ਭਾਰਤ ਦੀ ਲੋਕਧਾਰਾ

# ਤਮਿਲਨਾਡੂ

## ਲੋਕ-ਸਭਿਆਚਾਰ ਤੇ ਸਾਹਿੱਤ

ਐੱਸ. ਐੱਮ. ਐੱਲ. ਲਕਸ਼ਮਣਨ ਚੇੱਟੀਆਰ

ਅਨੁਵਾਦਕ

ਪ੍ਰੋ. ਪ੍ਰੀਤਮ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਵਿਸ਼ੇ - ਸੂਚੀ

# 1
# ਇਲਾਕਾ ਤੇ ਲੋਕ

ਤਮਿਲ ਲੋਕਾਂ ਦੀ ਸ਼ਖ਼ਸੀਅਤ, ਉਨ੍ਹਾਂ ਦੇ ਭੂਗੋਲ, ਧਰਮ ਤੇ ਇਤਿਹਾਸ ਨੇ ਬਣਾਈ ਹੈ। ਇਸ਼ ਦੀ ਭਰਪੂਰਤਾ ਦੇ ਜ਼ਿੰਮੇਵਾਰ ਦੁਨੀਆ ਭਰ ਤੋਂ ਆਏ ਮੁਸਾਫ਼ਰਾਂ ਦੇ ਸਭਿਆਚਾਰਕ ਪ੍ਰਭਾਵ ਹਨ। ਇਹ ਮੁਸਾਫ਼ਰ ਤਮਿਲਨਾਡੂ ਵਿਚ ਵਪਾਰ ਦੀ ਖ਼ਾਤਰ ਆਉਂਦੇ ਰਹੇ।

ਪਿਛਲੇ ਕੁੱਝ ਸਮੇਂ ਤੋਂ ਤਮਿਲਨਾਡੂ ਦੇ ਪੜ੍ਹੇ-ਲਿਖੇ ਲੋਕਾਂ ਦੇ ਵਿਚਾਰਾਂ, ਵਿਹਾਰਾਂ ਤੇ ਸਮੁੱਚੇ ਸਭਿਆਚਾਰ ਉੱਤੇ ਢੇਰ ਪੱਛਮੀ ਪ੍ਰਭਾਵ ਪੈਂਦੇ ਆਏ ਹਨ, ਫੇਰ ਵੀ ਇਹ ਲੋਕ ਆਪਣੇ ਪ੍ਰਾਚੀਨ ਕਾਲ ਤੇ ਆਪਣੇ ਪੁਰਾਣੇ ਵਿਰਸੇ ਨੂੰ ਹੀ ਆਪਣਾ ਪ੍ਰੇਰਨਾ-ਸ੍ਰੋਤ ਮੰਨਦੇ ਹਨ। ਇਹੀ ਨਹੀਂ, ਪ੍ਰਾਚੀਨ ਕਾਲ ਦੇ ਤਮਿਲ ਲੋਕਾਂ ਦੇ ਬਥੇਰੇ ਰਿਵਾਜ, ਖਾਣ-ਪੀਣ ਦੀਆਂ ਆਦਤਾਂ, ਰਹਿਣ-ਸਹਿਣ ਦੇ ਢੰਗ, ਜੀਵਨ ਦੀਆਂ ਕਦਰਾਂ-ਕੀਮਤਾਂ ਦੇ ਵਿਚਾਰ-ਵਿਧੀਆਂ ਪੇਂਡੂ ਲੋਕਾਂ ਦੇ ਨਿੱਤ ਦੇ ਜੀਵਨ ਵਿੱਚ ਸਾਂਭੀਆਂ ਮਿਲ ਜਾਂਦੀਆਂ ਹਨ। ਇਹ ਤਮਿਲ ਸੰਸਕ੍ਰਿਤੀ ਦਾ ਸ਼ਾਇਦ ਸਭ ਤੋਂ ਵੱਧ ਪਛਾਣਿਆ ਜਾਣ ਵਾਲਾ ਲੱਛਣ ਹੈ।

ਬਾਕੀ ਦੇ ਭਾਰਤ ਦੇ ਮੁਕਾਬਲੇ ਵਿਚ ਤਮਿਲਨਾਡੂ ਵਿਚ ਬਹੁਤ ਘੱਟ ਹੇਠਲੀ ਉੱਤੇ ਆਈ ਹੈ। ਇਸ ਨੇ ਸਿਆਸੀ ਅਮਨ-ਚੈਨ ਦੀਆਂ ਲੰਮੀਆਂ ਝੂੱਟੀਆਂ ਹੰਢਾਈਆਂ ਹਨ। ਇਸ ਦੇ ਕਰੀਬ-ਕਰੀਬ ਸਥਿਰ ਆਰਥਿਕ ਜੀਵਨ ਨੇ, ਖ਼ਾਸ ਕਰਕੇ ਪੇਂਡੂ ਇਲਾਕੇ ਨੇ, ਪ੍ਰਾਚੀਨ ਕਾਲ ਤੋਂ ਹੁਣ ਤਕ, ਪਰੰਪਰਾ ਦੀ ਨਿਰੰਤਰਤਾ ਜਾਰੀ ਰੱਖੀ ਹੈ। ਸੰਝ-ਸਵੇਰੇ, ਨਿਤ ਪਰਮਾਤਮਾ ਦੀ ਪ੍ਰਾਰਥਨਾ, ਸਾਦਾ, ਬਾਕਾਇਦਾ ਤੇ ਨਿਸਚਿਤ ਭੋਜਨ ਤੇ ਪਹਿਰਾਵੇ, ਖ਼ਾਸ ਕਰਕੇ ਔਰਤਾਂ ਦੀਆਂ ਲਹਿਰਾਉਂਦੀਆਂ ਸਾੜ੍ਹੀਆਂ ਵਿਚ, ਕੋਈ ਖ਼ਾਸ ਫ਼ਰਕ ਨਹੀਂ ਪਿਆ।

ਤਮਿਲ ਕਹਾਵਤ, ''ਰਾਮਨ ਅੰਦਲ ਯੇਨੱ ? ਰਾਵਣ ਅੰਦਲ ਯੇਨੱ ? (ਭਾਵੇਂ ਰਾਮ ਦਾ ਰਾਜ ਹੋਵੇ, ਭਾਵੇਂ ਰਾਵਣ ਦਾ, ਸਾਨੂੰ ਕੀ ਫ਼ਰਕ ਪੈਂਦਾ ਹੈ ?) ਤੋਂ ਪਤਾ ਲਗਦਾ ਹੈ ਕਿ ਤਮਿਲ ਦੇਸ਼ ਦੇ ਨਿਤ ਦੇ ਜੀਵਨ ਵਿਚ ਕਿੰਨਾ ਅਮਨ-ਚੈਨ ਵਰਤਿਆ ਰਿਹਾ ਹੈ ਤੇ ਪੇਂਡੂ ਸਮਾਜ ਸਿਆਸੀ ਤਬਦੀਲੀਆਂ ਤੋਂ ਕਿੰਨਾ ਅਣਭਿੱਜ ਰਿਹਾ ਹੈ।

## *ਭੂਗੋਲਿਕ ਸਥਿਤੀ*

ਤਮਿਲ ਇਲਾਕਾ ਜਿਸ ਦੀ ਸ਼ਕਲ ਤਕਰੀਬਨ ਇਕ ਤਿਕੋਣ ਵਰਗੀ ਹੈ, ਭਾਰਤ ਦੇ ਧੁਰ ਦੱਖਣ ਵਿਚ ਵਾਕਿਆ ਹੈ। ਏਸ਼ੀਆ ਦੇ ਨਕਸ਼ੇ ਵਿੱਚ ਭਾਰਤੀ ਉਪਮਹਾਦੀਪ ਵੱਲ ਵੇਖੀਏ ਤਾਂ ਲਗਦਾ ਹੈ ਕਿ ਹਿੰਦ ਮਹਾਸਾਗਰ ਦੇ ਮੱਧ ਤੋਂ ਲੈ ਕੇ ਇਕ ਮਹਿਰਾਬ ਵਾਂਗ ਵਿਸ਼ਾਲ ਧਰਤੀ ਫੈਲੀ ਹੋਈ ਹੈ, ਜਿਸ ਦੇ ਪੱਛਮ ਵਿਚ ਅਫ਼ਰੀਕਾ ਤੇ ਅਰਬ ਅਤੇ ਦੱਖਣ-ਪੂਰਬ ਵਿੱਚ ਬਰਮਾ,

ਇੰਡੋਨੇਸ਼ੀਆ ਦੇ ਦੀਪ-ਸਮੂਹ ਤੇ ਆਸਟ੍ਰੇਲੀਆ ਵਾਕਿਆ ਹਨ ਤੇ ਇਨ੍ਹਾਂ ਦੇ ਵਿਚਕਾਰ ਭਾਰਤੀ ਉਪਮਹਾਦੀਪ ਇਕ ਪੈਂਡਲ ਦੀ ਤਰ੍ਹਾਂ ਪਿਆ ਦਿੱਸਦਾ ਹੈ। ਫ਼ਲਸਫ਼ੇ ਦੇ ਇਕ ਕੇਰਲ-ਵਾਸੀ ਪ੍ਰੋਫ਼ੈਸਰ ਪੀ. ਸੁੰਦਰਮ ਪਿੱਲਈ ਨੇ ਬੜੇ ਸ਼ਾਇਰਾਨਾ ਅੰਦਾਜ਼ ਵਿਚ ਭਾਰਤੀ ਉਪਮਹਾਦੀਪ ਨੂੰ ਜਗਤ-ਮਾਤਾ ਦਾ ਮੱਥਾ ਤੇ ਤਮਿਲਨਾਡੂ ਨੂੰ ਉਸ ਦਾ ਤਿਲਕ ਦੱਸਿਆ ਹੈ।

## *ਸਰਹੱਦਾਂ*

ਤਮਿਲਨਾਡੂ ਦੀ ਪਰੰਪਰਕ ਸਰਹੱਦ ਉੱਤਰ ਵਿਚ ਵਾੜਵੇਂਕਟਮ (ਤਿਰੂਪਤੀ-ਤਿਰੂਮਲਈ) ਤੇ ਦੱਖਣ ਵਿਚ ਕੰਨਿਆਕੁਮਾਰੀ ਰਹੀ ਹੈ। ਆਂਧ੍ਰ ਪ੍ਰਦੇਸ਼ ਦਾ ਵੱਖਰਾ ਰਾਜ ਬਣ ਜਾਣ ਪਿੱਛੋਂ, ਹੁਣ ਤਮਿਲਨਾਡੂ ਦਾ ਉੱਤਰੀ ਸਿਰਾ ਤਿਰੁੱਤਨੀ ਹੈ। ਪੂਰਬ ਵਿਚ ਬੰਗਾਲ ਦੀ ਖਾੜੀ, ਦੱਖਣ ਵਿਚ ਹਿੰਦ ਮਹਾਸਾਗਰ ਤੇ ਪੱਛਮ ਵਿਚ ਪੱਛਮੀ ਘਾਟ ਹਨ। ਪੱਛਮੀ ਘਾਟਾਂ ਤੋਂ ਲੈ ਕੇ ਸਮੁੰਦਰ ਤਕ ਦਾ ਪ੍ਰਦੇਸ਼ ਕੇਰਲ ਰਾਜ ਦਾ ਭਾਗ ਬਣ ਚੁੱਕਾ ਹੈ।

ਤਿਰੁੱਤਨੀ ਦਾ ਪਰਬਤੀ ਕਸਬਾ 'ਕੁਮਾਰਨ', ਤਮਿਲਾਂ ਦੇ ਮਨਪਸੰਦ ਦੇਵਤਾ ਸੁਬ੍ਰਹਮਣਯ (ਕਾਰਤਿਕੇਯ) ਦਾ ਥਾਨ ਹੈ, ਜਦ ਕਿ ਦੱਖਣ ਵਿਚ ਬੋਲ-ਬਾਲਾ ਹੈ ਕੁਆਰੀ ਦੇਵੀ 'ਕੰਨਿਆ ਕੁਮਾਰੀ' ਦਾ। ਇਸ ਤਰ੍ਹਾਂ, ਤਮਿਲਨਾਡੂ ਦਾ ਪ੍ਰਦੇਸ਼ ਜੁੱਧ ਤੇ ਪ੍ਰੇਮ ਦੇ ਦੇਵਤੇ ਕੁਮਾਰਨ ਦੇ ਥਾਨ ਤੋਂ ਲੈ ਕੇ ਸਦਕੁਆਰੀ ਤੇ ਪਵਿੱਤਰਤਾ ਦੀ ਦੇਵੀ 'ਕੰਨਿਆ ਕੁਮਾਰੀ' ਦੇ ਧਾਮ ਤਕ ਫੈਲਿਆ ਹੋਇਆ ਹੈ।

ਇਕ ਰਿਵਾਇਤ ਹੈ ਕਿ ਤਮਿਲਨਾਡੂ ਦਾ ਬੜਾ ਵੱਡਾ ਦੱਖਣੀ ਭਾਗ, ਜਿਸ ਉੱਤੇ ਪਾਂਡ੍ਯ ਰਾਜਾ ਰਾਜ ਕਰਦੇ ਸਨ ਤੇ ਜਿਸ ਦੀ ਰਾਜਧਾਨੀ ਕਪਟਪੁਰਮ ਸੀ ਅਤੇ ਜਿਸ ਦੇ ਵਿਚਕਾਰੋਂ ਤੇਨ ਕੁਮਾਰੀ ਨਾਂ ਦੀ ਨਦੀ ਵਗਦੀ ਸੀ, ਇਤਿਹਾਸ ਤੋਂ ਪਹਿਲਾਂ ਦੇ ਜੁਗ ਵਿੱਚ, ਸਮੁੰਦਰ ਨੇ ਹੜੱਪ ਕਰ ਲਿਆ ਸੀ।

## *ਖੇਤਰ-ਫਲ ਤੇ ਹਵਾ-ਪਾਣੀ*

ਤਮਿਲਨਾਡੂ ਦਾ ਖੇਤਰ-ਫਲ 1,29,000 ਵਰਗ ਕਿਲੋਮੀਟਰ ਹੈ। ਇਹ ਤਕਰੀਬਨ ਯੂ.ਕੇ. ਜਿੰਨਾਂ ਬਣਦਾ ਹੈ। ਜੇ ਇੱਕ ਪਾਸੇ ਰਾਮੇਸ਼੍ਵਰਮ ਟਾਪੂ ਦੀ ਸੜਦੀ-ਬਲਦੀ ਤੇ ਰੇਤਲੀ ਧਰਤੀ ਹੈ ਤਾਂ ਦੂਜੇ ਬੰਨੇ ਨੀਲਗਿਰੀ ਤੇ ਕੋਡਈਕਨਾਲ ਦੀਆਂ ਸੀਤਲ ਤੇ ਸੁਖਦਾਈ ਪਹਾੜੀਆਂ ਹਨ।

## *ਪੰਜ-ਭਾਗੀ ਵੰਡ*

ਪੁਰਾਣੇ ਕਵੀਆਂ ਨੇ ਤਮਿਲ ਪ੍ਰਦੇਸ਼ ਦੀ ਪੰਜ-ਭਾਗੀ ਵੰਡ ਦੇ ਸੋਹਿਲੇ ਗਾਏ ਹਨ। ਇਹ ਵੰਡ ਸ਼ਾਸਤਰੀ ਤਮਿਲ ਕਵਿਤਾ ਦੀਆਂ ਰੀਤਾਂ ਤੇ ਰਿਵਾਇਤਾਂ ਵਿਚ ਚੰਗੀ ਤਰ੍ਹਾਂ ਰਚ-ਮਿਚ ਗਈ ਹੈ। ਇਹ ਪੰਜ ਭਾਗ, ਆਪਣੇ ਆਪਣੇ ਇਲਾਕੇ ਦੇ ਜਨ-ਜੀਵਨ ਦੀ ਪੂਰੀ ਤਰ੍ਹਾਂ ਪ੍ਰਤੀਨਿਧਤਾ ਕਰਦੇ ਹਨ। ਇਨ੍ਹਾਂ ਦੇ ਨਾਂ ਇਲਾਕੇ ਦੀ ਵਿਸ਼ੇਸ਼ ਬਨਸਪਤੀ ਦੇ ਆਧਾਰ ਉੱਤੇ ਰੱਖੇ ਗਏ ਹਨ, ਜਿਵੇਂ 'ਕੁਰਿੰਜੀ' ਪਰਬਤੀ ਪ੍ਰਦੇਸ਼ ਦਾ ਪ੍ਰਤੀਕ ਹੈ ਤੇ 'ਪਲਈ' ਸੁੱਕੇ, ਨਿਰਜਲ ਪ੍ਰਦੇਸ਼ ਦਾ।

ਇਸੇ ਤਰ੍ਹਾਂ, 'ਮੁਲਈ' ਚਰਾਗਾਹਾਂ ਦਾ ਪ੍ਰਤੀਨਿੱਧ ਹੈ, 'ਮਰੂਦਮ' ਦਰਿਆਈ ਇਲਾਕੇ ਦਾ ਤੇ 'ਨਈਦਲ' ਸਮੁੰਦਰੀ ਤਟ ਦਾ।

**ਪਹਾੜ**

ਪੂਰਬੀ ਤੇ ਪੱਛਮੀ ਘਾਟਾਂ ਦਾ ਸੰਗਮ ਤਮਿਲਨਾਡੂ ਵਿਚ ਹੁੰਦਾ ਹੈ। ਤਮਿਲਨਾਡੂ ਵਿੱਚ ਹਰ ਤਰ੍ਹਾਂ ਦੇ ਪਰਬਤੀ ਨਗਰ ਮਿਲਦੇ ਹਨ, ਜਿੱਥੇ ਸਿਹਤ ਬਣਾਈ ਜਾ ਸਕਦੀ ਹੈ ਤੇ ਮਨ ਲਾਇਆ ਜਾ ਸਕਦਾ ਹੈ। ਜਿਨ੍ਹਾਂ ਨੂੰ ਯੂਰਪ ਵਰਗੀ ਸੀਤ ਲਹਿਰ ਵਾਲਾ ਨਗਰ ਪਸੰਦ ਹੋਵੇ, ਉਨ੍ਹਾਂ ਲਈ ਉਟਾਕਾਮੰਡ ਹੈ, ਜੋ ਭਾਰਤ ਦੇ 'ਪਰਬਤੀ ਨਗਰਾਂ ਦੀ ਰਾਣੀ' ਕਰ ਕੇ ਪ੍ਰਸਿੱਧ ਹੈ। ਏਕਾਂਤ ਤੇ ਸ਼ਾਂਤੀ ਦੇ ਗਾਹਕਾਂ ਲਈ ਕੋਡਈਕਨਾਲ ਮੌਜੂਦ ਹੈ। ਘੱਟ ਸਾਧਨਾਂ ਵਾਲਿਆਂ ਤੇ ਕਮਜ਼ੋਰ ਦਿਲ ਵਾਲਿਆਂ ਲਈ ਨੀਲਗਿਰੀ ਵਿਚ 'ਕੂਨੂਰ' ਤੇ 'ਕੋਟਾਗਿਰੀ' ਹਨ, ਅੱਨਾਮਲਈ ਪਹਾੜੀਆਂ ਵਿੱਚ 'ਟਾਪਸਲਿਪ' ਤੇ 'ਵਾਲਪਰਈ' ਹਨ ਅਤੇ ਉੱਤਰੀ ਆਰਕਟ ਜ਼ਿਲੇ ਵਿਚ 'ਯੇਲਗਿਰੀ' ਤੇ ਸੇਲਮ ਦੇ ਕੋਲ 'ਏਰਕਾਡ' ਮੌਜੂਦ ਹਨ। ਇਨ੍ਹਾਂ ਸਾਰੇ ਨਗਰਾਂ ਵਿਚ ਗਰਮ ਕੱਪੜੇ ਦੀ ਲੋੜ ਸਾਰਾ ਸਾਲ ਪੈਂਦੀ ਹੈ, ਪਰ 'ਕੋਰਤਾਲਮ' ਦੇ ਤੱਤੇ ਪਾਣੀ ਦੇ ਚਸ਼ਮੇ ਵੱਖਰੀ ਤਰ੍ਹਾਂ ਦਾ ਮਨ-ਪਰਚਾਵਾ ਪੇਸ਼ ਕਰਦੇ ਹਨ। ਤਮਿਲਨਾਡੂ ਦੇ ਕਰੀਬ-ਕਰੀਬ ਹਰ ਜ਼ਿਲੇ ਵਿਚ ਸਿਹਤ ਵਿਚ ਵਾਧਾ ਕਰਨ ਵਾਲੀ ਕੋਈ ਨਾ ਕੋਈ ਪਰਬਤੀ ਜਾਂ ਸਮੁੰਦਰੀ ਥਾਂ ਮੌਜੂਦ ਹੈ।

ਪੱਲਾਚੀ ਤੇ ਪਾਲਘਾਟ ਦੇ ਵਿਚਕਾਰਲੀ ਜ਼ਰਖੇਜ਼ ਵਾਦੀ ਤੇ ਉਹੋ ਜਿਹੀ ਹੀ ਉਪਜਾਊ ਕੰਬਮ ਘਾਟੀ, ਜਿੰਨੀਆਂ ਖ਼ੂਬਸੂਰਤ ਹਨ, ਓਨੀਆਂ ਹੀ ਫ਼ਸਲਾਂ ਨਾਲ ਰੱਜੀਆਂ-ਪੁੱਜੀਆਂ ਹਨ।

**ਬਨਸਪਤੀ**

ਤਮਿਲਨਾਡੂ ਦੇ ਪ੍ਰਸਿੱਧ ਜੰਗਲੀ ਪਸੂ ਹਨ: ਹਾਥੀ, ਜੰਗਲੀ ਝੋਟੇ ਤੇ ਜੰਗਲੀ ਸੂਰ। ਇਨ੍ਹਾਂ ਵਿੱਚੋਂ ਕੁੱਝ 'ਮੁਦੂਮਲਈ' ਦੀ ਰੱਖ ਵਿੱਚ ਵੇਖੇ ਜਾ ਸਕਦੇ ਹਨ। 'ਵੇਦਾਂਤੰਗਲ' ਜਾਣਿਆ ਜਾਂਦਾ ਹੈ ਆਪਣੇ ਪ੍ਰਵਾਸੀ ਪੰਛੀਆਂ ਕਰਕੇ ਤੇ ਪੁਆਇੰਟ ਕਲਮੀਰ ਦੇ ਨੇੜੇ ਦੀਆਂ ਵਿਸ਼ਾਲ ਦਲਦਲਾਂ ਵਿੱਚ ਸਾਰਸ, ਰੰਗੀਨ ਬਗਲੇ ਤੇ ਪੇਲੀਕਨ ਮਿਲਦੇ ਹਨ। ਬਨਸਪਤੀ ਵਿੱਚੋਂ ਸਭ ਤੋਂ ਵੱਧ ਧਿਆਨ ਖਿੱਚਦਾ ਹੈ ਬਾਰਾਂ ਵਰ੍ਹਿਆਂ ਪਿੱਛੋਂ ਖਿੜਨ ਵਾਲਾ ਫੁੱਲ 'ਕੁਰਿੰਜੀ'। ਇਕ ਹੋਰ ਰੁੱਖ ਜਿਸ ਦਾ ਜ਼ਿਕਰ ਜ਼ਰੂਰੀ ਹੈ, ਸਿਨਕੋਨਾ ਹੈ, ਜਿਸ ਤੋਂ ਕੁਨੀਨ ਬਣਦੀ ਹੈ। ਤਿਰੂਨੇਲਵੇਲੀ ਜ਼ਿਲੇ ਦੇ ਪਾਲਮੀਰਾ (ਪੱਖੀਆ-ਤਾਲ) ਰੁੱਖ, ਕਮਜ਼ੋਰ ਸ਼੍ਰੇਣੀਆਂ ਦੇ ਅਨੇਕ ਲੋਕਾਂ ਦੀ ਰੋਜ਼ੀ-ਰੋਟੀ ਦਾ ਸਾਧਨ ਬਣਦੇ ਹਨ।

ਕੰਨਿਆ ਕੁਮਾਰੀ ਜ਼ਿਲੇ ਵਿਚ, ਜਿੱਥੋਂ ਦਾ ਜਲ-ਵਾਯੂ ਮਲੇਸ਼ੀਆ ਵਾਲਾ ਹੈ, ਵਧੀਆ ਵੰਨਗੀ ਦਾ ਰਬੜ ਪੈਦਾ ਕੀਤਾ ਜਾਂਦਾ ਹੈ। ਨੀਲਗਿਰੀ ਦੀਆਂ ਪਹਾੜੀਆਂ ਵਿੱਚ ਯੂਕਲਿਪਟਿਸ ਦੀ ਬਿਜਾਈ, ਜੰਗਲ ਉਗਾਉਣ ਦੀਆਂ ਯੋਜਨਾਵਾਂ ਅਧੀਨ ਕੀਤੀ ਜਾਂਦੀ ਹੈ। ਉੱਤਰੀ ਆਰਕਟ ਜ਼ਿਲੇ ਦੀਆਂ ਜਾਵਡੀ ਪਹਾੜੀਆਂ ਵਿਚ, ਕਿਤੇ-ਕਿਤੇ, ਚੰਦਨ ਦੀ ਬਿਜਾਈ ਹੁੰਦੀ ਹੈ। ਪਲਨੀ ਦੇ ਪਠਾਰਾਂ ਤੇ ਕੋਰਤਾਲਮ ਵਿਚ ਕਈ ਤਰ੍ਹਾਂ ਦੀਆਂ ਜੜੀਆਂ-ਬੂਟੀਆਂ ਮਿਲਦੀਆਂ ਹਨ।

## ਨਦੀਆਂ

ਤਮਿਲਨਾਡੂ ਵਿੱਚ ਇੱਕੋ-ਇੱਕ ਬਾਰਾਂਮਾਸੀ ਨਦੀ ਕਾਵੇਰੀ ਹੈ, ਜੋ ਇਸ ਰਾਜ ਨੂੰ ਦੋ ਹਿੱਸਿਆਂ ਵਿੰਚ ਵੰਡਦੀ ਹੈ। ਇਹ ਦੋਹਾਂ ਮੌਨਸੂਨਾਂ ਦੇ ਪਾਣੀਆਂ ਤੋਂ ਲਾਭ ਉਠਾਉਂਦੀ ਹੈ। ਕਾਵੇਰੀ ਦੇ ਉੱਤਰ ਵਿਚ ਪਲਾਰ ਤੇ ਪੈੱਨਾਰ ਤੇ ਦੱਖਣ ਵੱਲ ਵਈਗਈ ਤੇ ਤਾਮ੍ਰਪਰਣੀ ਨਦੀਆਂ ਹਨ। ਨਦੀਆਂ ਤੇ ਝੀਲਾਂ ਦੇ ਕੰਢਿਆਂ ਉੱਤੇ ਵਪਾਰਕ ਤੇ ਧਾਰਮਿਕ ਅਹਿਮੀਅਤ ਦੀਆਂ ਕਈ ਥਾਵਾਂ ਵੱਸੀਆਂ ਹੋਈਆਂ ਹਨ। ਇਨ੍ਹਾਂ ਦੁਆਲੇ ਕਈ ਬੜੀਆਂ ਸੁਆਦਲੀਆਂ ਦੰਦ-ਕਥਾਵਾਂ ਵੀ ਉੱਗ ਪਈਆਂ ਹਨ।

ਮਸਲਨ, ਇਹ ਮੰਨਿਆ ਜਾਂਦਾ ਹੈ ਕਿ ਜਦੋਂ ਮਧੁਰਾਂਤਕਮ ਸਰੋਵਰ ਦੇ ਕੰਢੇ ਬਿਲਕੁਲ ਟੁੱਟਣ ਵਾਲੇ ਸਨ ਤੇ ਅਧਿਕਾਰੀ ਆਸ-ਪਾਸ ਦੇ ਲੋਕਾਂ ਨੂੰ ਸੁਰੱਖਿਅਤ ਥਾਵਾਂ ਉੱਤੇ ਪਹੁੰਚਾਉਣ ਲਈ ਪ੍ਰਬੰਧ ਚਾਲੂ ਕਰ ਚੁੱਕੇ ਸਨ, ਉਦੋਂ ਇਸ ਨੂੰ ਬਚਾਉਣ ਲਈ ਧਨੁਸ਼ਧਾਰੀ ਸ੍ਰੀ ਰਾਮ, ਆਪਣੇ ਭਰਾਤਾ ਸ੍ਰੀ ਲਛਮਣ ਜੀ ਨਾਲ ਆ ਪ੍ਰਗਟ ਹੋਏ ਸਨ। ਇਸ ਦੰਦ-ਕਥਾ ਦੇ ਹੱਕ ਵਿਚ ਇਕ ਸਬੂਤ ਇਹ ਪੇਸ਼ ਕੀਤਾ ਜਾਂਦਾ ਹੈ ਕਿ ਚਿੰਗਲਪੁਟ ਦੇ ਉਸ ਵੇਲੇ ਦੇ ਇਕ ਅੰਗਰੇਜ਼ ਕਲੈਕਟਰ ਨੇ, ਜਿਸ ਨੇ ਇਹ ਘਟਨਾ ਅੱਖੀਂ ਵੇਖੀ ਸੀ, ਇਕ ਸਥਾਨਕ ਮੰਦਰ ਵਿੱਚ ਰਾਮ ਤੇ ਸੀਤਾ ਜੀ ਦਾ ਪੂਜਾ-ਸਥਾਨ ਬਣਵਾਇਆ ਸੀ ਤੇ ਇਸ ਬਾਰੇ ਇਕ ਸਿਲਾਲੇਖ ਵੀ ਲਵਾਇਆ ਸੀ।

ਪੀਣ ਵਾਲਾ ਪਾਣੀ, ਅਕਸਰ, ਛੋਟੇ-ਛੋਟੇ ਛੱਪੜਾਂ ਤੋਂ ਲਿਆ ਜਾਂਦਾ ਹੈ, ਜਿਨ੍ਹਾਂ ਨੂੰ 'ਅਰੁਨੀਂ' ਕਿਹਾ ਜਾਂਦਾ ਹੈ। ਵੱਡੀਆਂ ਝੀਲਾਂ ਦਾ ਪਾਣੀ ਕੇਵਲ ਖੇਤੀ ਲਈ ਵਰਤਿਆ ਜਾਂਦਾ ਹੈ। ਪਹਾੜਾਂ ਵਿਚ ਕੁਦਰਤੀ ਤੇ ਆਪ ਤਿਆਰ ਕੀਤੇ ਜਲ-ਭੰਡਾਰਾਂ ਤੋਂ ਬਿਜਲੀ ਪੈਦਾ ਕੀਤੀ ਜਾਂਦੀ ਹੈ।

## ਬੰਜਰ ਇਲਾਕਾ

ਤਿਰੁਨੇਲਵੇਲੀ ਜ਼ਿਲੇ ਵਿਚ, ਕਾਇਆਮੋਝੀ ਦੇ ਨੇੜੇ, ਕੁੱਝ ਸੋਕੇ-ਮਾਰੀ ਬੰਜਰ ਧਰਤੀ ਹੈ, ਜਿਸ ਨੂੰ 'ਤੇਰੀਂ' ਕਹਿੰਦੇ ਹਨ, ਪਰ ਅੱਜਕਲ ਇਸ ਥਲ ਵਿਚ ਵੀ ਵੱਡੀਆਂ ਤਬਦੀਲੀਆਂ ਆ ਰਹੀਆਂ ਹਨ। ਇਸ ਵਿਚ ਕੋਈ ਸ਼ਕ ਨਹੀਂ ਕਿ ਭਵਿੱਖ ਦੇ ਲੋਕ-ਸਾਹਿੱਤ ਵਿਚ, ਇਸ ਲਾਲ ਭਾਹ ਮਾਰਨ ਵਾਲੇ ਰੇਤੜ ਵਿਚ ਵਾਪਰ ਰਹੀ ਹਰੀ ਕ੍ਰਾਂਤੀ ਦੀ ਕਥਾ ਜ਼ਰੂਰ ਚੱਲੇਗੀ।

## ਬੰਦਰਗਾਹਾਂ

ਈਸਵੀ ਸੰਨ ਦੇ ਸ਼ੁਰੂ ਵਿਚ ਕਾਵੇਰੀਪੂਮਪੱਤਨਮ ਤੇ ਹੋਰ ਬੰਦਰਗਾਹਾਂ ਤੋਂ ਬਦੇਸੀ ਵਪਾਰ ਏਨਾ ਜ਼ਿਆਦਾ ਹੁੰਦਾ ਸੀ ਕਿ ਯੂਨਾਨੀਆਂ ਨੂੰ ਤਮਿਲਨਾਡੂ ਵਿੱਚੋਂ ਖ਼ਰੀਦੀਆਂ ਵਸਤਾਂ ਦਾ ਮੁੱਲ ਤਾਰਨ ਲਈ ਸਮੁੰਦਰ ਦੇ ਕੰਢੇ ਉੱਤੇ ਕਈ ਟਕਸਾਲਾਂ ਕਾਇਮ ਕਰਨੀਆਂ ਪਈਆਂ ਸਨ। ਇਸ ਦੀ ਪ੍ਰੋੜ੍ਹਤਾ ਹੋਈ ਹੈ ਕੋਰੱਕਈ ਤੇ ਆਦਿ ਚਨੱਲੁਰ ਵਿਚ ਮਿਲੇ ਰੋਮਨ-ਯੂਨਾਨੀ ਸਿੱਕਿਆਂ, ਲੰਕਾ ਦੀਆਂ ਤਤਕਾਲੀ ਦਸਤਾਵੇਜ਼ਾਂ, ਪੁਰਾਤਤ੍ਵੀ ਸਬੂਤਾਂ ਤੇ ਯੂਨਾਨੀ ਤੇ ਇਬਰਾਨੀ ਭਾਸ਼ਾਵਾਂ ਵਿਚ ਤਮਿਲ ਦੇ ਵਪਾਰਕ ਸ਼ਬਦਾਂ ਦੀ ਹੋਂਦ ਤੋਂ।

ਓਦੋਂ ਕਿਸੇ ਪਾਂਡ੍ਯ ਰਾਜੇ ਨੇ ਰੋਮ ਦੇ ਸ਼ਹਿਨਸ਼ਾਹ ਆਗਸਟਸ ਦੇ ਦਰਬਾਰ ਵਿਚ ਦੋ ਰਾਜਦੂਤ ਭੇਜੇ ਸਨ। ਇਸ ਘਟਨਾ ਦਾ ਨਮੂਨਾ ਕਈ ਵਾਰੀ ਲੋਕ-ਨਾਟਕਾਂ ਵਿਚ ਵੀ ਪੇਸ਼ ਕੀਤਾ ਜਾਂਦਾ ਹੈ। ਜਿਨ੍ਹਾਂ ਵਸਤਾਂ ਦੀ ਬਦੇਸਾਂ ਵਿਚ ਬੜੀ ਭਾਰੀ ਮੰਗ ਸੀ, ਉਹ ਸਨ ਸੰਦਲ, ਕਾਲੀ ਮਿਰਚ, ਸੁੰਢ, ਚਾਵਲ, ਦਾਲਚੀਨੀ, ਲਾਚੀ, ਹਲਦੀ, ਹਾਥੀ-ਦੰਦ, ਮੋਤੀ, ਕਈ ਤਰ੍ਹਾਂ ਦੇ ਕੀਮਤੀ ਪੱਥਰ ਤੇ ਮਣੀਆਂ।

ਅੱਜਕਲ ਮਦਰਾਸ ਤੇ ਤੂਤੀਕੋਰਿਨ ਰਾਸ਼ਟਰੀ ਪੱਧਰ ਦੀਆਂ ਬੰਦਰਗਾਹਾਂ ਹਨ। ਤਮਿਲਨਾਡੂ ਦਾ ਇਕ ਬੜਾ ਅਹਿਮ ਉਦਯੋਗ ਮੱਛੀਆਂ ਨਾਲ ਸੰਬੰਧਿਤ ਹੈ। ਇਸ ਦੇ ਵਾਧੇ ਲਈ ਕਈ ਹੋਰ ਛੋਟੀਆਂ ਬੰਦਰਗਾਹਾਂ ਤਿਆਰ ਕੀਤੀਆਂ ਜਾ ਰਹੀਆਂ ਹਨ।

ਤਮਿਲ ਮਾਛੀ, ਸਰੋਵਰਾਂ ਵਿੱਚੋਂ ਮੱਛੀਆਂ ਫੜਨ ਤੋਂ ਛੁੱਟ, ਡੂੰਘੇ ਸਮੁੰਦਰ ਵਿੱਚੋਂ ਮੱਛੀਆਂ ਫੜਨ ਵਿਚ ਵੀ ਬੜੇ ਪ੍ਰਬੀਨ ਹੁੰਦੇ ਹਨ। ਇਨ੍ਹਾਂ ਨੇ ਕਈ ਨਵੇਂ ਤਕਨੀਕ ਵੀ ਵਿਗਸਿਤ ਕਰ ਲਏ ਹਨ। ਪੁਰਾਣੇ ਸਮਿਆਂ ਵਿਚ ਮੱਛੀ ਫੜਨ ਵਾਲੀਆਂ ਬੇੜੀਆਂ ਦੇ ਨਾਂ, ਉਨ੍ਹਾਂ ਦੇ ਅਗਲੇ ਸਿਰੇ ਦੀ ਸ਼ਕਲ ਅਨੁਸਾਰ ਰੱਖੇ ਜਾਂਦੇ ਸਨ, ਜਿਵੇਂ ਅਰਿਮੁਖ ਨੰਬੀ (ਸਿੰਘ-ਮੁਖੀ), ਗਜਮੁਖ ਨੰਬੀ (ਹਾਥੀ-ਮੁਖੀ) ਤੇ ਪਰਿਮੁਖ ਨੰਬੀ (ਘੋੜ-ਮੁਖੀ), ਆਦਿ।

ਸਮੁੰਦਰ ਵਿੱਚੋਂ ਮੋਤੀ ਤੇ ਸੰਖ ਕੱਢਣ ਲਈ ਗ਼ੋਤਾਖ਼ੋਰੀ ਦਾ ਪੇਸ਼ਾ ਬੜਾ ਪੁਰਾਣਾ ਹੈ। ਅੱਜ ਵੀ ਵਲੰਪੁਰੀ (ਦੱਖਣਮੁਖੀ) ਸੰਖ ਵਡਮੁੱਲਾ ਮੰਨਿਆ ਜਾਂਦਾ ਹੈ। ਪਾਂਡ੍ਯ ਤਟ ਦੇ ਮੋਤੀ ਆਪਣੀ ਲਿਸ਼ਕ ਤੇ ਆਕਾਰ ਕਰ ਕੇ ਸਾਰੀ ਦੁਨੀਆ ਵਿਚ ਮਸ਼ਹੂਰ ਹਨ। ਇਨ੍ਹਾਂ ਮੋਤੀਆਂ ਦੀ ਛਬ ਬਾਰੇ ਲੋਕ-ਗੀਤਾਂ ਵਿਚ ਬੜੀ ਸਮੱਗਰੀ ਮਿਲਦੀ ਹੈ, ਜਿਵੇਂ ਇਸ ਗੀਤ ਵਿਚ:

ਮੋਤੀਆਂ 'ਚੋਂ ਮੋਤੀ ਅਣਵਿੱਧ ਮੋਤੀ,
ਮੋਤੀਆਂ ਦੇ ਰਾਜੇ ਮੋਤੀ,
ਕਾਰਮਡਈ ਦੇ ਸੁਆਮੀ ਰੰਗਨਾਥ
ਦੇ ਕੰਠ ਦੀ ਸੋਭਾ ਵਧਾਉਣ ਲਈ
ਮਾਲਾ ਵਿਚ ਪਰੋਏ ਜਾਂਦੇ ਨੇ।
ਹਜ਼ਾਰਾਂ ਵਿੱਚੋਂ ਚੁਣੀਆਂ ਹੋਈਆਂ
ਮੋਤੀਆਂ ਦੀਆਂ ਰਾਣੀਆਂ
ਭਗਵਾਨ ਸ੍ਰੀਰੰਗਮ ਦੇ ਮਸਤਕ ਦੀ
ਸੋਭਾ ਵਧਾ ਰਹੀਆਂ ਨੇ।
ਨੌ ਸੌ ਮੋਤੀਆਂ ਵਿੱਚੋਂ
ਚੁਣ ਚੁਣ ਕੱਢੇ
ਸ਼ਾਨਦਾਰ ਮੋਤੀ
ਮਦੁਰਈ ਦੀ ਪ੍ਰਸਿੱਧ ਮੀਨਾਕਸ਼ੀ ਦੇਵੀ
ਦੇ ਸੀਨੇ ਨੂੰ ਸ਼ਿੰਗਾਰ ਰਹੇ ਨੇ।

## *ਇਤਿਹਾਸਿਕ ਪਿਛੋਕੜ*

ਇਤਿਹਾਸ, ਸਾਹਿੱਤ ਤੇ ਪੁਰਾਣਾਂ ਨੇ ਰਲ ਕੇ ਪਰੰਪਰਾ ਤੇ ਪੁਰਾਤਤ੍ਵ ਦੇ ਅਧਿਐਨ ਲਈ ਸਮੱਗਰੀ ਪੇਸ਼ ਕੀਤੀ ਹੈ। ਤਮਿਲ ਲੋਕਾਂ ਦੇ ਜੀਵਨ ਤੇ ਸਿੰਧੂ ਘਾਟੀ ਦੇ ਆਰੀਆ ਤੋਂ ਪਹਿਲਾਂ ਦੇ ਵਸਨੀਕਾਂ ਦੇ ਰਹਿਣ-ਸਹਿਣ ਵਿਚ ਕਾਫੀ ਸਾਂਝ ਦਿੱਸਦੀ ਹੈ। ਇਤਿਹਾਸ ਤੋਂ ਪਹਿਲਾਂ ਦੇ ਕਿਸੇ ਵੱਡੇ ਹੜ੍ਹ ਕਾਰਨ, ਇਹ ਸਾਂਝ ਦੀ ਕੜੀ ਵਿੱਚੋਂ ਟੁੱਟ ਗਈ ਸੀ। ਪੁਰਾਤਤ੍ਵਵੇਤਾ ਤੇ ਭਾਰਤ-ਵਿਗਿਆਨੀ, ਸਿੰਧ ਦੀ ਤਹਿਜ਼ੀਬ ਦੀਆਂ ਬਚੀਆਂ-ਖੁਚੀਆਂ ਨਿਸ਼ਾਨੀਆਂ ਉੱਤੇ ਉੱਕਰੇ ਜਾਂ ਖੁਣੇ ਹੋਏ ਸੰਕੇਤਾਂ, ਚਿੰਨ੍ਹਾਂ ਤੇ ਚਿਤਰਾਂ ਦੇ ਅਰਥ ਅਜੇ ਪੂਰੀ ਤਰ੍ਹਾਂ ਨਹੀਂ ਲੱਭ ਸਕੇ। ਇਨ੍ਹਾਂ ਨੂੰ ਛੱਡ ਵੀ ਦੇਈਏ ਤਾਂ ਵੀ ਜਿੰਨਿਆਂ ਕੁ ਦੇ ਅਰਥ ਸਪਸ਼ਟ ਹੋ ਚੁੱਕੇ ਹਨ, ਉਨ੍ਹਾਂ ਦਾ ਸੰਬੰਧ ਬਹੁਤ ਕਰ ਕੇ ਤਮਿਲ ਲੋਕਾਂ ਦੀ ਸੰਸਕ੍ਰਿਤੀ ਨਾਲ ਹੀ ਜੁੜਦਾ ਹੈ। ਇਨ੍ਹਾਂ ਤੋਂ ਛੁੱਟ, ਬਲੋਚਿਸਤਾਨ ਦੀ ਇਕ ਉਪਭਾਸ਼ਾ ਬ੍ਰਾਹੂਈ ਵਿਚ ਤਮਿਲ ਦੇ ਨਿਸ਼ਾਨ ਮੌਜੂਦ ਹਨ। ਹੁਣ ਇਸ ਗੱਲ ਉੱਤੇ ਤਾਂ ਕਰੀਬ-ਕਰੀਬ ਸਹਿਮਤੀ ਹੀ ਹੈ ਕਿ ਜਾਂ ਤਾਂ ਤਮਿਲ ਲੋਕ ਕਿਸੇ ਪ੍ਰਾਚੀਨ ਵੇਲੇ ਭਾਰਤ ਦੇ ਉੱਤਰ-ਪੱਛਮ ਦੇ ਵਸਨੀਕ ਸਨ ਤੇ ਜਾਂ ਫੇਰ ਉਨ੍ਹਾ ਦੇ ਇਸ ਇਲਾਕੇ ਦੇ ਲੋਕਾਂ ਨਾਲ ਏਨੇ ਨੇੜੇ ਦੇ ਸੰਬੰਧ ਸਨ ਕਿ ਉਹ ਉਨ੍ਹਾਂ ਦੀ ਭਾਸ਼ਾ ਉੱਤੇ ਬੜੇ ਡੂੰਘੇ ਪ੍ਰਭਾਵ ਛੱਡ ਸਕੇ। ਇਹ ਇਕ ਅਜਿਹਾ ਮੁੱਦਾ ਹੈ, ਜਿਸ ਨੂੰ ਭਾਰਤ ਦੀ ਭਾਵੁਕ ਇਕਮੁੱਠਤਾ ਲਈ ਵਰਤਿਆ ਜਾ ਸਕਦਾ ਹੈ।

### ਸੰਗਮ ਜੁਗ

ਤਮਿਲ ਸਾਹਿੱਤ ਦਾ ਕਲਾਸੀਕੀ ਜੁਗ 'ਸੰਗਮ ਜੁਗ' ਕਰ ਕੇ ਜਾਣਿਆਂ ਜਾਂਦਾ ਹੈ। ਇਸ ਦਾ ਆਰੰਭ ਈਸਾ ਮਸੀਹ ਦੇ ਜਨਮ ਤੋਂ ਪਹਿਲਾਂ ਹੋਇਆ ਤੇ ਤਿੰਨ ਚਾਰ ਸਦੀਆਂ ਜਾਰੀ ਰਿਹਾ। ਇਸ ਸਾਹਿੱਤ ਦੇ ਅੱਠ ਕਾਵਿ-ਸੰਗ੍ਰਹਿ (ਏੱਟੂਤੋਗਈ) ਤੇ ਦਸ ਆਖਿਆਨ (ਪੱਤਪੱਟੂ) ਤਮਿਲ ਦੇ ਸਭ ਤੋਂ ਪ੍ਰਾਚੀਨ ਨਮੂਨੇ ਮੰਨੇ ਜਾਂਦੇ ਹਨ।

ਪਰੰਪਰਾਗਤ ਰੂਪਕਾਂ ਰਾਹੀਂ ਬਿਆਨ ਕਰਨਾ ਹੋਵੇ ਤਾਂ ਕਿਹਾ ਜਾਵੇਗਾ ਕਿ ਇਸ ਸਮੇਂ ਤਮਿਲਨਾਡੂ ਵਿਚ ਦੁੱਧ, ਘਿਉ ਤੇ ਮਾਖਿਓ ਦੀਆਂ ਨਦੀਆਂ ਵਹਿੰਦੀਆਂ ਸਨ। ਅੰਨ ਤੇ ਮਾਸ-ਮੱਛੀ ਦਾ ਅੰਤ ਨਹੀਂ ਸੀ। ਪੱਛਮ ਦਾ 'ਚੇਰ' ਰਾਜ ਆਪਣੀਆਂ ਦੁੱਧਲ ਮੱਝਾਂ, ਕਾਲੀ ਮਿਰਚ, ਹਲਦੀ ਤੇ ਕਟਲ੍ਹਹੜਾਂ ਕਰ ਕੇ ਮਸ਼ਹੂਰ ਸੀ; ਕਾਵੇਰੀ ਦਾ 'ਚੋਲ' ਰਾਜ, ਸਾਰੇ ਦੱਖਣ ਲਈ ਅੰਨ ਦੇ ਭੰਡਾਰ ਦਾ ਕੰਮ ਦੇਂਦਾ ਸੀ ਤੇ ਧੁਰ ਥੱਲੇ ਦਾ 'ਪਾਂਡ੍ਯ' ਰਾਜ ਆਪਣੇ ਮੋਤੀਆਂ, 'ਵੱਲੀਕੰਦ' (ਇਕ ਤਰ੍ਹਾਂ ਦਾ ਕੰਦ) ਤੇ ਸ਼ਹਿਦ ਦਾ ਘਰ ਸੀ।

ਉਸ ਵੇਲੇ ਦੇ ਸ਼ਾਸਨ ਵਿਚ ਰਾਜੇ ਦੇ ਪੁੱਤਰ ਨੇ ਰਾਜਾ ਬਣਨਾ ਹੁੰਦਾ ਸੀ। ਸਾਰੀ ਸੱਤਾ ਉਸ ਦੇ ਹੱਥ ਵਿਚ ਹੁੰਦੀ ਸੀ, ਪਰ ਆਮ ਰਾਜੇ ਵਿਦਵਾਨਾਂ ਦੀ ਰਾਏ ਦਾ ਸਤਕਾਰ ਕਰਦੇ ਸਨ। ਲੋਕਾਂ ਨੂੰ ਰਾਜੇ ਦੇ ਆਦਰਸ਼ ਪ੍ਰਬੰਧਕ ਹੋਣ ਦੀ ਝਾਕ ਹੁੰਦੀ ਸੀ, ਇਸ ਲਈ ਨਿਜੀ ਆਚਾਰ ਤੇ ਸਮਾਜੀ ਵਿਹਾਰ ਦੇ ਸਦਨਿਯਮਾਂ ਨੂੰ ਪਾਲਣ ਦੇ ਮਾਮਲੇ ਵਿਚ ਉਸ ਨੂੰ ਉੱਚੇ ਤੋਂ ਉੱਚੇ ਮਿਆਰ ਕਾਇਮ ਰੱਖਣੇ ਪੈਂਦੇ ਸਨ। ਸੂਰਜ ਦੇ ਅਸਤ ਹੋਣ ਪਿੱਛੋਂ ਸ਼ਹਿਰਾਂ ਵਿਚ ਗਸ਼ਤ ਲਾਈ ਜਾਂਦੀ ਸੀ ਤੇ ਕਦੀ-ਕਦੀ ਤਾਂ ਰਾਜੇ ਵੀ ਜਗਰਾਤੇ ਕੱਟਦੇ ਸਨ। ਪੋੜ੍ਹ

ਨਾਟਕਾਂ ਤੇ ਲੋਕ-ਕਹਾਣੀਆਂ ਵਿਚ ਅਜੇ ਵੀ ਇਨ੍ਹਾਂ ਦ੍ਰਿਸ਼ਾਂ ਦੇ ਹਵਾਲੇ ਮਿਲ ਜਾਂਦੇ ਹਨ।

ਸੰਗੀਤ ਤੇ ਨ੍ਰਿਤ ਨੇ ਉੱਚੀਆਂ ਸਿਖਰਾਂ ਛੋਹੀਆਂ ਹੋਈਆਂ ਸਨ। ਸ਼ਿਕਾਰ, ਘੋਲ, ਮੁੱਕੇਬਾਜ਼ੀ ਤੇ ਗੋਟਾਂ ਦੀਆਂ ਖੇਡਾਂ ਉਸ ਸਮੇਂ ਦੇ ਲੋਕਾਂ ਨੂੰ ਬਹੁਤ ਪਸੰਦ ਸਨ। ਔਰਤਾ ਆਪਣਿਆਂ ਘਰਾਂ ਦਿਆਂ ਕੋਠਿਆਂ ਉੱਤੇ ਖਿੱਦੋਆਂ ਨਾਲ ਖੇਡਦੀਆਂ ਸਨ। ਮਰਦਾਂ ਤੇ ਔਰਤਾਂ ਦੇ ਰਲ ਕੇ ਨਹਾਉਣ ਤੇ ਮੌਜ-ਮੇਲੇ ਕਰਨ ਦੇ ਹਵਾਲੇ ਵੀ ਮਿਲ ਜਾਂਦੇ ਹਨ। ਬੱਚੇ ਤੀਰ-ਕਮਾਨ ਤੇ ਗੁੱਡੀਆਂ-ਗੁੱਡਿਆਂ ਦੀਆਂ ਖੇਡਾਂ ਖੇਡਦੇ ਸਨ।

## ਪੱਲਵ ਬੰਸ

ਪੱਲਵ ਬੰਸ ਦੇ ਕਈ ਰਾਜੇ ਬੜੇ ਕੁਸ਼ਲ ਤੇ ਬੁੱਧੀਮਾਨ ਸਨ। ਉਹ ਉੱਚ-ਕੋਟੀ ਦੇ ਨਾਟਕਕਾਰ, ਸੰਗੀਤਕਾਰ, ਉਸਰੱਈਏ, ਧਰਮ-ਸ਼ਾਸ਼ਤਰੀ ਤੇ ਜੋਧੇ ਸਨ। ਉਨ੍ਹਾਂ ਦਾ ਰਾਜ ਕਾਵੇਰੀ ਤਕ ਫੈਲਿਆ ਹੋਇਆਂ ਸੀ। ਇਸੇ ਕਰਕੇ ਇਸ ਇਲਾਕੇ ਵਿਚ ਧਰਮ, ਸਾਹਿੱਤ ਤੇ ਕਲਾ ਦਾ ਬੜਾ ਵਿਗਾਸ ਹੋਇਆ। ਉਹ ਸੰਸਕ੍ਰਿਤ ਦੀ ਸਰਪ੍ਰਸਤੀ ਕਰਦੇ ਸਨ। ਉਨ੍ਹਾਂ ਦੇ ਵੇਲੇ ਦੇ ਸਿਲਾਲੇਖਾਂ ਦਾ ਬਾਕੀ ਸਾਰਾ ਭਾਗ ਤਾਂ ਸਾਹਿੱਤਿਕ ਤਮਿਲ ਵਿਚ ਹੁੰਦਾ ਸੀ, ਪਰ ਰਾਜੇ ਦੀ ਉਸਤਤ ਵਾਲਾ ਭਾਗ ਗ੍ਰੰਥ ਲਿਪੀ ਤੇ ਸੰਸਕ੍ਰਿਤ ਭਾਸ਼ਾ ਵਿਚ ਹੁੰਦਾ ਸੀ। ਗ੍ਰੰਥ ਲਿਪੀ ਕੇਵਲ ਤਮਿਲਨਾਡੂ ਵਿਚ ਹੀ ਚਲਦੀ ਰਹੀ ਹੈ।

ਪੱਲਵ ਰਾਜ ਵਿਚ ਹਿੰਦੂ ਧਰਮ ਦੀਆਂ ਸ਼ੈਵ ਤੇ ਵੈਸ਼ਣਵ, ਦੋਹਾਂ ਸੰਪਰਦਾਵਾਂ ਵਿਚ ਸਰਬੰਗੀ ਵਿਕਾਸ ਹੋਇਆ। ਇਸ ਜੁਗ ਦੇ ਕਵੀਆਂ—ਸ਼ੈਵਾਂ ਦੇ ਨਾਇਨਮਾਰ ਤੇ ਵੈਸ਼ਣਵਾਂ ਦੇ ਆਲਵਾਰ ਸੰਤਾਂ ਦੀ ਰਚਨਾ ਤੇ ਉਨ੍ਹਾਂ ਦੀ ਕ੍ਰਿਆਸ਼ੀਲਤਾ ਦੇ ਕਾਰਨ ਦੱਖਣ ਵਿਚ ਬੁੱਧ ਤੇ ਜੈਨ ਧਰਮਾਂ ਦਾ ਪ੍ਰਭਾਵ ਤਕਰੀਬਨ ਮੁੱਕ ਗਿਆ। ਤਿੰਨ ਮਹਾਨ ਨਾਇਨਮਾਰ ਸੰਤਾਂ, ਸੰਬੰਦਾਰ, ਸੁੰਦਰਾਰ ਤੇ ਅੱਪਾਰ ਦੀਆਂ ਬਾਣੀਆਂ ਦੇ ਸੰਗ੍ਰਹਿ 'ਤੇਵਰਮ' ਆਲਵਾਰ ਸੰਤਾਂ ਦਾ ਸੰਗ੍ਰਹਿ 'ਪ੍ਰਬੰਧਮ' ਦੁਨੀਆ ਦੇ ਧਾਰਮਿਕ ਸਾਹਿੱਤ ਵਿਚ ਬੜਾ ਕੀਮਤੀ ਵਾਧਾ ਹਨ ਕਿਉਂਕਿ ਇਨ੍ਹਾਂ ਦੇ ਕਾਰਨ ਭਗਤੀ ਕਾਵਿ ਦੀ ਨਵੀਂ ਰੀਤ ਦਾ ਜਨਮ ਹੋਇਆ। ਮਿੱਠੇ 'ਪੱਣਾਂ' ਵਿਚ ਰਚੇ ਇਨ੍ਹਾਂ ਮੁਗਧ ਕਰ ਦੇਣ ਵਾਲੇ ਪਦਿਆਂ ਦੀ ਭਾਰਤ ਦੇ ਭਗਤੀ ਕਾਵਿ ਵਿਚ ਬੜੀ ਉੱਚੀ ਥਾਂ ਹੈ। ਸੰਤ ਮਾਣਿਕਵਾਚਕਾਰ ਦੇ 'ਤਿਰੂਵਚਕਮ' ਨੇ ਤਾਂ ਧਾਰਮਿਕ ਪੁਨਰ-ਜਾਗ੍ਰਿਤੀ ਵਿਚ ਕਾਫ਼ੀ ਤੇਜ਼ ਗਤੀ ਲਿਆ ਦਿੱਤੀ। ਇਨ੍ਹਾਂ ਗੀਤਾਂ ਨੇ ਪੁਰਾਣੇ ਸਮੇਂ ਤੋਂ ਲੈ ਕੇ ਅੱਜ ਤਕ ਲੋਕਾਂ ਨੂੰ ਪ੍ਰਭਾਵਿਤ ਕੀਤਾ ਹੈ ਤੇ ਇਨ੍ਹਾਂ ਨੂੰ ਘਰਾਂ ਵਿਚ ਤੇ ਮੰਦਰਾਂ ਵਿਚ, ਕ੍ਰਮਵਾਰ ਵਿਅਕਤੀਗਤ ਤੇ ਸਮੂਹਿਕ ਰੂਪ ਵਿਚ ਗਾਇਆ ਜਾਂਦਾ ਹੈ।

ਪੱਲਵਾਂ ਨੇ ਪਹਿਲੀ ਵਾਰ ਮੰਦਰਾਂ ਦੀ ਉਸਾਰੀ ਵਿਚ ਪੱਥਰ ਦੀ ਵਰਤੋਂ ਸ਼ੁਰੂ ਕਰਵਾਈ। ਇਸ ਤੋਂ ਪਹਿਲਾਂ ਪੱਥਰ ਦੀ ਵਰਤੋਂ ਕੇਵਲ ਯਾਦਗਾਰਾਂ ਤੇ ਸਮਾਧੀਆਂ ਵਿਚ ਹੀ ਕੀਤੀ ਜਾਂਦੀ ਸੀ। ਮਹੇਂਦ੍ਰ ਪੱਲਵ ਪਹਿਲਾ ਰਾਜਾ ਸੀ ਜਿਸ ਨੇ ਪੱਥਰ ਦੀ ਠੋਸ ਚਟਾਨ ਨੂੰ ਖੁਣ ਕੇ ਵਿਸ਼ਾਲ ਸ਼ਿਵ ਮੰਦਰ ਤਿਆਰ ਕਰਵਾਇਆ। ਪਹਾੜਾਂ ਨੂੰ ਕੱਟ-ਕੱਟ ਕੇ ਪੂਰੇ ਦੇ ਪੂਰੇ ਮੰਦਰ, ਮੂਰਤੀਆਂ ਸਮੇਤ ਬਣਾਉਣ ਦਾ ਰਿਵਾਜ ਸ਼ਾਇਦ ਇਸੇ ਵੇਲੇ ਤੋਂ ਹੀ ਚੱਲਿਆ ਹੋਵੇਗਾ।

### ਚੇਰ ਬੰਸ

ਚੇਰਾਂ ਦਾ ਰਾਜ ਪੱਛਮੀ ਤਟ ਉੱਤੇ ਸੀ। ਏਥੋਂ ਬਦੇਸਾਂ ਨੂੰ ਬੜੀ ਵੱਡੀ ਪੱਧਰ ਉੱਤੇ ਹਾਥੀ ਦੰਦ ਤੇ ਮਸਾਲੇ ਭੇਜੇ ਜਾਂਦੇ ਸਨ। ਚੋਲ ਤੇ ਪਾਂਡ੍ਯ ਰਾਜਾਂ ਦੇ ਮੁਕਾਬਲੇ ਉੱਤੇ ਇਸ ਰਾਜ ਵਿਚ ਪਾਣੀ ਬਹੁਤ ਸੀ। ਅੱਜਕਲ ਇਹ ਪ੍ਰਦੇਸ਼ ਕੇਰਲ ਰਾਜ ਵਿਚ ਸ਼ਾਮਿਲ ਹੋ ਚੁੱਕਾ ਹੈ।

### ਚੋਲ-ਬੰਸ

ਚੋਲ ਬੰਸ ਨੇ ਕੁੱਝ ਕਮਾਲ ਦੇ ਰਾਜੇ-ਰਾਣੀਆਂ ਨੂੰ ਜਨਮ ਦਿੱਤਾ। ਇਨ੍ਹਾਂ ਵਿਚ ਸੁਹਜ-ਸੁਆਦ, ਬੋਧਿਕ ਉਤਸੁਕਤਾ ਤੇ ਧਰਮ-ਪ੍ਰਾਇਣਤਾ ਕੁੱਟ-ਕੁੱਟ ਕੇ ਭਰੀ ਹੋਈ ਸੀ। ਇਸ ਬੰਸ ਦੇ ਰਾਜਿਆਂ ਦੇ ਨਾਂ ਦੱਖਣੀ ਭਾਰਤ ਦੇ ਮਹਾਨ ਮੰਦਰਾਂ ਦੇ ਉਸਰੱਈਆਂ ਵਜੋਂ ਹਮੇਸ਼ਾ ਜੀਉਂਦੇ ਰਹਿਣਗੇ। ਉਨ੍ਹਾਂ ਨੇ ਅਨੇਕ ਨਵੇਂ ਮੰਦਰ ਖੜੇ ਕਰਵਾਏ ਤੇ ਪੁਰਾਣਿਆਂ ਦੀ ਮੁਰੰਮਤ ਕਰਵਾਈ। ਇਸ ਦਾ ਇਕ ਵਿਸ਼ਾਲ ਤੇ ਮਨੋਹਰ ਨਮੂਨਾ ਪਹਿਲੇ ਰਾਜ ਰਾਜਾ (ਦਸਵੀਂ ਸਦੀ) ਦਾ ਬਣਵਾਇਆ ਤੰਜਾਉਰ (ਤੰਜੌਰ) ਦਾ ਸ਼ਾਨਦਾਰ ਮੰਦਰ ਹੈ। ਇਸੇ ਤਰ੍ਹਾਂ ਗੰਗਾ ਦੀ ਘਾਟੀ ਦੇ ਰਾਜਿਆਂ ਉੱਤੇ ਜਿੱਤ ਪ੍ਰਾਪਤ ਕਰਨ ਦੀ ਯਾਦ ਵਿਚ ਉਸ ਦੇ ਪੁੱਤਰ, ਪਹਿਲੇ ਰਾਜੇਂਦ੍ਰ ਨੇ ਗੰਗਾਈਕੋਂਡ ਚੋਲਪੁਰਮ ਵਿਚ ਮੰਦਰ ਬਣਵਾਇਆ। ਇਹ ਦੋਵੇਂ ਮੰਦਰ ਆਪਣੀ ਵਿਸ਼ੇਸ਼ ਉਸਾਰੀ ਤੇ ਸ਼ਿਲਪ-ਕਲਾ ਲਈ ਸਾਰੇ ਦੇਸ ਵਿਚ ਮਸ਼ਹੂਰ ਹਨ। ਕੈਂਹ ਦੀਆਂ ਮੂਰਤੀਆਂ ਢਾਲਣ ਵਿਚ ਇਸ ਵੇਲੇ ਦੇ ਕਾਰੀਗਰਾਂ ਨੂੰ ਅਦੁੱਤੀ ਮੁਹਾਰਤ ਪ੍ਰਾਪਤ ਸੀ। ਏਥੋਂ ਤਕ ਕਿ ਓਦੋਂ ਦੀ ਕਲਾ ਦਾ ਮੁਕਾਬਲਾ ਅੱਜ ਤਕ ਨਹੀਂ ਹੋ ਸਕਿਆ।

ਚੋਲ ਰਾਜਿਆਂ ਨੇ ਪਿੰਡਾਂ ਦੇ ਰਾਜ-ਪ੍ਰਬੰਧ ਵਿਚ ਨਵੀਂ ਜਾਨ ਪਾ ਦਿੱਤੀ ਤੇ ਪੰਚਾਇਤਾਂ ਨੂੰ ਵਿਆਪਕ ਅਧਿਕਾਰ ਦੇ ਕੇ ਉਨ੍ਹਾਂ ਨੂੰ ਵੱਡੀਆਂ-ਵੱਡੀਆਂ ਜ਼ਿੰਮੇਵਾਰੀਆਂ ਸੌਂਪ ਦਿੱਤੀਆਂ। ਪਾਣੀ ਦੇ ਸਰੋਤਾਂ ਵੱਲ ਧਿਆਨ ਦੇਂਦਿਆਂ ਥਾਂ-ਥਾਂ ਸਰੋਵਰ ਤਿਆਰ ਕਰਵਾਏ, ਬੰਨ੍ਹ ਲਵਾਏ ਤੇ ਨਹਿਰਾਂ ਰਾਹੀਂ ਦੂਰ-ਦੂਰ ਦੇ ਪਿੰਡਾਂ ਵਿਚ ਪਾਣੀ ਪਹੁੰਚਦਾ ਕਰਵਾਇਆ। ਤਿਰੂਚਿਰਾਪੱਲੀ ਜ਼ਿਲੇ ਦਾ ਜੈਮੁਕੁੰਦਨ ਤਲਾ ਤੇ ਤੰਜਾਉਰ ਜ਼ਿਲੇ ਦਾ ਮਹਾਨ ਬੰਨ੍ਹ, ਚੋਲ ਸਮੇਂ ਦੇ ਇੰਜਨੀਅਰਾਂ ਦੇ ਕਮਾਲ ਦੀਆਂ ਮੂੰਹੋਂ-ਬੋਲਦੀਆਂ ਤਸਵੀਰਾਂ ਹਨ।

ਦੱਖਣ-ਪੂਰਬੀ ਏਸ਼ੀਆ ਵਿਚ ਤਮਿਲ ਭਾਸ਼ਾ ਤੇ ਸੰਸਕ੍ਰਿਤੀ ਦਾ ਪ੍ਰਚਾਰ ਵੀ ਚੋਲਾਂ ਦੀ ਕਿਰਪਾ ਨਾਲ ਹੀ ਹੋਇਆ। ਹੁਣ ਵੀ ਥਾਈਲੈਂਡ ਦੇ ਰਾਜਿਆਂ ਦੀ ਤਾਜਪੋਸ਼ੀ ਵੇਲੇ ਤਿਰੂੱਪਵਈ ਤੇ ਤਿਰੂਵੇਮਭਵਈ ਨਾਂ ਦੇ ਤਮਿਲ ਗੀਤ ਗਾਏ ਜਾਂਦੇ ਹਨ। ਤਮਿਲ ਸੰਸਕ੍ਰਿਤੀ ਤੇ ਪਰੰਪਰਾਵਾਂ ਨਾਲ ਸੰਬੰਧ ਰੱਖਣ ਵਾਲੇ ਬਹੁਤ ਸਾਰੇ ਸਿਲਾਲੇਖ ਇਨ੍ਹਾਂ ਦੇਸ਼ਾਂ ਵਿਚ ਮਿਲਦੇ ਹਨ।

ਮੰਦਰਾਂ ਦੀ ਉਸਾਰੀ-ਕਲਾ ਵਿਚ ਤਮਿਲ ਸ਼ੈਲੀ ਨੇ ਜਗਤ-ਪ੍ਰਸਿੱਧ ਅੰਗਕੋਰ ਵਾਟ ਤੇ ਕੁੱਝ ਹੋਰ ਮੰਦਰਾਂ ਨੂੰ ਪ੍ਰਭਾਵਿਤ ਕੀਤਾ ਹੈ। ਤਮਿਲ ਦੇਸ ਦੇ ਕੁੱਝ ਨਾਂ, ਜਿਵੇਂ ਮਦੁਰਈ, ਮੁਆਰ, ਆਦਿ ਇੰਡੋਨੇਸ਼ੀਆ ਤੇ ਮਲੇਸ਼ੀਆ ਵਿਚ ਵੀ ਮੌਜੂਦ ਹਨ। ਮਲੱਕਾ ਵਿਚ ਤਮਿਲ ਸ਼ੈਵਾਂ ਦੀਆਂ ਛੋਟੀਆਂ-ਛੋਟੀਆਂ ਕਈ ਬਸਤੀਆਂ ਅਜੇ ਵੀ ਮੌਜੂਦ ਹਨ।

ਚੋਲ ਰਾਜੇ ਆਪਣੀ ਪਰਜਾ ਦੀਆਂ ਸ਼ਿਕਾਇਤਾਂ ਨੂੰ ਬੜੀ ਛੇਤੀ ਸੁਣਦੇ ਸਨ। ਇਸ ਲਈ ਲੋਕ ਉਨ੍ਹਾਂ ਨੂੰ ਬਹੁਤ ਸਾਰੇ ਪਿਆਰਦੇ ਸਨ। ਉਨ੍ਹਾਂ ਦੇ ਮਹਿਲਾਂ ਦੇ ਬਾਹਰ ਇਕ ਟੱਲ ਲਟਕਿਆ ਹੁੰਦਾ ਸੀ, ਜਿਸ ਨੂੰ ਵਜਾਉਣ ਵਾਲੇ ਦੁਖੀ ਦੀ ਮੁਲਾਕਾਤ ਰਾਜੇ ਨਾਲ ਝੱਟਪੱਟ ਕਰਾ

ਦਿੱਤੀ ਜਾਂਦੀ ਸੀ ਤੇ ਰਾਜਾ ਉਸ ਦੀ ਸ਼ਿਕਾਇਤ ਬੜੇ ਧਿਆਨ ਨਾਲ ਸੁਣਦਾ ਸੀ। ਇਕ ਦੰਦ-ਕਥਾ ਅਨੁਸਾਰ ਰਾਜਾ ਮੁਨੀਨਿਧੀ ਚੋਲ ਦੇ ਸ਼ਹਿਜ਼ਾਦੇ ਦੇ ਰਥ ਦੇ ਥੱਲੇ ਆ ਕੇ ਇਕ ਵੱਛਾ ਮਰ ਗਿਆ। ਦੁਖੀ ਗਾਂ ਨੇ ਜਦੋਂ ਟੱਲ ਖੜਕਾਇਆ ਤਾਂ ਰਾਜੇ ਨੇ ਤਫ਼ਤੀਸ਼ ਪਿੱਛੋਂ ਕੁਮਾਰ ਨੂੰ ਰਥ ਦੇ ਥੱਲੇ ਦਲਵਾ ਕੇ ਕਠੋਰ ਨਿਆਂ ਕੀਤਾ, ਪਰ ਭਗਵਾਨ ਰੰਗਨਾਥ ਨੇ ਵਿਚ ਪੈ ਕੇ ਵੱਛੇ ਤੇ ਰਾਜਕੁਮਾਰ ਦੋਹਾਂ ਨੂੰ ਮੁੜ ਸੁਰਜੀਤ ਕਰ ਦਿੱਤਾ। ਤਮਿਲਨਾਡੂ ਵਿਚ ਹਰ ਮੰਦਰ ਵਿਚ ਦੇਵਤੇ ਲਈ ਵੱਖਰਾ ਰਥ ਮੌਜੂਦ ਹੁੰਦਾ ਹੈ। ਇਸ ਦੇ ਅੱਗੇ ਜੁਪ ਕੇ ਵੱਡੇ ਤੋਂ ਵੱਡਾ ਬੰਦਾ ਵੀ ਆਪਣੇ ਧੰਨ ਭਾਗ ਸਮਝਦਾ ਹੈ। ਚੋਲ ਰਾਜੇ ਆਪ ਇਸ ਦੇ ਅੱਗੇ ਜੁੱਪਿਆ ਕਰਦੇ ਸਨ। ਲੋਕ ਇਨ੍ਹਾਂ ਰਥਾਂ ਨੂੰ ਖਿੱਚਣ ਲਈ ਹੁੰਮ-ਹੁਮਾ ਕੇ ਪਹੁੰਚਦੇ ਹਨ ਤੇ ਜਦੋਂ ਵੀ ਬਹੁਤੀ ਭੀੜ ਦੀ ਉਪਮਾ ਦੇਣੀ ਪਵੇ ਤਾਂ ਕਿਹਾ ਜਾਂਦਾ ਹੈ, ਮੰਦਰ ਦੇ ਰਥ ਖਿੱਚਣ ਵਾਲਿਆਂ ਵਰਗੀ ਭੀੜ ਸੀ।

ਪਾਂਡ੍ਯ ਤੇ ਚੋਲ ਕੁਲ ਦੇ ਰਾਜੇ, ਮੰਦਰ ਦੀ ਉਸਾਰੀ ਕਰਨ ਵਾਲੇ ਪੱਥਰ-ਘਾੜਿਆਂ ਤੇ ਹੋਰ ਕਾਰੀਗਰਾਂ ਦੀ ਸੁੱਖ-ਸਾਂਦ ਆਪ ਜਾ ਜਾ ਕੇ ਪੁੱਛਿਆ ਕਰਦੇ ਸਨ। ਕਹਿੰਦੇ ਹਨ ਕਿ ਇਕ ਪੱਥਰ-ਘਾੜੇ ਨੂੰ ਆਪਣਾ ਕੰਮ ਛੱਡ ਕੇ ਪਾਨ ਦੀ ਥੁੱਕ ਸੁੱਟਣ ਲਈ ਪਰੇ ਜਾਣ ਦੀ ਲੋੜ ਪਈ ਤਾਂ ਰਾਜੇ ਨੇ ਆਪ ਥੁੱਕਦਾਨ ਚੁੱਕ ਕੇ ਉਸ ਦੇ ਸਾਹਮਣੇ ਲਿਆ ਰੱਖਿਆ ਸੀ।

### ਪਾਂਡ੍ਯ ਬੰਸ

ਪਾਂਡ੍ਯ ਰਾਜਿਆਂ ਦਾ ਰਾਜ ਤਮਿਲਨਾਡੂ ਦੀ ਦੱਖਣੀ ਸਰਹੱਦ ਉੱਤੇ ਸੀ। ਇਨ੍ਹਾਂ ਨੇ ਤਮਿਲ ਸਾਹਿੱਤ ਦੇ ਵਿਕਾਸ ਵਿਚ ਬੜਾ ਵੱਡਾ ਹਿੱਸਾ ਪਾਇਆ ਹੈ। ਕਝੁਗੁਮਲਈ ਵਿਚ ਪਹਾੜ ਨੂੰ ਕੱਟ ਕੇ ਬਣਾਇਆ ਹੋਇਆ ਮੰਦਰ ਇਨ੍ਹਾਂ ਰਾਜਿਆਂ ਦੀ ਕਲਾ ਦੀ ਸਰਪ੍ਰਸਤੀ ਦਾ ਚੰਗਾ ਨਮੂਨਾ ਹੈ। ਲੋਕ- ਸਾਹਿੱਤ ਵਿਚ ਪੁਰਖਿਆਂ ਦਾ ਜ਼ਿਕਰ ਅਕਸਰ 'ਪਾਂਡ੍ਯ' ਕਹਿ ਕੇ ਕੀਤਾ ਜਾਂਦਾ ਹੈ (ਜਿਵੇਂ, ਪਾਂਡਿਆਰੋ ਉਂਗਲੱਪਨ)। ਇਸ ਤੋਂ ਪਤਾ ਲਗਦਾ ਹੈ ਕਿ ਆਮ ਲੋਕਾਂ ਵਿਚ ਉਨ੍ਹਾਂ ਲਈ ਕਿੰਨਾ ਆਦਰ ਤੇ ਪਿਆਰ ਮੌਜੂਦ ਹੈ।

### ਵਿਜੇਨਗਰ ਦੀ ਚੜ੍ਹਤ

ਆਪਣੇ ਜਰਨੈਲਾਂ ਦੀ ਨਿਪੁਣਤਾ ਦੇ ਕਾਰਨ ਵਿਜੇਨਗਰ ਸਾਮਰਾਜ ਦੀ ਪ੍ਰਤਿਭਾ ਸਾਰੇ ਦੱਖਣੀ ਭਾਰਤ ਵਿਚ ਸਥਾਪਿਤ ਹੋ ਗਈ ਸੀ। ਤਮਿਲਨਾਡੂ ਦੇ ਉੱਤਰੀ ਜ਼ਿਲੇ ਵੀ ਇਸ ਦੇ ਪ੍ਰਭਾਵ ਥੱਲੇ ਆਏ ਪਰ ਏਥੇ ਉਸ ਦਾ ਪ੍ਰਭਾਵ ਨਾਂ-ਮਾਤਰ ਹੀ ਰਿਹਾ ਤੇ ਲੋਕਾਂ ਦੇ ਜੀਵਨ ਉੱਤੇ ਕੋਈ ਬਹੁਤ ਅਸਰ ਨਾ ਪਿਆ।

ਵਿਜੇਨਗਰ ਦੇ ਜਰਨੈਲਾਂ ਨੇ ਤਿਉਹਾਰਾਂ ਦੇ ਆਸ਼ਿਆਂ ਤੇ ਕਾਰਜ-ਖੇਤਰਾਂ ਦਾ ਬਹੁਤ ਵਿਸਤਾਰ ਕੀਤਾ। ਸੋਲ੍ਹਾਂ ਥੰਭਿਆਂ ਤੋਂ ਲੈ ਕੇ ਸੌ-ਸੌ ਥੰਭਿਆਂ ਵਾਲੀਆਂ ਬੈਠਕਾਂ, ਮੰਦਰਾਂ ਨਾਲ ਬਣਵਾਈਆਂ। ਇਨ੍ਹਾਂ ਨੇ ਆਂਧ੍ਰ ਪ੍ਰਦੇਸ਼ ਵਿੱਚੋਂ ਬ੍ਰਾਹਮਣਾਂ ਤੇ ਕਾਰੀਗਰਾਂ ਨੂੰ ਸੱਦੇ ਭੇਜ ਕੇ ਤਮਿਲਨਾਡੂ ਵਿਚ ਵਸਾਇਆ। ਸ਼੍ਰੀਵੱਲੀਪੁੱਤੁਰ ਤੇ ਹੋਰ ਕਈ ਥਾਵਾਂ ਉੱਤੇ ਤੈਲਗੂ-ਭਾਸ਼ੀ ਲੋਕਾਂ ਦੀਆਂ ਬਸਤੀਆਂ ਵੱਸ ਗਈਆਂ। ਤਾਲੀਕੋਟਾ ਦੀ ਲੜਾਈ ਪਿੱਛੋਂ ਵਿਜੇਨਗਰ ਸਾਮਰਾਜ ਦਾ ਪਤਨ ਹੋ ਗਿਆ ਤੇ ਗਿੰਜੀ, ਤੰਜਾਉਰ ਤੇ ਮਦੁਰਈ ਦੇ ਸੂਬੇਦਾਰ ਸੁਤੰਤਰ ਹੋ ਗਏ ਤੇ ਉਨ੍ਹਾਂ

ਨੇ ਆਪਣੇ ਆਪ ਨੂੰ 'ਨਾਇਕ' ਕਹਾਉਣਾ ਸ਼ੁਰੂ ਕਰ ਦਿੱਤਾ। ਨਵੇਂ ਮੰਦਰਾਂ ਦੀ ਉਸਾਰੀ ਤੇ ਪੁਰਾਣਿਆਂ ਦੀ ਸਜਾਵਟ ਦਾ ਕੰਮ ਇਨ੍ਹਾਂ ਨਾਇਕਾਂ ਦੀ ਸਿਆਣੀ ਅਗਵਾਈ ਵਿਚ ਹੁੰਦਾ ਰਿਹਾ। ਤਿਰੂਮਲਈ ਨਾਇਕ ਦੇ ਨਾਂ ਵਾਲਾ ਸੁੰਦਰ ਮਹੱਲ ਤੇ ਮਦੁਰਈ ਦਾ ਕਮਲ ਸਰੋਵਰ ਅੱਜ ਵੀ ਸਾਰੇ ਦੇਸ ਵਿਚ ਪ੍ਰਸਿੱਧ ਹਨ।

### ਮਰਾਠਾ ਰਾਜ

ਸੰਨ 1677 ਵਿਚ ਸ਼ਿਵਾ ਜੀ ਦੇ ਕਰਨਾਟਕ ਉੱਤੇ ਹੱਲੇ ਦੇ ਉਪਰੰਤ ਤੰਜਾਉਰ ਵਿਚ ਇਕ ਮਰਾਠਾ ਰਿਆਸਤ ਕਾਇਮ ਹੋਈ। ਮਰਾਠਾ ਰਾਜਿਆਂ ਵਿੱਚੋਂ ਸਭ ਤੋਂ ਵਧ ਸਿਆਣਾ ਰਾਜਾ ਸਰਫ਼ੋ ਜੀ ਸੀ। ਉਹ ਡੇਨਿਸ਼ ਮਿਸ਼ਨਰੀਆਂ ਪਾਸੋਂ ਪੜ੍ਹਦਾ ਰਿਹਾ ਸੀ। ਇਸ ਲਈ ਡੇਨਿਸ਼, ਡੱਚ, ਅੰਗਰੇਜ਼ ਤੇ ਫ਼ਰਾਂਸੀਸੀ ਮਿਸ਼ਨਾਂ ਨੇ ਤੰਜਾਉਰ ਦੇ ਸਮੁੰਦਰੀ ਕੰਢੇ ਉੱਤੇ ਵਪਾਰਕ ਅੱਡੇ ਤੇ ਕਾਰਖ਼ਾਨੇ ਕਾਇਮ ਕਰ ਲਏ। ਇਸ ਦਾ ਨਤੀਜਾ ਇਹ ਹੋਇਆ ਕਿ ਯੂਰਪੀ ਲੋਕਾਂ ਦੀ ਆਪੋ-ਵਿੱਚੀ ਕਲਹ ਵਧ ਗਈ ਤੇ ਪਾਂਡੀਚੇਰੀ ਵਿਚ ਫ਼ਰਾਂਸੀਸੀਆਂ ਤੇ ਫ਼ੋਰਟ ਸੇਂਟ ਜਾਰਜ (ਮਦਰਾਸ) ਵਿਚ, ਕ੍ਰਮਵਾਰ, ਫ਼ਰਾਂਸੀਸੀਆਂ ਤੇ ਅੰਗਰੇਜ਼ਾਂ ਦੀ ਸੱਤਾ ਸਥਾਪਿਤ ਹੋਈ, ਜੋ ਢਾਈ ਸੌ ਸਾਲ ਤਕ ਚਲਦੀ ਰਹੀ।

### ਮੁਸਲਮਾਨੀ ਸ਼ਾਸਨ

ਹੈਦਰ ਅਲੀ ਤੇ ਟੀਪੂ ਸੁਲਤਾਨ ਦੇ ਹਮਲਿਆਂ ਦੇ ਕਾਰਨ ਅਠਾਰ੍ਹਵੀ ਸਦੀ ਵਿਚ ਤਮਿਲਨਾਡੂ ਦੇ ਬਹੁਤ ਸਾਰੇ ਭਾਗ ਵਿਚ ਅਮਨ ਭੰਗ ਹੋਇਆ ਰਿਹਾ। ਤਮਿਲ ਦਾ ਇਕ ਮੁਹਾਵਰਾ ਪ੍ਰਸਿੱਧ ਹੈ: "ਹੈਦਰਅਲੀ ਏਨਰਾਲ ਅੜੁਲ ਪਿੱਲਈਯਮ ਵਈ ਮੂੜੂਮ" (ਹੈਦਰ ਦੇ ਨਾਂ ਉੱਤੇ ਬੱਚੇ ਵੀ ਰੋਣਾ ਬੰਦ ਕਰ ਦੇਂਦੇ ਨੇ)। ਮੁਸਲਮਾਨਾਂ ਦੀਆਂ ਬਸਤੀਆਂ ਉੱਤਰੀ ਆਰਕਟ ਤੇ ਕੁੱਝ ਹੋਰ ਜ਼ਿਲਿਆਂ ਵਿਚ ਕਾਇਮ ਹੋਈਆਂ। ਆਰਕਟ ਦਾ ਨਵਾਬ ਰਾਜਨੀਤਿਕ ਦ੍ਰਿਸ਼ਟੀ ਤੋਂ ਬੜਾ ਤਾਕਤਵਰ ਵਿਅਕਤੀ ਸਾਬਤ ਹੋਇਆ। ਜਿਹੜਾ ਡੂੰਘਾ ਪ੍ਰਭਾਵ ਏਥੋਂ ਦੇ ਨਵਾਬਾਂ ਨੇ ਲੋਕਾਂ ਉੱਤੇ ਛੱਡਿਆ, ਉਹ ਲੋਕਯਾਨ ਵਿੱਚੋ ਸਿੱਧ ਹੈ। ਲੋਕ, ਆਮ ਹੀ ਕਹਿੰਦੇ ਹਨ "ਤੂੰ ਤਾਂ ਇਉਂ ਬੋਲਦਾ ਹੈਂ, ਜਿਵੇਂ ਆਰਕਟ ਦੇ ਨਵਾਬ ਦਾ ਪੁੱਤਰ ਹੋਵੇਂ।" ਨਵਾਬ ਦੇ ਸਿਪਾਹੀ ਸਭ ਤੋਂ ਵਧੀਆ ਤੇ ਮਹਿੰਗੇ ਜੁੱਤੇ ਪਾਉਂਦੇ ਸਨ, ਜਿਸ ਕਰ ਕੇ ਇਹ ਅਖਾਣ ਪ੍ਰਚਲਿਤ ਹੋਇਆ 'ਜੇ ਜੁੱਤੀਆਂ ਹੀ ਖਾਣੀਆਂ ਨੇ ਤਾਂ ਆਰਕਟ ਦੀਆਂ ਕਿਉਂ ਨਾ ਖਾਈਏ?' ਇਕ ਹੋਰ ਕਹਾਵਤ ਹੈ, "ਆਰਕਟ ਦਾ ਨਵਾਬ ਓਨਾ ਹੀ ਗ਼ਰੀਬ ਹੈ, ਜਿੰਨਾ ਸ਼ੇਰ ਸਾਊ ਹੁੰਦਾ ਹੈ।"

### ਬਰਤਾਨਵੀ ਰਾਜ

ਅੰਗਰੇਜ਼ਾਂ ਨਾਲ ਵਾਹ ਪੈਂਦੇ ਸਾਰ ਤਮਿਲਨਾਡੂ ਵਿਚ ਅੰਗਰੇਜ਼ੀ ਭਾਸ਼ਾ ਤੇ ਈਸਾਈ ਧਰਮ ਦਾ ਪ੍ਰਚਾਰ ਹੋਣਾ ਸ਼ੁਰੂ ਹੋ ਗਿਆ ਸੀ। ਅਧੁਨਿਕ ਸਮੇਂ ਵਿਚ ਸਿੱਖਿਆ ਦੇ ਪੱਛਮੀ ਢੰਗ ਤੇ ਯੂਰਪੀਨ ਵਿਦਵਾਨਾਂ ਦੇ ਪ੍ਰਭਾਵ ਨੇ ਤਮਿਲ ਭਾਸ਼ਾ ਦੇ ਵਿਕਾਸ ਵਿਚ ਬੜਾ ਅਹਿਮ ਹਿੱਸਾ ਪਾਇਆ। ਪਿਛਲੇ ਡੇਢ ਸੌ ਵਰ੍ਹਿਆਂ ਵਿਚ ਤਮਿਲਨਾਡੂ ਦੇ ਲੋਕ ਓਦੋਂ ਸਾਰੀ ਦੁਨੀਆਂ ਵਿਚ ਫ਼ੈਲੇ ਹੋਏ ਬਰਤਾਨਵੀ ਤੇ ਫ਼ਰਾਸੀਸੀ ਉਪਨਿਵੇਸ਼ਾਂ ਵਿਚ ਬੜੀ ਭਾਰੀ ਗਿਣਤੀ ਵਿਚ ਜਾ ਵੱਸੇ ਸਨ।

## ਆਜ਼ਾਦੀ ਦੀ ਜੰਗ

ਆਜ਼ਾਦੀ ਦੇ ਸੰਘਰਸ਼ ਵਿਚ ਤਮਿਲਨਾਡੂ ਨੇ ਬੜਾ ਭਰਵਾਂ ਹਿੱਸਾ ਪਾਇਆ। ਇਸ ਦੇ ਮੁੱਢਲੇ ਪ੍ਰਮਾਣ ਹਨ, ਕੱਟਬੋਮੰਨ ਦਾ ਬਰਤਾਨਵੀ ਹਕੂਮਤ ਦੇ ਵਿਰੁੱਧ ਘੋਲ, ਸ਼ਿਵ ਗੰਗਾ ਦੇ ਮੁਰੂਦੁਪ ਭਰਾਵਾਂ ਦਾ ਅੰਗਰੇਜ਼ਾਂ ਵਿਰੁੱਧ ਸੰਗਰਾਮ, ਵੇਲੂਤੰਪੀ ਤੇ ਪੁਲੀਤੇਵਰ ਦੇ ਸਾਹਸ ਤੇ ਵੇਲੋਰ ਦੀ ਬਗ਼ਾਵਤ। ਇਨ੍ਹਾਂ ਵਿੱਚੋਂ ਕੁੱਝ ਬਾਰੇ ਕਾਫ਼ੀ ਲੋਕ-ਸਾਹਿੱਤ ਮਿਲ ਜਾਂਦਾ ਹੈ:

ਗਾਂਧੀ ਜੀ ਦੇ ਭਾਰਤੀ ਰਾਜਨੀਤੀ ਵਿਚ ਪ੍ਰਵੇਸ਼ ਉਪਰੰਤ, ਰਾਜਾ ਜੀ ਦੀ ਅਗਵਾਈ ਵਿਚ ਵੇਦਾਰਣਯਮ ਵੱਲ ਲੂਣ ਬਣਾਉਣ ਲਈ ਕੂਚ ਸ਼ੁਰੂ ਹੋਇਆ। ਇਸ ਅੰਦੋਲਨ ਦੇ ਅਹਿੰਸਕ ਸਰੂਪ ਵੱਲ, "ਕੱਤੀ ਇਨਰੀ ਰਤਮਿਨਰੇ" (ਹਥਿਆਰਾਂ ਦੇ ਬਿਨਾਂ ਤੇ ਰੱਤ ਡੋਲ੍ਹੇ ਬਗ਼ੈਰ ਲੜਾਈ) ਵਰਗੇ ਗੀਤਾਂ ਰਾਹੀਂ ਧਿਆਨ ਦਿਵਾਇਆ ਗਿਆ ਸੀ। ਸ੍ਰੀ ਵੀ. ਓ. ਚਿਦੰਬਰਮ ਵੱਲੋਂ ਇਕ ਦੇਸੀ 'ਜਹਾਜ਼ ਨਿਗਮ' ਦੀ ਸਥਾਪਨਾ, ਸੰਨ 1942 ਦਾ 'ਭਾਰਤ ਛੱਡੋ' ਅੰਦੋਲਨ, ਕੁਲਸ਼ੇਖਰਪੱਟਨਮ, ਤਿਰੂਵੰਦਨਈ, ਦੇਵਕੋੱਟਈ, ਤਿਰੂਪੁਰ, ਆਦਿ ਵਿਚ ਇਸ ਦੀਆਂ ਹਿੰਸਕ ਪ੍ਰਤਿਕਿਰਿਆਵਾਂ ਤੇ ਜਾਪਾਨ ਵੱਲੋਂ ਮੱਲੇ ਹੋਏ ਮਲਾਇਆ ਤੇ ਬਰਮਾ ਦੇ ਇਲਾਕਿਆਂ ਵਿਚ ਨੇਤਾ ਜੀ ਦੀ ਇੰਡੀਅਨ ਨੈਸ਼ਨਲ ਆਰਮੀ ਵਿਚ ਹਜਾਰਾਂ ਤਮਿਲਾਂ ਦੀ ਭਰਤੀ, ਆਜ਼ਾਦੀ ਦੇ ਸੰਗਰਾਮ ਦੀਆਂ ਕੁੱਝ ਹੋਰ ਅਹਿਮ ਘਟਨਾਵਾਂ ਸਨ।

ਇਸ ਤੋਂ ਪਹਿਲਾਂ, ਤਮਿਲ ਗੱਭਰੂਆਂ ਤੇ ਮੁਟਿਆਰਾਂ ਨੇ ਦੱਖਣੀ ਅਫ਼ਰੀਕਾ ਵਿਚ ਗਾਂਧੀ ਜੀ ਨੂੰ ਆਪਣੀ ਸਾਦਗੀ ਨਾਲ ਬਹੁਤ ਪ੍ਰਭਾਵਿਤ ਕੀਤਾ ਸੀ ਤੇ ਉਨ੍ਹਾਂ ਦੇ ਸ਼ਬਦਾਂ ਵਿਚ ਇਨ੍ਹਾਂ ਲੋਕਾਂ ਨੇ ਉਨ੍ਹਾਂ ਦੇ ਸਿੱਧਾਂਤਾਂ ਦੇ ਗਠਨ ਤੇ ਉੱਦੇਸ਼ਾਂ ਦੀ ਪੂਰਤੀ ਵਿਚ ਬੜਾ ਭਾਰਾ ਯੋਗਦਾਨ ਪਾਇਆ ਸੀ।

## *ਜਾਤੀਆਂ ਦਾ ਵੇਰਵਾ*

ਤਮਿਲਨਾਡੂ ਵਿਚ ਪਰਜਾ ਦਾ ਵੱਡਾ ਭਾਗ ਭੂ-ਖੰਡ ਨਿਵਾਸੀ ਹੈ ਤੇ ਦੀਪ-ਨਿਵਾਸੀਆਂ ਦੀ ਗਿਣਤੀ ਬਹੁਤ ਥੋੜੀ ਹੈ। ਕੁੱਝ ਮੁੱਢਲੇ ਜੰਗਲੀ ਕਬੀਲਿਆਂ ਵਿਚ ਹਬਸ਼ੀ ਬੰਸ ਦੇ ਲੱਛਣ ਮਿਲਦੇ ਹਨ, ਪਰ ਪੂਰੀ ਪਰਜਾ ਦ੍ਰਵਿੜ ਜਾਤੀ ਦੀ ਹੈ। ਤਮਿਲ ਲੋਕਾਂ ਦੇ ਕੱਦ ਛੋਟੇ ਤੇ ਸਰੀਰ ਕਮਜ਼ੋਰ ਹੁੰਦੇ ਹਨ।

ਨਿਰੋਲ ਬੰਸ ਦੀ ਦ੍ਰਿਸ਼ਟੀ ਤੋਂ ਵੇਖਿਆ ਜਾਵੇ ਤਾਂ ਤਮਿਲ ਲੋਕਾਂ ਵਿਚ ਕਾਫ਼ੀ ਰਲਾ ਮਿਲਦਾ ਹੈ। ਕਣਕ-ਭਿੰਨੇ ਤੋਂ ਲੈ ਕੇ ਸੰਘਣੇ ਕਾਲੇ ਰੰਗ, ਸਿਰ ਦੇ ਵਾਲ ਘੱਟ ਸੰਘਣੇ ਤੇ ਘੁੰਘਰਾਲੇ, ਸਰੀਰ ਉਤਲੇ ਰੋਮ ਵਿਚਕਾਰਲੀ ਘਣਤਾ ਵਾਲੇ, ਚੌੜਾ ਤੇ ਢਲਦਾ ਹੋਇਆ ਮੱਥਾ, ਸੰਘਣੀਆਂ ਕਮਾਨ ਦੀ ਸ਼ਕਲ ਦੀਆਂ ਭਵਾਂ, ਟੋਏ ਦੀ ਤਰ੍ਹਾਂ ਅੰਦਰ ਧਸੀਆਂ ਹੋਇਆਂ ਕਨਪਟੀਆਂ, ਦਰਮਿਆਨੀਆਂ ਜਾਂ ਚੌੜੀਆਂ ਭੂਰੀਆਂ ਅੱਖਾਂ, ਅੱਖਾਂ ਦੇ ਵੱਟ-ਰਹਿਤ ਛੱਪਰ, ਕੁੱਝ ਨੀਵੀਂ ਘੋੜੀ ਵਾਲੇ ਸਿੱਧੇ ਜਾਂ ਕੁੱਬੀਆਂ ਤੇ ਚੌੜੀਆਂ ਨਾਸਾਂ ਵਾਲੇ ਨੱਕ, ਜਿਨ੍ਹਾਂ ਦੇ ਸਿਰੇ ਕੁੱਝ ਮੋਟੇ ਹੁੰਦੇ ਹਨ।

ਨੀਲਗਿਰੀ ਦੇ ਟੋਡ, ਭਾਰਤੀ ਉਪਮਹਾਦੀਪ ਦੇ ਸਭ ਤੋਂ ਪੁਰਾਣੇ ਵਾਸੀ ਮੰਨੇ ਜਾਂਦੇ ਹਨ। ਇਨ੍ਹਾਂ ਦੇ ਕੱਦ ਆਮ ਤੌਰ ਲੰਮੇ ਹੁੰਦੇ ਹਨ।

ਏਥੇ ਦ੍ਰਵਿੜ ਰਹਿਤਲ ਦਾ ਜ਼ਿਕਰ ਛੇੜਨਾ ਜ਼ਰੂਰੀ ਹੈ। ਡਾ. ਸੁਨੀਤੀ ਕੁਮਾਰ ਚਟਰਜੀ ਅਨੁਸਾਰ, "ਹਿੰਦੂ ਧਰਮ ਤੇ ਸੰਸਕ੍ਰਿਤੀ ਦੀ ਵਿਉਂਤ ਵਿਚ ਤਾਣਾ ਤਾਂ ਦ੍ਰਵਿਣ ਮੂਲ ਦਾ ਹੈ ਤੇ ਬਾਣਾ ਆਰੀਆ ਮੂਲ ਦਾ। ਭਾਰਤੀ ਢੰਗ ਨਾਲ ਗੱਲ ਕਰੀਏ ਤਾਂ ਇਹ ਮੰਨਣਾ ਪਵੇਗਾ ਕਿ ਸਾਡੀ ਰਹਿਤਲ ਦੇ ਰੁਪਈਏ ਵਿੱਚੋਂ ਬਾਰਾਂ ਆਨੇ (ਤਿੰਨ-ਚੁਥਾਈ) ਗ਼ੈਰ ਆਰੀਆ ਸਰੋਤਾਂ ਤੋਂ ਆਏ ਹੋਏ ਹਨ।"

ਡਾ. ਗਿਲਬਰਟ ਸਲੇਟਰ ਦਾ ਕਹਿਣਾ ਹੈ "ਭਾਸ਼ਾ ਦੇ ਖੇਤਰ ਵਿਚ ਜਿੱਥੇ ਦ੍ਰਵਿੜਾਂ ਦਾ ਅਰੀਆਕਰਨ ਹੋਇਆ, ਓਥੇ ਰਹਿਤਲ ਦੇ ਖੇਤਰ ਵਿਚ ਆਰੀਆਂ ਦਾ ਦ੍ਰਵਿੜੀਕਰਨ ਹੋਇਆ।"

### *ਕਬਾਇਲੀ ਬਸਤੀਆਂ*

ਅੱਜ ਦੀ ਪਰਿਭਾਸ਼ਾ ਵਿਚ ਕਿਸੇ ਜਾਤੀ-ਵਿਸ਼ੇਸ਼ ਦੇ ਰਹਿਣ ਦੀ ਥਾਂ ਨੂੰ 'ਬਸਤੀ' ਕਿਹਾ ਜਾਂਦਾ ਹੈ ਤੇ ਜਿਹੜੇ ਇਸ ਬਸਤੀ ਵਿਚ ਰਹਿੰਦੇ ਹਨ, ਉਨ੍ਹਾਂ ਨੂੰ 'ਸਮਾਜ' ਦਾ ਨਾਂ ਦਿੱਤਾ ਜਾਂਦਾ ਹੈ।

ਤੋਲਕਾਪਿਆਰ ਦਾ ਮਤ ਹੈ ਕਿ ਮਨੁੱਖ ਨੂੰ ਇਕ ਅਜਿਹਾ ਜੀਵ ਮੰਨਿਆ ਜਾਂਦਾ ਸੀ, ਜਿਸ ਵਿਚ ਇਕ ਛੇਵਾਂ ਗਿਆਨ-ਇੰਦਰਾ, ਮਨ ਜਾਂ ਬੁੱਧੀ ਦਾ ਹੁੰਦਾ ਸੀ। ਤੋਲਕਾਪਿਆਰ ਨੇ ਜੀਵ-ਸ੍ਰਿਸ਼ਟੀ ਨੂੰ ਛੇ ਹਿੱਸਿਆਂ ਵਿਚ ਵੰਡਿਆ ਹੈ। ਪਹਿਲੇ ਹਿੱਸੇ ਵਿਚ ਆਉਂਦੀ ਹੈ ਬਨਸਪਤੀ, ਜਿਸ ਵਿਚ ਕੇਵਲ ਛੋਹ ਦੀ ਸੰਵੇਦਨਾ ਹੁੰਦੀ ਹੈ; ਦੂਜੇ ਹਿੱਸੇ ਵਿਚ ਛੁਹ ਤੇ ਸੁਆਦ ਦੀ ਸੰਵੇਦਨਾਂ ਵਾਲੇ ਘੋਗੇ, ਸਜੀਵ ਸਿੱਪੀਆਂ ਤੇ ਸਜੀਵ ਸਮੁੰਦਰੀ ਘਾਹ ਵਰਗੇ ਜੀਵ ਆਉਂਦੇ ਹਨ; ਤੀਜਾ ਵਰਗ ਕੀੜੀਆਂ ਤੇ ਸਿਉਂਕ, ਆਦਿ ਦਾ ਹੈ ਜਿਸ ਵਿਚ ਛੁਹ, ਸੁਆਦ ਤੇ ਗੰਧ, ਤਿੰਨੇ ਸ਼ਕਤੀਆਂ ਮੌਜੂਦ ਹੁੰਦੀਆਂ ਹਨ; ਚੌਥੀ ਤਰ੍ਹਾਂ ਦੇ ਪ੍ਰਾਣੀਆਂ ਵਿਚ ਛੁਹ, ਸੁਆਦ, ਗੰਧ ਤੇ ਦ੍ਰਿਸ਼ਟੀ ਹੁੰਦੀ ਹੈ ਤੇ ਇਨ੍ਹਾਂ ਵਿਚ ਕੇਕੜੇ ਤੇ ਝੀਂਗੇ ਸ਼ਾਮਿਲ ਹੁੰਦੇ ਹਨ; ਪੰਜਵਾਂ ਵਰਗ ਛੁਹ, ਰਸ, ਰੂਪ, ਗੰਧ ਤੇ ਸੁਣਨ ਦੀ ਯੋਗਤਾ ਦਾ ਮਾਲਕ ਹੁੰਦਾ ਹੈ। ਇਨ੍ਹਾਂ ਵਿਚ ਆਉਂਦੇ ਹਨ ਪਸ਼ੂ-ਪੰਛੀ। ਛੇਵਾਂ ਤੇ ਸਭ ਤੋਂ ਜ਼ਿਆਦਾ ਵਿਗਸਿਤ ਵਰਗ ਹੈ ਮਨੁੱਖ ਜਾਤੀ ਦਾ, ਜਿਸ ਵਿਚ ਇਨ੍ਹਾਂ ਪੰਜ ਗਿਆਨ-ਇੰਦਰਿਆਂ ਤੋਂ ਛੁੱਟ, ਕੁਦਰਤ ਨੇ ਬੁੱਧੀ ਜਾਂ ਵਿਵੇਕ ਵਰਗੇ ਇਕ ਛੇਵੇਂ ਇੰਦਰੇ ਦੀ ਦਾਤ ਬਖ਼ਸ਼ੀ ਹੋਈ ਹੈ। ਇਸ ਦੇ ਨਾਲ ਜੁੜੀ ਹੋਈ ਇਕ ਹੋਰ ਸ਼ਕਤੀ ਹੈ ਅੰਤਰ-ਗਿਆਨ ਦੀ। ਤਮਿਲ ਬੁੱਧੀਮਾਨਾਂ ਨੇ ਸਾਰੀ ਵਿਗਸਿਤ ਚੇਤਨ ਸ੍ਰਿਸ਼ਟੀ ਨੂੰ ਇਸ ਇਕੱਲੇ ਲੱਛਣ ਦੇ ਆਧਾਰ ਉੱਤੇ ਹੀ ਦੋ ਹਿੱਸਿਆਂ ਵਿਚ ਵੰਡਿਆ ਹੈ। ਜਿਨ੍ਹਾਂ ਲੋਕਾਂ ਵਿਚ ਇਹ ਛੇਵਾਂ ਇੰਦਰਾ ਸੁੱਤਾ ਹੁੰਦਾ ਹੈ ਜਾਂ ਕ੍ਰਿਆਹੀਨ ਹੁੰਦਾ ਹੈ, ਉਹ ਮੱਕਲ ਅਰਥਾਤ ਮਸ਼ੀਨ ਵਾਂਗ ਆਪਣੇ ਆਪ ਚੱਲਣ ਵਾਲੇ ਪ੍ਰਾਣੀ ਹੁੰਦੇ ਹਨ ਤੇ ਜਿਨ੍ਹਾਂ ਵਿਚ ਇਹ ਬਿਰਤੀ ਪੂਰੀ ਤਰ੍ਹਾਂ ਜਾਗ੍ਰਿਤ ਤੇ ਕ੍ਰਿਆਸ਼ੀਲ ਹੁੰਦੀ ਹੈ, ਉਹ ਹੁੰਦੇ ਹਨ ਮੱਕਲ ਜਾਂ ਸੁਸੰਸਕ੍ਰਿਤ।

ਪ੍ਰਾਚੀਨ ਤਮਿਲ ਵਿਦਵਾਨਾਂ ਨੇ ਮਨੁੱਖਾਂ ਦੀ ਵੰਡ ਪ੍ਰਦੇਸ਼ਿਕ ਆਧਾਰ ਉੱਤੇ ਵੀ ਕੀਤੀ ਸੀ। ਇਸ ਵੰਡ ਅਨੁਸਾਰ ਕਬੀਲੇ ਦੇ ਮੁਖੀ ਜਾਂ ਨਾਇਕ ਤੇ ਉਸ ਦੀ ਪਤਨੀ ਨੂੰ ਬੜਾ ਉੱਚਾ ਪਦ ਦਿੱਤਾ ਗਿਆ ਸੀ। ਉਦਾਹਰਣ ਵਜੋਂ, ਪਲਨੀ ਪਹਾੜੀਆਂ, ਨੀਲਗਿਰੀ ਤੇ ਪੱਛਮੀ ਘਾਟ ਦੇ ਪਹਾੜੀ ਪ੍ਰਦੇਸ਼ਾਂ ਵਿਚ ਸਤਕਾਰਜੋਗ ਕਬੀਲਿਆਂ ਦੇ ਸਰਦਾਰਾਂ ਨੂੰ ਪੋਰੁੱਪਨ, ਵੇਰੱਪਨ ਤੇ

ਚਿਲੰਪਨ ਕਿਹਾ ਜਾਂਦਾ ਸੀ ਤੇ ਉਨ੍ਹਾਂ ਦੀਆਂ ਪਤਨੀਆਂ ਨੂੰ ਕੋਟਿੱਚੀ ਜਾਂ ਕੁਰੱਟੀ। ਪੋਰੁੱਪਨ ਨਾਇਕਾਂ ਦੇ ਇਲਾਕੇ ਕਨਵਰ ਤੇ ਕੁੱਖ ਨਾਮੀ ਦੋ ਵਿਸ਼ੇਸ਼ ਬਰਾਦਰੀਆਂ ਵਿਚ ਵੰਡੇ ਹੋਏ ਸਨ। ਇਨ੍ਹਾਂ ਦੀਆਂ ਪਤਨੀਆਂ ਨੂੰ ਕੁਰੱਟੀਆਰ ਕਿਹਾ ਜਾਂਦਾ ਸੀ।

ਤੰਜਾਉਰ ਦੇ ਨੰਦੀਮੁਖ (ਡੈਲਟੇ) ਦੇ ਦੁਆਬੀ ਪ੍ਰਦੇਸ਼ਾਂ ਵਿਚਲੀਆਂ ਬਸਤੀਆਂ ਦੇ ਮੁਖੀਏ ਮਾਕਿਲਨਨ ਜਾਂ ਉਰਨ ਕਹਾਉਂਦੇ ਸਨ ਤੇ ਉਨ੍ਹਾਂ ਦੀਆਂ ਪਤਨੀਆਂ ਮਨਾਇਵੀ ਜਾਂ ਕਿਲੱਟੀ। ਖੇਤੀਜੋਗ ਧਰਤੀ ਦੇ ਮਾਲਕ, ਨਾਇਕਾਂ ਤੇ ਉਨ੍ਹਾਂ ਦੀਆਂ ਪਤਨੀਆਂ ਨੂੰ ਉਲਵਰ-ਉੱਲਟਿਆਰ ਜਾਂ ਕਟਈਅਰ-ਕਟਈੱਚਿਆਰ ਕਹਿੰਦੇ ਸਨ। ਸਮੁੰਦਰ ਦੇ ਕੰਢੇ ਵਸਦੇ ਕਬਾਇਲੀ ਸਰਦਾਰਾਂ ਨੂੰ ਚੇਰੱਪਨ ਜਾਂ ਪੁਲੰਪਨ ਕਿਹਾ ਜਾਂਦਾ ਸੀ ਤੇ ਉਨ੍ਹਾਂ ਦੀਆਂ ਪਤਨੀਆਂ ਨੂੰ ਪਰੱਟੀ ਜਾਂ ਨੁਲਾਇੱਚੀ।

## *ਰਹਿਤਲੀ ਜਟਿਲਤਾ*

ਇਲਾਕਾਈ ਆਧਾਰ ਉੱਤੇ ਕੀਤੀ ਗਈ ਸੰਸਕ੍ਰਿਤੀ ਦੀ ਉਪਰੋਕਤ ਪੰਚਭਾਗੀ ਵੰਡ, ਜਿਸ ਦਾ ਪ੍ਰਾਚੀਨ ਕਵੀ ਗੁਣ ਗਾਇਆ ਕਰਦੇ ਸਨ, ਹੁਣ ਲੋਪ ਹੋ ਚੁੱਕੀ ਹੈ। ਵਰਤਮਾਨ ਤਮਿਲ ਸਮਾਜ ਅੱਗੇ ਨਾਲੋਂ ਬਹੁਰੰਗ ਤੇ ਮਿੱਸਾ ਹੋ ਗਿਆ ਹੈ। ਅੱਜ ਦੇ ਜੁਗ ਦੇ ਆਰਥਿਕ ਤੇ ਸਿਆਸੀ ਕਾਰਨਾਂ ਨੇ ਉਸ ਦੀ ਪੁਰਾਣੀ ਕੱਟੜਤਾ ਨੂੰ ਖ਼ਤਮ ਕਰ ਦਿੱਤਾ ਹੈ।

ਤਮਿਲਨਾਡੂ ਦੇ ਨਗਰਾਂ ਤੇ ਕਸਬਿਆਂ ਦੀ ਰਚਨਾ ਵਿਚ ਮਕਾਨਾਂ, ਗਲੀਆਂ ਤੇ ਸਾਂਝੇ ਕੇਂਦਰਾਂ ਦੀਆਂ ਥਾਵਾਂ, ਰਚਨਾ-ਵਿਧੀਆਂ ਤੇ ਉਸਾਰੀ ਦੇ ਢਾਂਚਿਆਂ ਵਿਚ ਤਕਰੀਬਨ ਸਮਾਨਤਾ ਦਿੱਸਦੀ ਹੈ। ਹਰ ਕਸਬੇ ਦੀ ਰਚਨਾ ਕਿਸੇ ਵਿਚਕਾਰਲੇ ਮੰਦਰ ਦੇ ਦੁਆਲੇ ਜਾਂ ਨੇੜੇ ਹੋਈ ਹੁੰਦੀ ਹੈ ਤੇ ਪਰੋਹਤ, ਜੋ ਹਮੇਸ਼ਾ ਹੀ ਬ੍ਰਾਹਮਣ ਹੁੰਦੇ ਸਨ, ਇਸ ਦੇ ਅਸਲੋਂ ਨੇੜੇ ਵੱਸੇ ਹੁੰਦੇ ਸਨ। ਇਸ ਇਲਾਕੇ ਨੂੰ 'ਅਗ੍ਰਹਾਰਮ' ਕਹਿੰਦੇ ਸਨ। ਆਲੇ-ਦੁਆਲੇ ਪਿੱਲਈ, ਮੁਦਲਿਅਰ, ਆਦਿ ਜਨਾਂ ਦੇ ਵਾਸ ਹੁੰਦੇ ਸਨ। ਇਨ੍ਹਾਂ ਦੇ ਉੱਪਰਲੇ ਚੱਕਰ ਵਿਚ ਵਪਾਰੀ ਤੇ ਛੋਟੇ-ਮੋਟੇ ਧੰਦੇ ਕਰਨ ਵਾਲੇ ਤੇ ਮਿਹਨਤ-ਮਜ਼ੂਰੀ ਕਰਨ ਵਾਲਿਆਂ ਦੀਆਂ ਰਿਹਾਇਸ਼ਾਂ ਹੁੰਦੀਆਂ ਸਨ। ਅਛੂਤਾਂ ਦੀ ਵੱਸੋਂ ਹਮੇਸ਼ਾ ਬਸਤੀ ਤੋਂ ਬਾਹਰਵਾਰ ਹੀ ਹੁੰਦੀ ਸੀ।

ਮਦੁਰਈ ਵਰਗੇ ਇਤਿਹਾਸਿਕ ਨਗਰਾਂ ਵਿਚ ਵੀ ਵੱਖ-ਵੱਖ ਪੇਸ਼ਿਆਂ ਵਾਲੀਆਂ ਜਾਤੀਆਂ ਆਪਣੇ-ਆਪਣੇ ਟੋਲੇ ਬਣਾ ਕੇ ਵੱਖ-ਵੱਖ ਮਹੱਲਿਆਂ ਵਿੱਚ ਰਹਿੰਦੀਆਂ ਮਿਲਦੀਆਂ ਹਨ। ਮਿਸਾਲ ਵਜੋਂ, ਮਦੁਰਈ ਦੇ ਸਾਰੇ ਸੁਨਿਆਰ ਤੇ ਜੌਹਰੀ ਅਵਨੀ ਮੂਲ ਨਾਂ ਦੇ ਮੁਹੱਲੇ ਵਿਚ ਰਹਿੰਦੇ ਹਨ। ਸ਼ੀਸ਼ੇ ਤੇ ਚੂਨੇ ਦਾ ਕੰਮ ਕਰਨ ਵਾਲਿਆਂ ਦੇ ਮਕਾਨ ਜਿਨ੍ਹਾਂ ਬਜ਼ਾਰਾਂ ਵਿਚ ਹਨ, ਉਨ੍ਹਾਂ ਦੇ ਤਾਂ ਨਾ ਹੀ ਕ੍ਰਮਵਾਰ, 'ਕੱਨਾਡੀਕਾਰ ਥੇਰੂ', (ਕੱਨਾਡੀ=ਕੰਚ) ਤੇ 'ਚੁਨੰਬੁੱਕਾਰ ਥੇਰੂ' ਹਨ.। ਇਸੇ ਤਰ੍ਹਾਂ, ਖੂਹ ਪੁੱਟਣ ਵਾਲਿਆਂ ਦੇ ਮਹੱਲੇ ਦਾ ਨਾਂ ਹੈ 'ਤੋਂੱਟੀਅਨ ਕਿਨਤੂ, ਸੰਥੂ' (ਤੋਂੱਟੀ=ਖੂਹ)। ਹੁਣ ਇਸ ਰੂੜ੍ਹੀਬੱਧ ਵਿਹਾਰ ਦੀ ਥਾਂ ਬੁੱਧੀਵਾਦ ਨੇ ਲੈ ਲਈ ਹੈ, ਜਿਸ ਕਰਕੇ ਪਿੰਡਾਂ ਤੇ ਸ਼ਹਿਰਾਂ ਦੇ ਨਕਸ਼ੇ ਬੜੀ ਛੇਤੀ ਬਦਲਦੇ ਜਾ ਰਹੇ ਹਨ। ਕਈ ਮੰਦਰਾਂ ਦਿਆਂ ਅਗ੍ਰਹਾਰਮਾਂ ਵਿਚ ਹੁਣ ਬ੍ਰਾਹਮਣਾਂ ਤੋਂ ਛੁੱਟ ਦੂਜੀਆਂ ਜਾਤਾਂ ਵੀ ਵੱਸਣ ਲਗ ਪਈਆਂ ਹਨ। ਆਮ ਤੌਰ ਉੱਤੇ ਗ਼ੈਰ ਹਿੰਦੂ ਲੋਕ ਇਕੱਠੇ ਹੋ ਕੇ ਨਗਰਾਂ ਦੇ ਬਾਹਰਵਾਰ ਜਾਂ ਨਗਰਾਂ ਦੇ

ਅੰਦਰ ਹੀ ਵੱਖਰੇ-ਵੱਖਰੇ ਮਹੱਲਿਆਂ ਵਿਚ ਰਹਿੰਦੇ ਹੁੰਦੇ ਸਨ। ਹੁਣ ਇਹੋ ਜਿਹੀ ਕੋਈ ਪਾਬੰਦੀ ਨਹੀਂ ਰਹੀ ਤੇ ਸਹਿਜੀਵਨ ਦਾ ਰਿਵਾਜ ਆਮ ਹੋ ਗਿਆ ਹੈ। ਮੇਲਿਆਂ-ਮੁਸਾਹਬਿਆਂ ਵਿੱਚ ਤਾਂ ਇਹ ਗੱਲ ਹੁਣ ਆਮ ਹੀ ਹੋ ਗਈ ਹੈ। ਪੁਰਬਾਂ ਵੇਲੇ ਹਰ ਜਾਤ ਨੂੰ ਕੋਈ ਨਾ ਕੋਈ ਸੇਵਾ ਨਿਭਾਉਣੀ ਪੈਂਦੀ ਹੈ।

ਜਾਤਾਂ ਅਨੁਸਾਰ ਮਹੱਲੇ ਬਣਾਉਣ ਦੀ ਰੁਚੀ ਨੂੰ ਇੱਕ ਹੋਰ ਕਾਰਨ ਵੀ ਸੱਟ ਲੱਗੀ ਹੈ। ਉੱਨ੍ਹੀਵੀਂ ਸਦੀ ਵਿਚ ਵਪਾਰ ਵਿਚ ਆਈ ਤੇਜ਼ੀ ਤੇ ਸਰਕਾਰੀ ਸਰਪ੍ਰਸਤੀ ਦੇ ਕਾਰਨ, ਬ੍ਰਾਹਮਣਾਂ ਤੋਂ ਛੁੱਟ, ਕੁੱਝ ਹੋਰ ਜਾਤਾਂ ਵੀ ਧਨਵਾਨ ਬਣ ਗਈਆਂ। ਇਨ੍ਹਾਂ ਜ਼ਾਤਾਂ ਦੇ ਪ੍ਰਭਾਵਸ਼ਾਲੀ ਲੋਕਾਂ ਨੇ ਉੱਚੀਆਂ ਜਾਤਾਂ ਦੇ ਲੋੜਵੰਦ ਲੋਕਾਂ ਕੋਲੋਂ ਮੂੰਹ-ਮੰਗੀਆਂ ਭਾਰੀਆਂ ਕੀਮਤਾਂ ਤਾਰ ਕੇ ਉਨ੍ਹਾਂ ਦੇ ਮਕਾਨ ਖਰੀਦਣੇ ਸ਼ੁਰੂ ਕਰ ਦਿੱਤੇ। ਇਸ ਤਰ੍ਹਾਂ ਉੱਚ ਜ਼ਾਤਾਂ ਦੇ ਮਹੱਲਿਆਂ ਵਿਚ ਇਨ੍ਹਾਂ ਦੇ ਪੈਰ ਜੰਮਣੇ ਸ਼ੁਰੂ ਹੋ ਗਏ। ਇਹ ਅਮਲ ਕਾਫ਼ੀ ਚਿਰ ਲਗਾਤਾਰ ਚਲਦਾ ਰਹੇ ਤਾਂ ਸਹਿਜੀਵਨ ਨੂੰ ਹੱਲਾਸ਼ੇਰੀ ਮਿਲਦੀ ਹੈ, ਭਾਵੇਂ ਇਸ ਦੀ ਤੋਰ ਹੌਲੀ ਹੀ ਕਿਉਂ ਨਾ ਹੋਵੇ ਤੇ ਅੰਤ ਵਿਚ ਸਾਰੀਆਂ ਜ਼ਾਤਾਂ ਦੀਆਂ ਸਾਂਝੀਆਂ ਬਸਤੀਆਂ ਦਾ ਪੈਦਾ ਹੋ ਜਾਣਾ ਬਿਲਕੁਲ ਨਿਸਚਿਤ ਹੋ ਜਾਂਦਾ ਹੈ। ਤਮਿਲਨਾਡੂ ਵਿਚ ਵੀ ਇਹੋ ਕੁੱਝ ਹੋਇਆ। ਸੁਆਦਲੀ ਗੱਲ ਇਹ ਹੈ ਕਿ ਮੁੱਢਲੇ ਉੱਦਮੀਆਂ ਨੂੰ ਮਕਾਨਾਂ ਦੀ ਜਿਹੜੀ ਭਾਰੀ ਕੀਮਤ ਚੁਕਾਉਣੀ ਪੈਂਦੀ ਸੀ ਤੇ ਜਿਸ ਦੇ ਕਾਰਨ ਉਨ੍ਹਾਂ ਨੂੰ ਸਖ਼ਤ ਨੁਕਸਾਨ ਝੱਲਣੇ ਪੈਂਦੇ ਸਨ, ਉਨ੍ਹਾਂ ਦੀ ਪੂਰਤੀ ਜਾਤੀ ਦੇ ਲੋਕ ਚੰਦਾ ਇਕੱਠਾ ਕਰ ਕੇ ਕਰ ਦੇਂਦੇ ਸਨ।

ਇਸਲਾਮ ਤੇ ਈਸਾਈਅਤ ਦੇ ਪ੍ਰਵੇਸ਼ ਤੇ ਬਰਤਾਨਵੀ ਹਕੂਮਤ ਦੀ ਸਥਾਪਨਾ ਦੇ ਨਾਲ ਆਈ ਪ੍ਰਮਾਣਵਾਦੀ ਵਿਚਾਰਧਾਰਾ ਦੇ ਕਾਰਨ ਧਾਰਮਿਕ ਤਿਉਹਾਰਾਂ ਦੀ ਚਕਾ-ਚੌਂਦ ਕੁੱਝ ਘਟ ਗਈ ਹੈ। ਇਸ ਨੁਕਤੇ ਤੋਂ ਵੇਖਿਆ ਜਾਏ ਤਾਂ ਕਈ ਸਦੀਆਂ ਤਕ ਸਮੁੱਚੇ ਹਿੰਦੂ ਧਰਮ ਨੂੰ ਆਪਣੀ ਰੱਖਿਆ ਵਾਲਾ ਵਤੀਰਾ ਧਾਰਨ ਕਰਨਾ ਪਿਆ ਸੀ। ਇਸ ਮਾਹੌਲ ਵਿਚ, ਸ਼ਿਕਾਗੋ ਵਿਚ ਹੋਏ ਵਿਸ਼ਵ ਧਰਮ ਸੰਮੇਲਨ ਵਿਚ, ਸਵਾਮੀ ਵਿਵੇਕਾਨੰਦ ਵੱਲੋਂ ਦਿੱਤੇ ਗਏ ਦਲੀਲਾਂ ਭਰੇ ਵਿਆਖਿਆਨ ਨਾਲ ਪੱਛਮੀ ਦੇਸਾਂ ਵਿਚ ਹਿੰਦੂ ਧਰਮ ਦੀ ਪ੍ਰਤਿਸ਼ਠਾ ਵਿਚ ਬੜਾ ਵਾਧਾ ਹੋਇਆ ਸੀ। ਸਵਾਮੀ ਜੀ ਨੂੰ, ਸ਼ਿਕਾਗੋ ਵਲ ਜਾਣ ਦੀ ਪ੍ਰੇਰਣਾ, ਕੰਨਿਆ-ਕੁਮਾਰੀ ਦੀ ਇਕ ਸਿਲ ਉੱਤੇ ਬੈਠ ਕੇ ਧਿਆਨ ਕਰਦਿਆਂ ਪ੍ਰਾਪਤ ਹੋਈ ਸੀ। ਉਨ੍ਹਾਂ ਦੀ ਯਾਤਰਾ ਦਾ ਬਹੁਤਾ ਖ਼ਰਚ ਰਾਮਨਾਡ ਦੇ ਰਾਜੇ ਨੇ ਦਿੱਤਾ ਸੀ। ਭਾਰਤ ਮੁੜਨ ਉੱਤੇ ਸਵਾਮੀ ਜੀ ਨੇ ਮਦਰਾਸ ਵਿਚ ਰਾਮ ਕ੍ਰਿਸ਼ਣ ਮਿਸ਼ਨ ਦੀ ਨੀਂਹ ਰੱਖੀ। ਇਸ ਦੀਆਂ ਸ਼ਾਖ਼ਾਂ ਹੁਣ ਸਾਰੇ ਭਾਰਤ ਵਿਚ ਹੀ ਨਹੀਂ, ਸਾਰੀ ਦੁਨੀਆ ਵਿਚ ਫ਼ੈਲੀਆ ਹੋਈਆਂ ਹਨ।

### *ਆਰਥਿਕ-ਸਮਾਜਿਕ ਢਾਂਚਾ*

ਭਾਰਤ ਦੇ ਹੋਰ ਪ੍ਰਦੇਸ਼ਾਂ ਦੀ ਤਰ੍ਹਾਂ ਤਮਿਲਨਾਡੂ ਦਾ ਆਰਥਿਕ ਢਾਂਚਾ ਵੀ ਸਾਰੇ ਸਮਾਜ ਦੀਆਂ ਪਦਾਰਥਕ ਲੋੜਾਂ ਦੀ ਪੂਰਤੀ ਵਿਚ ਆਤਮ-ਨਿਰਭਰਤਾ ਲਿਆਉਣ ਵਾਲੇ ਪਾਸੇ ਜਤਨਸ਼ੀਲ ਰਿਹਾ ਹੈ। ਹਫ਼ਤੇਵਾਰੀ ਮੰਡੀ ਤੇ ਚੋਣਵੇਂ ਵਪਾਰ-ਕੇਂਦਰਾਂ ਉੱਤੇ ਹਰ ਮਹੀਨੇ ਤੇ ਹਰ ਸਾਲ ਲੱਗਣ ਵਾਲੇ ਮੇਲੇ ਚਿਰਾਂ ਤੋਂ ਆਪਣੇ ਖੇਤਰ ਦੀ ਭਰਪੂਰ ਉਪਜ ਨੂੰ ਥੁੜਦੀਆਂ ਵਸਤਾਂ ਨਾਲ ਵਟਾਉਣ ਦੀ ਸੇਵਾ ਸਾਰਦੇ ਆਏ ਹਨ। ਤਿਰੂਨੇਲਵੇਲੀ ਜ਼ਿਲੇ ਦੇ ਸਰਹੱਦੀ ਪਿੰਡਾਂ ਦੀਆਂ

ਹਫ਼ਤੇਵਾਰੀ ਮੰਡੀਆਂ ਵਿਚ ਸਥਾਨਕ ਲੋਕ ਆਪਣੇ ਇਲਾਕੇ ਦੀਆਂ ਬਹੁਤੀ ਉਪਜ ਵਾਲੀਆਂ ਵਸਤਾਂ ਤੇ ਚਾਵਲ ਦੇ ਕੇ ਵਦਕਨਯੇਰੀ ਦੇ ਪੇਂਡੂਆਂ ਤੋਂ ਦੁਸੂਤੀ ਦੇ ਪਰਨੇ ਲੈਂਦੇ ਵੇਖੇ ਜਾ ਸਕਦੇ ਹਨ। ਬਾਅਦ ਵਿਚ, ਵਸਤਾਂ ਦੀ ਅਦਲਾ-ਬਦਲੀ ਦੀ ਥਾਂ ਨਕਦ ਅਦਾਇਗੀ ਨੇ ਲੈ ਲਈ। ਪੇਂਡੂ ਇਲਾਕਿਆਂ ਵਿਚ ਹੱਟੀਆਂ ਖੁੱਲ੍ਹ ਜਾਣ ਦੇ ਕਾਰਨ ਅਨੇਕ ਵਸਤਾਂ ਪ੍ਰਾਪਤ ਹੋ ਗਈਆਂ ਹਨ, ਜਿਸ ਕਰਕੇ ਵਸਤਾਂ ਦੇ ਤਬਾਦਲੇ ਦੀ ਪ੍ਰਥਾ ਹੁਣ ਜਾਰੀ ਨਹੀਂ ਰਹਿ ਸਕੀ। ਖੇਤੀ-ਬਾੜੀ ਦੇ ਸੰਦ, ਡੰਗਰ ਤੇ ਖਾਣ-ਪੀਣ ਦੇ ਸਮਾਨ ਦੀ ਖ਼ਰੀਦ ਤੇ ਵੇਚ ਲਈ ਹਫ਼ਤੇਵਾਰੀ ਮੰਡੀਆਂ ਚਾਲੂ ਹਨ ਤੇ ਮੇਲਿਆਂ ਵਿਚ ਹਰ ਥਾਂ ਵੇਖੀਆਂ ਜਾ ਸਕਦੀਆਂ ਹਨ। ਅੱਗੇ ਹਰ ਜਾਤੀ ਦਾ ਆਰਥਿਕ-ਸੰਗਠਨ ਉਸ ਦੇ ਮੈਂਬਰਾਂ ਦੇ ਜਮਾਂਦਰੂ ਕਿੱਤੇ ਨਾਲ ਬੱਝਿਆ ਹੁੰਦਾ ਸੀ, ਜਿਵੇਂ ਬ੍ਰਾਹਮਣ ਆਪਣੇ ਕਾਰਜ-ਖੇਤਰ ਨੂੰ ਜੋਤਿਸ਼ ਤੇ ਵਿਦਿਆ-ਦਾਨ ਤੇ ਧਾਰਮਿਕ ਰਹੁ-ਰੀਤਾਂ ਦੀ ਪਰੋਹਤੀ ਤਕ ਹੀ ਸੀਮਿਤ ਰੱਖਦੇ ਸਨ। ਅਜੇ ਥੋੜਾ ਹੀ ਚਿਰ ਹੋਇਆ ਹੈ ਕਿ ਉਨ੍ਹਾਂ ਕੋਲ ਪੱਕੀ ਆਮਦਨ ਵਾਲਾ ਕੋਈ ਸਾਧਨ ਨਹੀਂ ਸੀ ਹੁੰਦਾ। ਉਹ ਮੰਦਰਾਂ ਦੇ ਚੜ੍ਹਾਵੇ ਲਈ ਰਾਜਿਆਂ ਵੱਲੋਂ ਪੁੰਨ ਵਿਚ ਦਿੱਤੇ ਗਏ ਪਿੰਡਾਂ ਤੋਂ ਪ੍ਰਾਪਤ ਵੱਟਕ ਉੱਤੇ ਪੂਰੀ ਤਰ੍ਹਾਂ ਨਿਰਭਰ ਹੁੰਦੇ ਸਨ। ਸਾਦਾ ਰਹਿਣ-ਸਹਿਣ ਤੇ ਉੱਚੀ ਸੋਚ ਅਤੇ ਬੁੱਧੀਮੱਤਾ ਹੀ ਉਨ੍ਹਾਂ ਦੇ ਜੀਵਨ ਦਾ ਮੂਲਮੰਤਰ ਹੁੰਦਾ ਸੀ।

ਵੇੱਲਾਲ ਅਖਵਾਉਣ ਵਾਲੀਆਂ ਜਾਤਾਂ ਤੇ ਲੋਕ (ਜਿਨ੍ਹਾਂ ਨੂੰ ਕੋਇੰਬਤੂਰ ਜ਼ਿਲੇ ਵਿਚ ਗਾਉਂਡਰ, ਚਿੰਗਲਪੁਟ ਵਿਚ ਮੁਦਲਿਅਰ ਤੇ ਤਿਰੂਨੇਲਵੇਲੀ ਵਿਚ ਪਿੱਲਈ ਕਿਹਾ ਜਾਂਦਾ ਹੈ), ਵੱਡੇ ਪੈਮਾਨੇ ਉੱਤੇ ਖੇਤੀ ਕਰਦੇ ਸਨ। ਵੱਡੇ ਜ਼ਿਮੀਂਦਾਰਾਂ ਦੀ ਵੱਡੀ ਜ਼ਿਮੀਦਾਰੀ ਦੀ ਦੇਖਭਾਲ ਵੀ ਇਹੀ ਲੋਕ ਕਰਦੇ ਸਨ। ਖੇਤਾਂ ਦੀ ਪੈਦਾਵਾਰ ਦੀ ਵਿਕਰੀ ਹੀ ਇਨ੍ਹਾਂ ਦੀ ਆਮਦਨ ਦਾ ਵੱਡਾ ਸਰੋਤ ਸੀ। ਪਿੰਡਾਂ ਦੇ ਛੋਟੇ-ਮੋਟੇ ਵਪਾਰੀ, ਆਮ ਤੌਰ ਉੱਤੇ, ਕੋਮਟੀ ਜਾਂ ਚੇੱਟੀਆਰ ਅਖਵਾਉਣ ਵਾਲੀਆਂ ਵੈਸ਼ ਜਾਤੀਆਂ ਨਾਲ ਸੰਬੰਧਿਤ ਹੁੰਦੇ ਸਨ। ਅੱਜਕਲ ਤਮਿਲਨਾਡੂ ਵਿਚ ਵਪਾਰ ਦੇ ਖੇਤਰ ਵਿਚ ਵੈਸ਼ਾਂ ਵਾਲੀ ਥਾਂ ਨਾਡਰਾਂ ਨੇ ਮੱਲ ਲਈ ਹੈ।

'ਸ਼ੱਨਾਰ' ਕਹੀ ਜਾਣ ਵਾਲੀ ਜਾਤੀ, ਜੋ ਪਹਿਲਾਂ ਤਾੜੀ ਕੱਢਣ ਦਾ ਕੰਮ ਕਰਦੀ ਸੀ, ਆਜ਼ਾਦੀ ਦੇ ਪਿੱਛੋਂ, ਆਪਣੀ ਹਿੰਮਤ ਨਾਲ, ਸਮੁੰਦਰੀ ਵਪਾਰ ਵਿਚ ਆਪਣਾ ਤਗੜਾ ਅਸਥਾਨ ਬਣਾ ਚੁੱਕੀ ਹੈ। ਹਰੀਜਨ ਅਜੇ ਵੀ, ਆਮ ਤੌਰ ਉੱਤੇ ਭੂਮੀਹੀਨ ਹਨ ਤੇ ਖੇਤਾਂ ਵਿਚ ਮਜ਼ੂਰੀ ਕਰਦੇ ਹਨ। ਇਹ ਜਾਤਾਂ, ਦੱਸੇ ਹੋਏ ਕੰਮ ਨੂੰ ਪੂਰਾ ਕਰਕੇ ਕਿਸੇ ਨਾ ਕਿਸੇ ਤਰ੍ਹਾਂ ਆਪਣਾ ਗੁਜ਼ਾਰਾ ਤੋਰਦੀਆਂ ਹਨ। ਹਰ ਪਿੰਡ ਵਿਚ ਧੋਬੀ, ਨਾਈ, ਮਾਲੀ, ਆਦਿ ਮਿਹਨਤੀ ਲੋਕ ਹੁੰਦੇ ਹਨ, ਜਿਨ੍ਹਾਂ ਨੂੰ ਪੁਰਾਣੇ ਸਮੇਂ ਵਿਚ ਆਪਣੀ ਸੇਵਾ ਦੇ ਬਦਲੇ ਨਕਦ ਰਕਮ ਨਹੀਂ ਸੀ ਮਿਲਦੀ ਹੁੰਦੀ। ਆਪਣੇ ਗਾਹਕਾਂ ਤੇ ਸਰਪ੍ਰਸਤਾਂ ਤੋਂ ਜੋ ਥੋੜ੍ਹੀ ਬਹੁਤ ਦੱਛਣਾਂ ਤੇ ਫ਼ਸਲ ਦੇ ਮੌਕੇ ਉੱਤੇ ਜਿਹੜਾ ਅਨਾਜ ਮਿਲ ਜਾਂਦਾ ਸੀ, ਉਸੇ ਦੇ ਸਿਰ ਉੱਤੇ ਇਨ੍ਹਾਂ ਦਾ ਗੁਜ਼ਾਰਾ ਚੱਲਦਾ ਸੀ। ਬਰਤਾਨਵੀ ਸੱਤਾ ਦੇ ਸਥਾਪਿਤ ਹੋਣ ਪਿੱਛੋਂ ਇਹ ਅਵਸਥਾ ਕੁੱਝ ਡਗਮਗਾ ਗਈ। ਹੁਣ ਹਰ ਸੇਵਾ ਦੇ ਬਦਲੇ ਨਕਦ ਪੈਸੇ ਦੇਣੇ ਜ਼ਰੂਰੀ ਹੋ ਗਏ ਹਨ। ਹੋਰ ਤਾਂ ਹੋਰ, ਪੂਜਾ-ਅਰਚਾ, ਯੋਗ-ਅਨੁਸ਼ਠਾਨ, ਭਵਿੱਖ ਬਾਰੇ ਦੱਸਣ ਤੇ ਸ਼ੁਭ ਮਹੂਰਤ ਕੱਢਣ ਲਈ ਵੀ ਬ੍ਰਾਹਮਣਾਂ ਨੇ ਨਕਦ ਦੱਛਣਾਂ ਲੈਣੀ ਸ਼ੁਰੂ ਕਰ ਦਿੱਤੀ ਹੈ।

ਆਜ਼ਾਦੀ ਮਿਲਣ ਪਿੱਛੋਂ ਸਾਰੀਆਂ ਪੁਰਾਣੀਆਂ ਕੀਮਤਾਂ ਬਦਲ ਗਈਆ ਹਨ। ਹੁਣ

ਸਮਾਜ ਵਿਚ, ਖ਼ਾਸ ਕਰ ਕੇ ਹੇਠਲੀਆਂ ਸ਼੍ਰੇਣੀਆਂ ਵਿਚ, ਜਾਤੀ, ਸੰਪੱਤੀ ਜਾਂ ਵਿਚਾਰਧਾਰਾ ਦੇ ਆਧਾਰ ਉੱਤੇ ਰਾਜਨੀਤਿਕ ਸਰਗਰਮੀਆਂ ਵਧ ਗਈਆਂ ਹਨ। ਪਰੰਪਰਿਕ ਉੱਚ ਜਾਤੀਆਂ ਲਈ ਆਦਰ-ਸਨਮਾਨ ਦੀ ਭਾਵਨਾ ਵੀ ਲੋਪ ਹੁੰਦੀ ਜਾ ਰਹੀ ਹੈ ਤੇ ਕਥਿਤ ਨੀਵੀਆਂ ਸ਼੍ਰੇਣੀਆਂ ਵਿਚ ਬਰਾਬਰੀ ਦੀ ਉਤਕੰਠਾ ਵਧਦੀ ਜਾ ਰਹੀ ਹੈ।

ਸ਼ਹਿਰਾਂ ਵਿਚ ਨੌਕਰੀਆਂ ਦੇ ਮੌਕੇ ਮਿਲ ਜਾਣ ਕਾਰਨ ਪਿੰਡਾਂ ਦੇ ਤਗੜੇ ਸਰੀਰਾਂ ਵਾਲੇ ਨੌਜਵਾਨ ਤੇ ਅਧੇੜ ਉਮਰ ਦੇ ਲੋਕ ਸ਼ਹਿਰਾਂ ਵੱਲ ਜਾਣ ਲੱਗ ਪਏ ਹਨ, ਜਿਸ ਕਰਕੇ ਪਿੰਡਾਂ ਵਿਚ ਇਨ੍ਹਾਂ ਸ਼੍ਰੇਣੀਆਂ ਦੀ ਗਿਣਤੀ ਘਟਦੀ ਜਾ ਰਹੀ ਹੈ। ਪਿੰਡਾਂ ਵਿਚ ਰਹਿਣ ਵਾਲੇ ਰੱਜੇ-ਪੁੱਜੇ ਲੋਕਾਂ ਵਿਚ ਵੀ ਸ਼ਹਿਰਾਂ ਵੱਲ ਉੱਲਰਨ ਦੀ ਰੁਚੀ ਘੱਟ ਨਹੀਂ। ਹੋਟਲਾਂ ਤੇ ਸਿਨੇਮਾ-ਘਰਾਂ ਵਿਚ ਸਮਾਂ ਬਿਤਾਉਣ ਲਈ ਉਹ ਆਸ-ਪਾਸ ਦੇ ਸ਼ਹਿਰਾਂ ਦੇ ਚੱਕਰ ਕੱਟਦੇ ਹੀ ਰਹਿੰਦੇ ਹਨ।

ਪੂਰੇ ਪ੍ਰਦੇਸ਼ ਵਿਚ ਸੜਕਾਂ ਦਾ ਜਾਲ ਵਿਛ ਜਾਣ ਕਾਰਨ ਅਤੇ ਬੱਸਾਂ ਰਾਹੀਂ ਨਿਯਮਿਤ ਤੇ ਪੱਕੀ ਸੇਵਾ ਪ੍ਰਾਪਤ ਹੋ ਜਾਣ ਦੇ ਕਾਰਨ, ਪੇਂਡੂ ਇਲਾਕਿਆਂ ਦਾ ਨਕਸ਼ਾ ਹੀ ਬਦਲ ਗਿਆ ਹੈ। ਹੁਣ ਪਿੰਡ, ਪਿੰਡ ਨਾ ਰਹਿ ਕੇ ਅੱਧੇ ਸ਼ਹਿਰ ਬਣਦੇ ਜਾ ਰਹੇ ਹਨ। ਸ਼ਹਿਰਾਂ ਵਰਗੇ ਨਵੀਂ ਕਿਸਮ ਦੇ ਪੱਕੇ ਮਕਾਨ ਹੁਣ ਪਿੰਡਾਂ ਵਿਚ ਵੀ ਬਣ ਰਹੇ ਹਨ। ਤੇ ਹੈਸੀਅਤਦਾਰ ਲੋਕ ਆਪਣੇ ਘਰਾਂ ਵਿਚ ਗ਼ੁਸਲਖ਼ਾਨੇ, ਫਲੈਸ਼ ਵਾਤ-ਅਨੁਕੂਲਿਤ ਕਮਰੇ, ਫ਼ਰਿਜਾਂ ਤੇ ਰੇਡੀਓ, ਆਦਿ ਦੇ ਪ੍ਰਵੇਸ਼ ਨਾਲ ਸ਼ਹਿਰੀ ਸਹੂਲਤਾਂ ਦਾ ਲਾਭ ਉਠਾ ਰਹੇ ਹਨ। ਸੋਹਣੇ, ਮਜ਼ਬੂਤ ਤੇ ਸਾਰੀਆਂ ਪਰੰਪਰਾਗਤ ਸਹੂਲਤਾਂ ਨਾਲ ਭਰੇ ਹੋਏ ਪੁਰਾਣੇ ਮਕਾਨਾਂ ਨੂੰ ਢਾਹ-ਢਾਹ ਕੇ ਉਨ੍ਹਾਂ ਦੀ ਥਾਂ ਨਾਜ਼ੁਕ, ਸੁੰਦਰ ਦੱਖ ਵਾਲੇ ਤੇ ਆਧੁਨਿਕ ਅਡੰਬਰਾਂ ਵਾਲੇ ਬੰਗਲੇ ਬਣਾਉਣ ਦੀ ਰੁਚੀ ਵਿਚ ਵਾਧਾ ਹੋ ਰਿਹਾ ਹੈ। ਇਕ ਤਰ੍ਹਾਂ ਆਧੁਨਿਕਤਾ ਦਾ ਝੱਲ ਜੀਵਨ ਦੇ ਹਰ ਖੇਤਰ ਉੱਤੇ ਹਮਲਾ ਕਰ ਚੁੱਕਾ ਹੈ।

ਰਾਮਨਾਥਪੁਰਮ ਤੇ ਤਿਰੂਨੇਲਵੇਲੀ ਦੇ ਜ਼ਿਲਿਆਂ ਦੇ ਸੋਕੇ-ਮਾਰੇ ਇਲਾਕੇ ਤੋਂ ਹਰ ਸਾਲ ਲੋਕ, ਵੱਡੀ ਗਿਣਤੀ ਵਿਚ ਨਾਲ ਦੇ ਦੁਆਬਿਆਂ ਤੇ ਨਦੀ-ਮੁਖ ਪ੍ਰਦੇਸ਼ਾਂ ਵਿਚ ਆਉਂਦੇ ਰਹੇ ਹਨ। ਧਾਈਆਂ ਦੀ ਪਨੀਰੀ ਲਾਉਣ ਤੇ ਕਟਾਈ ਵੇਲੇ ਇਨ੍ਹਾਂ ਨੂੰ ਮਜ਼ੂਰੀ ਮਿਲ ਜਾਂਦੀ ਹੈ। ਇਸੇ ਤਰ੍ਹਾਂ, ਇਨ੍ਹਾਂ ਵਿੱਚੋਂ ਕਈ ਬਗੀਚਿਆਂ ਵਿਚ ਕੰਮ ਕਰਨ ਲਈ ਜਾਂ ਨਿੱਕੇ ਮੋਟੇ ਵਪਾਰ ਜਾਂ ਸੂਦਖ਼ੋਰੀ ਦੇ ਕੰਮਾਂ ਲਈ, ਪੱਕੇ ਤੌਰ ਉੱਤੇ, ਬਦੇਸ਼ਾਂ ਵਿਚ ਜਾਂਦੇ ਰਹੇ ਹਨ। ਜਿੱਥੇ ਕਿਤੇ ਵੀ ਉਹ ਗਏ ਹਨ, ਉਨ੍ਹਾਂ ਨੇ ਆਪਣੇ ਦੇਸ਼ ਦੀ ਕੌਮੀ ਆਮਦਨ ਵਿਚ ਵਾਧਾ ਹੀ ਕੀਤਾ ਹੈ।

ਸੋਕੇ-ਮਾਰੇ ਇਲਾਕਿਆਂ ਤੋਂ ਜ਼ਰਖ਼ੇਜ਼ ਇਲਾਕਿਆਂ ਵੱਲ ਜਾਣ ਦੀ ਰੁਚੀ ਪਾਂਡ੍ਯ ਰਾਜਿਆਂ ਦੇ ਸਮੇਂ ਵਿਚ ਵੀ ਮੌਜੂਦ ਸੀ। ਅੱਗੇ ਦਿੱਤਾ ਲੋਕ-ਗੀਤ ਇਸੇ ਵਿਸ਼ੇ ਬਾਰੇ ਹੈ:

*ਅੱਲੀ ਅਰਸਨੀ ਮਾਲਈ*
*(ਅੱਲੀ ਰਾਣੀ ਦੀ ਕਹਾਣੀ)*

ਹਾਏ, ਪਾਂਡ੍ਯ ਦੀ ਪਰਜਾ ਨੂੰ
ਪਰਾਏ ਦੇਸਾਂ ਵਿਚ ਜਾਣਾ ਪੈਂਦਾ ਹੈ।

ਮਦੁਰਈ ਦੇ ਆਲੇ ਦੁਆਲੇ ਇਕ ਕਣੀ ਨਹੀਂ ਪਈ
ਦੂਰ ਦੱਖਣ ਵਿਚ ਵੀ ਕੋਈ ਝੜੀ ਨਹੀਂ ਲੱਗੀ
ਭਗਵਾਨ ਸੋਮਨਾਥ ਦੇ ਨਿਵਾਸ
ਮਦੁਰਈ ਵਿਚ ਪਾਣੀ ਦਾ ਇਕ ਛਿੱਟਾ ਨਹੀਂ ਪਿਆ
ਸਾਰਾ ਸ਼ਹਿਰ ਸੋਕੇ ਨੇ ਸਾੜਿਆ ਪਿਐ
ਨਮੀ ਦਾ ਕਿਤੇ ਨਾਂ ਨਿਸ਼ਾਨ ਨਹੀਂ ਦਿੱਸਦਾ.
ਸਭ ਪਾਸੇ ਅੱਗ ਹੀ ਅੱਗ, ਧੂਆਂ ਤੇ ਔਗਿਆਰ
ਛੱਪੜਾਂ ਤੇ ਸਰੋਵਰਾਂ ਵਿਚ
ਪੀਣ ਲਈ ਪਾਣੀ ਦਾ ਇਕ ਤੁਪਕਾ ਨਹੀਂ ਦਿੱਸਦਾ
ਕਾਂ ਦੀ ਚੁੰਝ ਡੁੱਬਣ ਜਿੰਨਾ ਪਾਣੀ ਵੀ ਕਿਤੇ ਨਹੀਂ
ਨਦੀਆਂ ਤੇ ਨਾਲੇ, ਤਲਾ ਤੇ ਝੀਲਾਂ
ਸਭ ਸੁੱਕੇ ਪਏ ਨੇ
ਧਰਤੀ ਦੀਆਂ ਆਂਦਰਾਂ ਤਕ
ਧੁੱਪ ਦੇ ਸੇਕ ਨਾਲ ਧੁੱਖ ਉੱਠੀਆਂ ਨੇ
ਮਦੁਰਈ ਦੇ ਭੰਡਾਰਾਂ ਵਿਚ,
ਅੰਨ ਦਾ ਇਕ ਦਾਣਾ ਨਹੀਂ ਰਿਹਾ
ਪੂਰੇ ਦੇ ਪੂਰੇ ਰਾਜ ਵਿਚ
ਕੋਈ ਵਿਆਹ ਨਹੀਂ, ਕੋਈ ਸ਼ਾਦੀ ਨਹੀਂ,
ਚਹੁੰਕੂਟੀਂ ਘੱਟੇ-ਮਿੱਟੀ ਦਾ
ਰਾਜ ਹੋਇਆ ਪਿਐ।
ਰੁੱਖ ਆਪਣੇ ਸੁੱਕੇ ਤੇ ਸੜੇ ਹੋਏ ਪੱਤੇ ਝਾੜ ਕੇ
ਖੜੇ ਹਨ, ਨੰਗ-ਮੁਨੰਗੇ,
ਧਰਤੀ ਫੁਕ ਰਹੀ ਹੈ
ਹਰਿਆਵਲ ਦਾ ਨਾਂ-ਨਿਸ਼ਾਨ ਨਹੀਂ,
ਕੋਈ ਪੰਛੀ ਵੀ ਨਹੀਂ ਫੜਕ ਸਕਦਾ
ਉਨ੍ਹਾਂ ਲਈ ਧਰਤ ਉੱਤੇ ਕੋਈ ਸਹਾਰਾ ਨਹੀਂ ਰਿਹਾ।
ਕੋਈ ਸਮਾਂ ਸੀ
ਜਦੋਂ ਮਦੁਰਈ ਸ਼ਹਿਰ ਦੀਆਂ ਹਵੇਲੀਆਂ ਉੱਤੇ
ਲਹਿਰਾਉਂਦੇ ਸਨ ਰੰਗ-ਬਰੰਗੇ ਝੰਡੇ !
ਹੁਣ ਲੋਕ
ਭੱਜੇ ਜਾਂਦੇ ਨੇ ਦੂਰ ਦੂਰ
ਆਸਰੇ ਦੀ ਭਾਲ ਵਿਚ,
ਜਿਵੇਂ ਕਿਸੇ ਦੁਸ਼ਮਨ ਤੋਂ ਡਰ ਕੇ ਭੱਜੇ ਹੋਣ।
ਸੋਕੇ ਦੇ ਮਾਰੇ ਉਹ

ਜਾਂਦੇ ਨੇ ਪਰਾਏ ਦੇਸਾਂ ਵੱਲ
ਮਦੁਰਈ ਵਿਚ ਖਾਣ ਲਈ ਧਾਈਂ ਕੋਈ ਨਹੀਂ
ਇਸ ਦੇ ਦੁਆਲੇ ਦੇ ਜੰਗਲਾਂ ਵਿਚ
ਬਿਰਛਾਂ ਉੱਤੇ ਪੱਤਾ ਕੋਈ ਨਹੀਂ ਦਿੱਸਦਾ
ਕਮਾਦ ਦੇ ਮਿੱਠੇ ਗੰਨੇ
ਸਰਕੜੇ ਬਣੇ ਖੜੇ ਨੇ।
ਵੱਡੀ ਨਗਰੀ ਮਦੁਰਈ ਵਿਚ
ਕੋਈ ਆਸਰਾ ਨਹੀਂ, ਕੋਈ ਛਾਂ ਨਹੀਂ।
ਜੋ ਨਿਕਲ ਨਹੀਂ ਸਕੇ
ਉਹ ਵੀ ਸ਼ੋਕ ਦੇ ਸਾਗਰ ਵਿਚ ਡੁੱਬੇ ਹੋਏ ਨੇ
ਬੇਰੌਣਕ, ਤੇਜਹੀਨ ਚਿਹਰੇ
ਭੁੱਖ ਨਾਲ ਕੱਲ-ਵੱਲ, ਰੋਟੀ ਨੂੰ ਤਰਸਦੇ,
ਚੁਪਾਸੀਂ ਭਟਕਦੇ।
ਬਾਰ੍ਹਾਂ ਸਾਲਾਂ ਦਾ ਲੰਮਾ ਕਾਲ
ਲਾਸ਼ਾਂ ਵਰਗੇ ਮੂੰਹ
ਅੰਦਰ ਧਸੀਆਂ ਅੱਖਾਂ
ਤੀਵੀਂ, ਮਰਦ, ਬੱਚੇ, ਬੁੱਢੇ —
ਸਭ ਨੱਸੀ ਜਾਂਦੇ, ਉੱਘੜ-ਦੁੱਘੜ,
ਕਿਸੇ ਦੂਰ-ਵਸੇਂਦੇ ਪਰਦੇਸ ਵੱਲ
ਜਿਸ ਨੂੰ ਉਹ ਜਾਣਦੇ ਨਹੀਂ, ਬੁੱਝਦੇ ਨਹੀਂ।

ਤਮਿਲਨਾਡੂ ਦੀ ਇਸ ਘੋਰ ਦੁਰਦਸ਼ਾ ਕਰਕੇ ਲੱਖਾਂ ਲੋਕ, ਬਰਤਾਨੀਆ ਤੇ ਫ਼ਰਾਂਸ ਦੇ ਉਪਨਿਵੇਸ਼ਾਂ ਦੇ ਲਾਲਚ ਵਿਚ ਫਸ ਕੇ, ਘਰ ਛੱਡਣ ਲਈ ਮਜਬੂਰ ਹੋ ਗਏ। ਇਸ ਮੰਦਹਾਲੀ ਨੇ ਮਹਾਤਮਾ ਗਾਂਧੀ ਦਾ ਧਿਆਨ ਵੀ ਖਿੱਚਿਆ। ਸਤੰਬਰ 1929 ਦੇ ਅੰਤ ਵਿਚ ਮਦੁਰਈ ਦੀ ਯਾਤਰਾ ਵੇਲੇ, ਓਥੋਂ ਦੇ ਕਿਰਸਾਣੀ ਦਲਿੱਦਰ ਨੂੰ ਵੇਖ ਕੇ, ਗਾਂਧੀ ਜੀ ਏਨੇ ਦੁਖੀ ਹੋਏ ਕਿ ਉਨ੍ਹਾਂ ਨੇ ਸੀਤੇ ਹੋਏ ਕੱਪੜੇ ਤਿਆਗ ਕੇ ਲੰਗੋਟੀ ਧਾਰਨ ਕਰ ਲਈ ਤੇ ਪ੍ਰਣ ਕੀਤਾ ਕਿ ਅੱਗੋਂ ਲਈ ਮੈਂ ਕੇਵਲ ਪਰਨੇ ਨਾਲ ਹੀ ਗੁਜ਼ਾਰਾ ਕਰਿਆ ਕਰਾਂਗਾ। ਉਨ੍ਹਾਂ ਕਿਹਾ :

> ਮੇਰੇ ਕਹਿਣ ਉੱਤੇ ਬਦੇਸੀ ਕੱਪੜੇ ਫੂਕ ਦਿੱਤੇ ਗਏ ਪਰ ਉਹ ਏਨੇ ਗ਼ਰੀਬ ਹਨ ਕਿ ਖੱਦਰ ਵੀ ਨਹੀਂ ਖ਼ਰੀਦ ਸਕਦੇ। ਹੁਣ ਉਨ੍ਹਾਂ ਨੂੰ ਸ਼ਾਇਦ ਲੰਗੋਟੀਆਂ ਨਾਲ ਹੀ ਗੁਜ਼ਾਰਾ ਕਰਨਾ ਪਵੇਗਾ। ਮੈਂ ਉਨ੍ਹਾਂ ਦੇ ਦਲਿੱਦਰ ਦਾ ਭਾਗੀ ਹੋਣ ਲਈ, ਅੱਜ ਤੋਂ, ਧੋਤੀ, ਕੁੜਤੇ ਤੇ ਟੋਪੀ ਦੇ ਤਿਆਗ ਦਾ ਨਿਸਚਾ ਕਰ ਲਿਆ ਹੈ। ਹੁਣ ਮੈਂ ਸਿਰਫ਼ ਲੰਗੋਟੀ ਤੇ ਇਕ ਚਾਦਰ ਨਾਲ ਹੀ ਕੰਮ ਚਲਾਵਾਂਗਾ। ਚਾਦਰ ਵੀ ਕੇਵਲ ਸਰੀਰ ਦੀ ਰੱਖਿਆ ਲਈ ਹੀ ਵਰਤਾਂਗਾ, ਐਵੇਂ ਨਹੀਂ"।

### *ਆਜ਼ਾਦੀ ਤੋਂ ਪਿੱਛੋਂ ਦੀਆਂ ਪ੍ਰਵਿਰਤੀਆਂ*

ਸੰਨ 1947 ਵਿਚ ਆਜ਼ਾਦੀ ਦੀ ਪ੍ਰਾਪਤੀ ਪਿੱਛੋਂ, ਤਮਿਲਨਾਡੂ ਨੇ ਆਰਥਿਕ, ਸਾਹਿੱਤਿਕ ਤੇ ਸਭਿਆਚਾਰਕ ਜਾਗ੍ਰਤੀ ਦਾ ਅਨੁਭਵ ਕੀਤਾ।

ਮਹਾਰਾਸ਼ਟਰ ਨੂੰ ਛੱਡ ਕੇ ਤਮਿਲਨਾਡੂ, ਭਾਰਤ ਦਾ ਸਭ ਤੋਂ ਵੱਧ ਉਦਯੋਗਮਈ ਪ੍ਰਦੇਸ਼ ਹੈ। ਬਿਜਲੀ ਦੇ ਨਿਯਮਿਤ ਉਤਪਾਦਨ, ਤਕਨੀਕੀ ਗਿਆਨ ਦੀ ਮੌਜੂਦਗੀ ਤੇ ਮੰਤਰੀ-ਮੰਡਲਾਂ ਦੀਆਂ ਦੂਰਦਰਸ਼ੀ ਨੀਤੀਆਂ ਦੇ ਕਾਰਨ, ਇਹ ਸਭ ਕੁੱਝ ਸੰਭਵ ਹੋ ਸਕਿਆ ਹੈ। ਬਰਮਾ, ਸ੍ਰੀ ਲੰਕਾ, ਆਦਿ ਦੇਸਾਂ ਵਿੱਚੋਂ ਭਾਰਤੀ ਉਦਯੋਗਪਤੀਆਂ ਦੀ ਵਾਪਸੀ ਨੇ ਇਨ੍ਹਾਂ ਜਤਨਾਂ ਵਿਚ ਹੋਰ ਵਾਧਾ ਕਰ ਦਿੱਤਾ ਹੈ।

ਮਦਰਾਸ ਸ਼ਹਿਰ ਵਿਚ ਖਣਿਜ ਤੇਲ ਨੂੰ ਸਾਫ਼ ਕਰਨ ਦੀ ਵਿਸ਼ਾਲ ਰੀਫ਼ਾਈਨਰੀ ਤੇ ਆਦਰਸ਼ ਉਦਯੋਗਿਕ ਬਸਤੀਆਂ ਦੀ ਸਥਾਪਤੀ ਤਮਿਲਨਾਡੂ ਦੇ ਉਦਯੋਗਿਕ ਵਿਕਾਸ ਦੇ ਮਾਨਦੰਡ ਹਨ। ਮੋਟਰ-ਗੱਡੀਆਂ ਬਣਾਉਣ ਵਿਚ ਸਭ ਤੋਂ ਅੱਗੇ ਹੋਣ ਦੇ ਕਾਰਨ ਮਦਰਾਸ ਨੂੰ ਭਾਰਤ ਦਾ 'ਡੀਟ੍ਰਾਇਟ' ਕਿਹਾ ਜਾਂਦਾ ਹੈ। ਮਦਰਾਸ ਮੈਂਤੂਰ ਤੇ ਤੂਤੀਕੋਰਿਨ ਦੇ ਆਸ-ਪਾਸ ਪੈਟਰੋਲ ਨਾਲ ਬਣਨ ਵਾਲੀਆਂ ਰਸਾਇਣਾਂ ਨੂੰ ਬਣਾਉਣ ਵਾਲੇ ਕਾਰਖ਼ਾਨਿਆਂ ਦਾ ਜਾਲ ਵਿਛਿਆ ਹੋਇਆ ਹੈ।

ਨੇਈਵੇਲੀ ਦੀਆਂ ਖਾਣਾਂ ਵਿੱਚੋਂ ਨਿਕਲਣ ਵਾਲੇ ਭੂਰੇ ਕੋਲੇ (ਲਿਗਨਾਈਟ) ਨੇ ਬਿਜਲੀ ਤੇ ਯੂਰੀਆ ਖਾਦ ਦੇ ਉਤਪਾਦਨ ਵਿਚ ਭਾਰੀ ਵਾਧਾ ਕੀਤਾ ਹੈ। ਇਸ ਕੋਲੇ ਦੇ ਬੁਰਾਦੇ ਦੀਆਂ ਇੱਟਾਂ ਢਾਲ ਕੇ ਉਨ੍ਹਾਂ ਦੀ ਵਰਤੋਂ ਘਰਾਂ ਵਿਚ ਬਾਲਣ ਵਜੋਂ ਕੀਤੀ ਜਾਂਦੀ ਹੈ। ਸੇਲਮ ਵਿਚ ਛੇਤੀ ਹੀ ਲੋਹੇ ਦਾ ਕਾਰਖ਼ਾਨਾ ਲੱਗਣ ਵਾਲਾ ਹੈ।

ਪਾਣੀ ਦੇ ਪੰਪ ਤੇ ਹੋਰ ਕਈ ਤਰ੍ਹਾਂ ਦੇ ਮਸ਼ੀਨੀ ਸੰਦ ਤੇ ਕਮਾਏ ਹੋਏ ਚਮੜੇ ਦੇ ਨਿਕਾਸ ਵਿਚ ਤਮਿਲਨਾਡੂ ਭਾਰਤ ਦੇ ਹੋਰ ਰਾਜਾਂ ਨਾਲੋਂ ਬਹੁਤ ਅੱਗੇ ਹੈ। ਏਥੇ ਇਕ ਹੋਰ ਉਦਯੋਗ ਫ਼ਿਲਮਸਾਜ਼ੀ ਦਾ ਹੈ। ਤਮਿਲ ਹੀ ਨਹੀਂ, ਹਿੰਦੀ ਫ਼ਿਲਮਾਂ ਬਣਾਉਣ ਵਿਚ ਵੀ ਮਦਰਾਸ ਦਾ ਨਾਂ ਵਰਣਨਯੋਗ ਹੈ। ਇਸ ਦ੍ਰਿਸ਼ਟੀ ਤੋਂ ਉਸ ਨੂੰ ਭਾਰਤ ਦਾ 'ਹਾਲੀਵੁਡ' ਕਿਹਾ ਜਾ ਸਕਦਾ ਹੈ।

ਕੋਇੰਬਤੂਰ ਤੇ ਉਸ ਤੋਂ ਕੁੱਝ ਘਟ ਕੇ ਮਦੁਰਈ, ਦੱਖਣ ਵਿਚ, ਕੱਪੜੇ ਦੇ ਬੜੇ ਵੱਡੇ ਕੇਂਦਰ ਰਹੇ ਹਨ। ਅਹਿਮਦਾਬਾਦ ਦੀ ਤਰ੍ਹਾਂ, ਏਥੇ ਕਤਾਈ, ਬੁਣਾਈ ਤੇ ਰੰਗਾਈ ਦੇ ਕਾਰਖ਼ਾਨੇ ਇੱਕੋ ਥਾਂ ਨਹੀਂ ਹੁੰਦੇ। ਦੱਖਣ ਭਾਰਤ ਦੇ ਬਹੁਤੇ ਕਾਰਖਾਨੇਦਾਰ ਸੂਤਰ ਤਿਆਰ ਕਰ ਕੇ ਹੀ ਪ੍ਰਸੰਨ ਹੋ ਜਾਂਦੇ ਹਨ। ਇਹ ਸੂਤਰ ਹੱਥੀਂ ਚੱਲਣ ਵਾਲੀਆਂ ਖੱਡੀਆਂ ਦੇ ਮਾਹਰ ਕਾਰੀਗਰਾਂ ਨੂੰ ਵੇਚਿਆ ਜਾਂਦਾ ਹੈ। ਚੀਨੀ ਤੇ ਸੀਮਿੰਟ ਦੀ ਪੈਦਾਵਾਰ ਵਿਚ ਵੀ ਤਮਿਲਨਾਡੂ ਨੇ ਬੜੀ ਤਿੱਖੀ ਤੋਰ ਨਾਲ ਤਰੱਕੀ ਕੀਤੀ ਹੈ ਤੇ ਕਾਗ਼ਜ਼ ਦੀਆਂ ਕਈ ਮਿੱਲਾਂ ਵੀ ਕਾਇਮ ਹੋ ਚੁੱਕੀਆਂ ਹਨ।

ਖੇਤੀ ਦੇ ਮਾਮਲੇ ਵਿਚ ਵਲੈਤੀ ਖਾਦ ਤੇ ਮਸ਼ੀਨਾਂ ਦੀ ਵਰਤੋਂ ਦੇ ਕਾਰਨ ਅਨਾਜ ਦੀ ਪੈਦਾਵਾਰ ਲਗਾਤਾਰ ਵਧ ਰਹੀ ਹੈ। ਪਰ ਮਸ਼ੀਨਾਂ ਨੂੰ ਅਪਣਾਉਣ ਦਾ ਅਮਲ ਕੁੱਝ ਢਿੱਲਾ-ਢਿੱਲਾ ਚਲ ਰਿਹਾ ਹੈ। ਰਾਜ ਦੇ ਕੱਪੜੇ ਤੇ ਬਨਸਪਤੀ ਤੇਲ ਬਣਾਉਣ ਲਈ ਤਿਲਾਂ ਆਦਿ

ਦੀ ਪੈਦਾਵਾਰ ਵੱਲ ਵਧੇਰੇ ਧਿਆਨ ਦੇਣ ਦੀ ਰੁਚੀ ਵਧ ਰਹੀ ਹੈ।

ਕਾਂਚੀਪੁਰਮ ਤੇ ਸੰਗਲੀ ਵਿਚ ਸਾੜ੍ਹੀਆਂ ਦੀ ਬੁਣਾਈ ਤੇ ਮਦੁਰਈ ਦੀ ਰੰਗਾਈ ਤੇ ਬੁਣਾਈ ਦੀ ਛੋਟੀ ਦਸਤਕਾਰੀ ਜ਼ਿਕਰ ਦੇ ਕਾਬਿਲ ਹੈ। ਮਦੁਰਈ ਦੇ ਦੱਖਣ ਦੇ ਸੋਕੇ ਦੇ ਮਾਰੇ ਹੋਏ ਇਲਾਕਿਆਂ ਵਿਚ ਮਾਚਸਾਂ ਬਹੁਤ ਵੱਡੇ ਪੈਮਾਨੇ ਉੱਤੇ ਬਣਦੀਆਂ ਹਨ। ਭਾਰਤ ਵਿਚ ਮਾਚਸਾਂ ਦਾ ਚਾਲ੍ਹੀ ਫ਼ੀ-ਸਦੀ ਭਾਗ ਸ਼ਿਵਕਾਸ਼ੀ ਤੇ ਉਸ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਬਣਦਾ ਹੈ।

ਆਜ਼ਾਦੀ ਮਿਲਣ ਤੋਂ ਬਾਅਦ ਭਾਰਤ ਦੇ ਰਾਜਾਂ ਨੂੰ ਭਾਸ਼ਾਵਾਂ ਦੇ ਆਧਾਰ ਉੱਤੇ ਮੁੜ ਕੇ ਵੰਡਿਆ ਗਿਆ। ਇਸ ਨਾਲ ਸਾਰੀਆਂ ਪ੍ਰਾਦੇਸ਼ਿਕ ਭਾਸ਼ਾਵਾਂ ਨੂੰ ਬੜਾ ਉਤਸਾਹ ਮਿਲਿਆ। ਸ੍ਰੀ ਲੰਕਾ, ਮਲੇਸ਼ੀਆ, ਸਿੰਗਾਪੁਰ, ਫ਼ਿਜੀ, ਮੌਰੀਸ਼ਿਸ ਤੇ ਦੱਖਣੀ ਅਫ਼ਰੀਕਾ ਵਿਚ ਤਮਿਲ-ਭਾਸ਼ੀ ਲੋਕਾਂ ਦੀ ਗਿਣਤੀ ਕਾਫੀ ਹੋਣ ਦੇ ਕਾਰਨ ਤਮਿਲ ਨੂੰ ਇਕ ਤਰ੍ਹਾਂ ਦੀ ਅੰਤਰ-ਰਾਸ਼ਟਰੀ ਮਾਨਤਾ ਮਿਲ ਚੁੱਕੀ ਹੈ। ਯੂਨੈਸਕੋ ਰਾਹੀਂ ਤਮਿਲ ਭਾਸ਼ਾ ਦੇ ਗੌਰਵਮਈ ਗ੍ਰੰਥਾਂ ਨੂੰ ਯੂਰਪ ਦੀਆਂ ਭਾਸ਼ਾਵਾਂ ਵਿਚ ਅਨੁਦਿਤ ਕਰਾਉਣ ਦੀ ਯੋਜਨਾ ਕਰਕੇ ਇਸ ਨੂੰ ਪੱਛਮੀ ਦੇਸਾਂ ਵਿਚ ਮਾਨਤਾ ਪ੍ਰਾਪਤ ਹੋ ਚੁੱਕੀ ਹੈ। ਤਮਿਲ ਭਾਸ਼ਾ ਤੇ ਸਾਹਿੱਤ ਨਾਲ ਸੰਬੰਧਿਤ ਸਭਾਵਾਂ ਤੇ ਜਲਸੇ ਕੁਆਲਾਲੰਪੁਰ ਤੋਂ ਲੈ ਕੇ ਪੈਰਿਸ ਤਕ ਅਨੇਕ ਸ਼ਹਿਰਾਂ ਵਿਚ ਹੁੰਦੇ ਰਹਿੰਦੇ ਹਨ। ਸੰਸਾਰ ਦੇ ਤਕਰੀਬਨ ਵੀਹ ਦੇਸਾਂ ਦੀ ਸਹਾਇਤਾ ਨਾਲ, ਤਮਿਲ ਦੇ ਵਿਸ਼ੇਸ਼ ਅਧਿਐਨ ਲਈ ਮਦਰਾਸ ਵਿਚ ਇਕ ਅੰਤਰ-ਰਾਸ਼ਟਰੀ ਸੰਸਥਾਨ ਕਾਇਮ ਕਰਨ ਦੀ ਯੋਜਨਾ ਬਣ ਚੁੱਕੀ ਹੈ।

ਧਾਰਮਿਕ ਖੇਤਰਾਂ ਵਿਚ ਵੀ ਬੜੇ ਜ਼ੋਰ ਸ਼ੋਰ ਦੀ ਹਿਲਜੁਲ ਦਿੱਸਣ ਲਗ ਪਈ ਹੈ। ਪੁਰਾਣੇ ਮੰਦਰਾਂ ਦੀ ਮੁਰੰਮਤ ਤੇ ਨਵਿਆਂ ਦੀ ਉਸਾਰੀ ਬੜੇ ਵੱਡੇ ਪੈਮਾਨੇ ਉੱਤੇ ਹੋ ਰਹੀ ਹੈ। ਇਨ੍ਹਾਂ ਉੱਤੇ ਹੁਣ ਕਿਸੇ ਖ਼ਾਸ ਰਾਜ-ਘਰਾਣੇ ਜਾਂ ਕਿਸੇ ਖ਼ਾਸ ਜਾਤੀ ਦਾ ਅਧਿਕਾਰ ਨਹੀਂ ਰਿਹਾ। ਹੁਣ ਇਨ੍ਹਾਂ ਦੀ ਦੇਖ-ਭਾਲ ਦੀ ਜ਼ਿੰਮੇਵਾਰੀ ਸਾਡੇ ਲੋਕਾਂ ਦੇ ਸਿਰ ਉੱਤੇ ਆ ਪਈ ਹੈ ਤੇ ਇਸੇ ਲਈ ਇਨ੍ਹਾਂ ਦਾ ਖ਼ਰਚਾ ਲੋਕ ਰਲ ਮਿਲ ਕੇ ਕਰਦੇ ਹਨ। ਹਿੰਦੂਆਂ ਵੱਲੋਂ ਧਰਮ-ਬਦਲੀ ਹੁਣ ਬੀਤੇ ਸਮੇਂ ਦੀ ਗੱਲ ਬਣ ਕੇ ਰਹਿ ਗਈ ਹੈ। ਧਰਮਾਂ ਦੇ ਆਪਸੀ ਸੰਬੰਧਾਂ ਬਾਰੇ ਹਰ ਧਰਮ ਦਾ ਰਵੱਈਆ ਮਿਤਰਤਾਪੂਰਨ ਹੈ। ਇਸੇ ਤਰ੍ਹਾਂ, ਇੱਕੋ ਧਰਮ ਦੀਆਂ ਵੱਖ-ਵੱਖ ਸੰਪ੍ਰਦਾਵਾਂ ਦੇ ਆਪਸੀ ਸੰਬੰਧ ਵੀ ਸੁਹਿਰਦ ਤੇ ਉਦਾਰ ਹੋ ਗਏ ਹਨ। ਸ਼ੈਵਾਂ ਤੇ ਵੈਸ਼ਨਵਾਂ ਵਿਚ ਹੁਣ ਆਪਸੀ ਕੁੜੱਤਣ ਨਹੀਂ ਰਹੀ ਤੇ ਪ੍ਰੋਟੈਸਟੈਂਟਾਂ ਨੇ ਕੈਥੋਲਿਕ ਵੱਲ ਪੁਰਾਣੇ ਅਵਿਸ਼ਵਾਸ ਤੇ ਹਠ-ਧਰਮੀ ਵਾਲਾ ਵਤੀਰਾ ਛੱਡ ਦਿੱਤਾ ਹੈ। ਪ੍ਰੋਟੈਸਟੈਂਟਾਂ ਦੇ ਵੱਖ-ਵੱਖ ਫ਼ਿਰਕੇ, 'ਦਕਸ਼ਿਨ ਭਾਰਤੀਯ ਚਰਚਾਂ ਦੀ ਛਤਰ-ਛਾਇਆ ਹੇਠ ਇਕੱਠੇ ਹੋ ਗਏ ਹਨ।

ਸਭਿਆਚਾਰਕ ਵਿਰਸੇ ਦੇ ਖੇਤਰ ਵਿਚ ਵੀ ਨਵੀਂ ਜਾਗ੍ਰਤੀ ਆਈ ਹੈ। ਰੰਗ-ਮੰਚ ਸਦਾ ਤੋਂ ਕਾਰਜਸ਼ੀਲ ਰਿਹਾ ਹੈ। ਤਮਿਲ-ਸੰਗੀਤ ਨੂੰ ਸੰਭਾਲਣ ਤੇ ਵਧਾਉਣ ਦੇ ਅੰਦੋਲਨ ਨੂੰ ਲੋਕਾਂ ਦਾ ਜ਼ਬਰਦਸਤ ਸਮਰਥਨ ਮਿਲਿਆ ਹੈ ਤੇ ਹੁਣ ਇਹ ਪੱਕੇ ਪੈਰੀਂ ਖੜਾ ਹੋ ਗਿਆ ਹੈ। ਮਨੋਰੰਜਨ ਦੇ ਕਾਰਜਕ੍ਰਮਾਂ ਤੇ ਫ਼ਿਲਮਾਂ ਵਿਚ ਲੋਕ-ਸੰਗੀਤ ਤੇ ਲੋਕ-ਨਾਚ ਨੂੰ ਕਾਫ਼ੀ ਥਾਂ ਮਿਲ ਰਹੀ ਹੈ।

ਤਮਿਲ ਲੋਕ-ਗੀਤਾਂ ਦਾ ਸੰਗ੍ਰਹਿ ਯੂਰਪ ਦੇ ਵਿਦਵਾਨਾਂ ਨੇ ਸ਼ੁਰੂ ਕੀਤਾ ਸੀ। ਉਨ੍ਹਾਂ ਦਿਨਾਂ ਵਿਚ ਭਾਰਤ ਦੇ ਪਰੰਪਰਾਵਾਦੀ ਵਿਦਵਾਨ ਇਹੋ ਜਿਹੀਆਂ ਗੱਲਾਂ ਨੂੰ ਤੁੱਛ ਸਮਝਦੇ ਸਨ

ਤੇ ਬੜੀ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਸਨ, ਪਰ ਹੁਣ ਇਨ੍ਹਾਂ ਨੂੰ ਸਾਹਿੱਤ ਦੇ ਬੜੇ ਮਹਤੂੰ ਵਾਲੇ ਅੰਗ ਦੇ ਰੂਪ ਵਿਚ ਵੇਖਿਆ ਜਾਂਦਾ ਹੈ। ਲੋਕ-ਗੀਤ ਤੇ ਲੋਕ-ਕਥਾਵਾਂ, ਵਿਦਿਆਲਿਆਂ ਦੇ ਪਾਠ-ਕ੍ਰਮਾਂ ਵਿਚ ਸ਼ਾਮਿਲ ਹੋ ਚੁੱਕੀਆਂ ਹਨ। ਇਹੀ ਨਹੀਂ, ਇਨ੍ਹਾਂ ਉੱਤੇ ਵਿਸ਼ਵ-ਵਿਦਿਆਲਿਆਂ ਵਿਚ ਖੋਜ ਵੀ ਹੋਣ ਲਗ ਪਈ ਹੈ।

ਤਮਿਲਨਾਡੂ ਵਿਚ ਸਿਨੇਮਾ-ਘਰਾਂ ਦੀ ਗਿਣਤੀ ਬਾਕੀ ਸਾਰੇ ਦੇਸ ਦੀ ਔਸਤ ਤੋਂ ਦੂਣੀ ਹੈ। ਇਸ ਦਾ ਲੋਕਾਂ ਦੀ ਵਿਚਾਰਧਾਰਾ ਤੇ ਵਰਤੋਂ ਵਾਲੀਆਂ ਵਸਤਾਂ ਦੀ ਖਪਤ ਉੱਤੇ ਬੜਾ ਵਿਆਪਕ ਪ੍ਰਭਾਵ ਪਿਆ ਹੈ।

ਹੁਣ ਖਾਣ-ਪੀਣ ਦੇ ਖੇਤਰ ਵਿਚ ਵਧੇਰੇ ਸੰਤੁਲਿਤ ਭੋਜਨ-ਸਮੱਗਰੀ ਦਾ ਪ੍ਰਚਾਰ ਹੋ ਰਿਹਾ ਹੈ। ਸ਼ਹਿਰੀ ਖੇਤਰਾਂ ਵਿਚ ਚਾਵਲ ਦੀ ਥਾਂ ਕਣਕ ਦੀ ਵਰਤੋਂ ਵਧਦੀ ਜਾ ਰਹੀ ਹੈ। ਰੋਟੀ, ਡਬਲਰੋਟੀ, ਕੇਕ, ਆਦਿ ਚਾਲੂ ਹੋ ਗਏ ਹਨ। ਉੱਚੀਆਂ ਸ਼੍ਰੇਣੀਆਂ ਵਿਚ ਜਨਮ-ਦਿਨ ਉੱਤੇ ਕੇਕ ਕੱਟਣ ਦੀ ਰਸਮ ਪੱਕੀ ਹੁੰਦੀ ਜਾਂਦੀ ਹੈ। 'ਉਨਪਤੁ ਨਾੜੀ ਉਡੁੱਪਨ ਇਰੰਡੂ' (ਮੁੱਠੀ ਕੁ ਭੱਤ ਖਾਣ ਨੂੰ ਤੇ ਗੋਡਿਆਂ ਤਕ ਦਾ ਪਰਨਾ ਪਾਉਣ ਨੂੰ) ਵਾਲੀ ਸਾਦਗੀ ਹੁਣ ਪੁਰਾਣੇ ਜ਼ਮਾਨੇ ਦੀ ਗੱਲ ਬਣ ਕੇ ਰਹਿ ਗਈ ਹੈ। ਹੁਣ ਤਾਂ ਦੱਖਣ ਦੀ ਭਿਆਨਕ ਗਰਮੀ ਵਿਚ ਵੀ ਗੱਭਰੂ ਤੇ ਮੁਟਿਆਰਾਂ ਨਾਇਲਨ ਦੀਆਂ ਸਾੜ੍ਹੀਆਂ ਤੇ ਟੈਰੀਲੀਨ ਦੀਆਂ ਕਮੀਜ਼ਾਂ ਪਾਈ ਫਿਰਦੀਆਂ ਹਨ। ਸੁਖ ਦੇ ਸਾਧਨਾਂ ਦੀ ਵਰਤੋਂ ਤੇ ਦੇਸਾਂ ਬਦੇਸਾਂ ਵਿਚ ਸੈਰ-ਸਪਾਟੇ ਦੀ ਇੱਛਾ ਆਮ ਜਿਹੀ ਗੱਲ ਹੋ ਗਈ ਹੈ।

ਬਰਤਾਨਵੀ ਹਾਕਮਾਂ ਵੱਲੋਂ ਚਾਲੂ ਕੀਤੀ ਬਿਜਲੀ ਹੁਣ ਤਮਿਲਨਾਡੂ ਦੇ ਪਿੰਡ ਪਿੰਡ ਵਿਚ ਪਹੁੰਚ ਚੁੱਕੀ ਹੈ। ਡਿੰਡੀਗੁਲ ਦੇ ਪਿੰਡਾਂ ਵਿਚ ਗਾਇਆ ਜਾਣ ਵਾਲਾ ਇਕ ਲੋਕ ਗੀਤ ਦੱਸਦਾ ਹੈ ਕਿ ਬਿਜਲੀ ਲੋਕਾਂ ਵਿਚ ਕਿੰਨੀ ਪਿਆਰੀ ਬਣ ਚੁੱਕੀ ਹੈ :

ਗੋਰੇ ਸਾਹਿਬਾਂ ਨੇ ਨੀਲਗਿਰੀ ਦੇ ਬਿਜਲੀ-ਘਰਾਂ ਵਿਚ
ਬਿਜਲੀ ਪੈਦਾ ਕਰ ਕੇ
ਥਾਓਂ-ਥਾਈਂ ਤਾਰਾਂ ਦੇ ਜਾਲ ਵਿਛਾ ਦਿੱਤੇ ਨੇ
ਇਨ੍ਹਾਂ ਤਾਰਾਂ ਨੂੰ ਹੱਥ ਲਾਈਏ ਤਾਂ ਝਟਕਾ ਲਗਦੈ
ਜੋ ਜਾਨ ਦਾ ਖਉ ਬਣ ਸਕਦੈ।
ਇਹ ਤਾਰਾਂ ਬੋਰੀਆਂ ਸੀਣ ਵਾਲੇ ਸੂਏ ਵਰਗੀਆਂ ਨੇ
ਤੇ ਇਨ੍ਹਾਂ ਰਾਹੀਂ ਬਿਜਲੀ ਆਉਂਦੀ ਏ।
ਨੀਲਗਿਰੀ ਦੀਆਂ ਪਹਾੜੀਆਂ ਤੋਂ ਕੋਇੰਬਤੂਰ ਦੇ ਰਾਹ ਵੱਲੋਂ
ਇਨ੍ਹਾਂ ਬਿਜਲੀ-ਘਰਾਂ ਦੇ ਬਣਾਉਣ ਉੱਤੇ
ਅਤੇ ਸੇਮਪੱਤੀ ਤੋਂ ਚੁਪਾਸੀ ਤਾਰਾਂ ਦਾ ਜਾਲ ਵਿਛਾਉਣ ਉੱਤੇ
ਲੱਖਾਂ ਰੁਪੈ ਖ਼ਰਚ ਹੋ ਗਏ ਨੇ।

## 2

# ਮਿਥ ਤੇ ਪੁਰਾਣ

ਤਮਿਲਨਾਡੂ ਦੀਆਂ ਲੋਕ-ਕਥਾਵਾਂ ਤੇ ਪੌਰਾਣਿਕ ਉਡਾਰੀਆਂ ਦੀਆਂ ਜੜ੍ਹਾਂ ਮੋਇਓਂ-ਜੋ-ਦੜੋ, ਤੇ ਹੜਪਾ ਅਤੇ ਦ੍ਰਵਿੜ ਸੰਸਕ੍ਰਿਤੀ ਦੇ ਹੋਰ ਪੁਰਾਣੇ ਸੋਮਿਆਂ ਤਕ ਪਹੁੰਚਦੀਆਂ ਹਨ। ਇਨ੍ਹਾਂ ਸਾਰੀਆਂ ਉੱਤੇ ਸ਼ੈਵ ਸੰਪਦਾਇ ਦਾ ਪ੍ਰਭਾਵ ਸਾਫ਼ ਨਜ਼ਰ ਆਉਂਦਾ ਹੈ। ਸ਼ੈਵ ਸੰਪਦਾਇ ਦਾ ਵਿਕਾਸ, ਖੁੱਲ੍ਹ ਕੇ ਤਮਿਲਨਾਡੂ ਵਿਚ ਹੀ ਹੋਇਆ ਤੇ ਏਥੇ ਹੀ ਉਹ ਆਪਣੀ ਚਰਮ ਸੀਮਾ ਤਕ ਪਹੁੰਚੀ। ਤਮਿਲ ਜਾਤੀ ਦੇ ਅਨੁਮਾਨ ਅਨੁਸਾਰ ਸ੍ਰਿਸ਼ਟੀ ਦਾ ਜਨਮ ਮਾਤ੍ਰੀ ਸ਼ਕਤੀ ਤੋਂ ਹੋਇਆ ਹੈ। ਇਸ ਦਾ ਰਖਵਾਲਾ ਤੇ ਪਾਲਣਹਾਰ ਵਿਸ਼ਣੂ ਹੈ ਤੇ ਇਸ ਦਾ ਸੰਘਾਰ ਸ਼ਿਵ ਜੀ ਦੇ ਹੱਥੀਂ ਹੋਵੇਗਾ। ਪਰਲੋ ਦੀ ਇਸ ਸ਼ਕਤੀ ਦੀ ਮਾਨਤਾ ਵਜੋਂ ਆਮ ਲੋਕ ਸ਼ਿਵ ਜੀ ਦੀ ਪੂਜਾ ਕਰਦੇ ਹਨ।

### ਬ੍ਰਹਿਮੰਡ

ਤਮਿਲਨਾਡੂ ਦੇ ਸਭ ਤੋਂ ਪੁਰਾਣੇ ਪ੍ਰਾਪਤ ਗ੍ਰੰਥ ਤੋਲਕਪਿੱਯਮ ਵਿਚ ਧਰਤੀ ਗ੍ਰੈਹਾਂ ਤੇ ਨਛੱਤਰਾਂ ਦੀਆਂ ਸ਼ਕਲਾਂ ਦਾ ਵੇਰਵਾ ਦਿੱਤਾ ਮਿਲਦਾ ਹੈ। ਮਹਾਸਾਗਰਾਂ ਦੀ ਡੂੰਘੀ ਵਾਕਫ਼ੀ ਤੋਂ ਇਨਾਂ, ਤਮਿਲ ਲੋਕਾਂ ਲਈ, ਹਵਾ ਤੇ ਮੌਸਮ ਦਾ ਮੁਕਾਬਲਾ ਕਰਦਿਆਂ, ਵਪਾਰ ਵਾਸਤੇ ਦੂਰ ਯੂਨਾਨ ਤੇ ਰੋਮ ਤਕ ਜਾਣਾ ਸੰਭਵ ਨਹੀਂ ਸੀ। ਸਾਹਸ ਦੀ ਇਸ ਬਿਰਤੀ ਨੇ ਤਮਿਲ ਲੋਕਾਂ ਨੂੰ ਸੰਸਾਰ ਦੀਆਂ ਮਹਾਨ ਸਮੁੰਦਰਗਾਮੀ ਜਾਤੀਆਂ ਵਿੱਚ ਸ਼ਾਮਿਲ ਕਰ ਦਿੱਤਾ ਹੈ। ਯੂਰਪ ਦੇ ਲੋਕਾਂ ਨੇ ਹਮੇਸ਼ਾ ਤਮਿਲ ਜਾਤੀ ਦਾ ਜ਼ਿਕਰ, ਉਨ੍ਹਾਂ ਦੀ ਸਾਹਸਪ੍ਰੀਅਤਾ ਤੇ ਉਦੱਮਸ਼ੀਲਤਾ ਨਾਲ ਜੋੜ ਕੇ ਹੀ ਕੀਤਾ ਹੈ।

'ਯਾਦਮ ਊਰ ਯਾਵਰਮ ਕੇਲਿਰ' (ਸੰਸਾਰ ਦਾ ਹਰ ਸਥਾਨ ਮੇਰਾ ਘਰ ਹੈ ਤੇ ਹਰ ਬੰਦਾ ਮੇਰਾ ਸੱਕਾ ਹੈ) ਵਰਗੇ ਸ਼ਬਦਾਂ ਰਾਹੀਂ ਤਮਿਲ ਦੇ ਇੱਕ ਪੁਰਾਣੇ ਕਵੀ ਨੇ ਸਾਰੇ ਵਿਸ਼ਵ ਦੇ ਇੱਕ ਕੁੰਟਬ ਹੋਣ ਦੀਆਂ ਭਾਵਨਾਵਾਂ ਪ੍ਰਗਟਾਈਆਂ ਹਨ। ਵਰਤਮਾਨ ਜੁਗ ਵਿੱਚ ਇਸ ਨੂੰ ਤਮਿਲ ਵਿਚਾਰਧਾਰਾ ਦਾ ਸਾਰੰਸ਼ ਮੰਨਿਆ ਜਾ ਸਕਦਾ ਹੈ।

ਵਿਦਵਾਨਾਂ, ਰਹੱਸਵਾਦੀਆਂ ਤੇ ਸਿੱਧਾਂ-ਸਾਧਕਾਂ ਦੇ ਬ੍ਰਹਿਮੰਡ ਉੱਤੇ ਅਧਿਕਾਰ ਦੀਆਂ ਸਾਖੀਆਂ ਆਮ ਪ੍ਰਚਲਿਤ ਹਨ, ਜਿਵੇਂ, ਬੱਚਿਆਂ ਦੀ ਪਰਮ ਮਿੱਤਰ ਮੰਨੀ ਜਾਣ ਵਾਲੀ ਅੱਵਈ ਨਾਂ ਵਾਲੀ ਤਮਿਲਨਾਡੂ ਦੀ ਪ੍ਰਸਿੱਧ ਕਵਿੱਤਰੀ ਬਾਰੇ ਦੰਦ-ਕਥਾ ਹੈ ਕਿ ਉਸ ਨੇ 'ਏੱਟਟ ਯੇਨੀ ਅਈਤਾਲਮ ਏਤਿਪ ਪੋਂ' (ਸਭ ਤੋਂ ਉੱਚੀ ਪੌੜੀ ਤੋਂ ਵੀ ਪਰੇਡੇ ਚਲਾ ਜਾ) ਵਰਗੇ ਜਾਦੂਮਈ ਸ਼ਬਦਾਂ ਦੁਆਰਾ, ਆਕਾਸ਼ ਨੂੰ ਦਿਸਹੱਦੇ ਦੇ ਘੇਰੇ ਤੋਂ ਬਾਹਰ ਜਾਣ ਉੱਤੇ ਮਜਬੂਰ ਕਰ ਦਿੱਤਾ

ਸੀ। ਇਸ ਗਾਇਕਾ ਨੇ ਵਿੱਚ ਪੈ ਕੇ ਤਮਿਲਨਾਡੂ ਦੇ ਖ਼ਾਨਾਜੰਗੀ ਵਿੱਚ ਰੁੱਝੇ ਤਿੰਨ ਰਾਜਿਆਂ ਦੀ ਸੁਲਹ-ਸਫ਼ਾਈ ਕਰਵਾ ਦਿੱਤੀ ਸੀ।

**ਸੂਰਜ**

ਬੜੇ ਪ੍ਰਾਚੀਨ ਸਮੇਂ ਤੋਂ ਤਮਿਲ ਲੋਕ ਸੂਰਜ ਦੀ ਪੂਜਾ ਕਰਦੇ ਆਏ ਹਨ। ਉਸ ਨੂੰ 'ਪਾਲਾਰ ਤੋਤੂ ਗਯਾਇਰੂ' (ਸਭ ਦਾ ਪੂਜ) ਕਿਹਾ ਜਾਂਦਾ ਹੈ। ਤਮਿਲ ਪੁਰਾਣ ਦੀਆਂ ਸਾਖੀਆਂ ਅਨੁਸਾਰ ਸੂਰਜ ਇਕ ਰਥ ਵਿਚ ਬੈਠਦਾ ਹੈ, ਜਿਸ ਦੇ ਅੱਗੇ ਸੱਤ ਘੋੜੇ ਜੁੱਪੇ ਹੁੰਦੇ ਹਨ; ਜਿਸ ਦਾ ਪਹੀਆ ਇੱਕ ਹੈ। ਸੂਰਜ ਆਪਣੇ ਰਥ ਵਿੱਚ ਬੈਠ ਕੇ ਮੇਰੂ ਪਰਬਤ ਦੀ ਪਰਕਰਮਾ ਕਰਦਾ ਰਹਿੰਦਾ ਹੈ। ਅਸ੍ਤ ਹੋਣ ਵੇਲੇ ਅਤੇ ਗ੍ਰਹਿਣ ਵੇਲੇ ਚੰਨ ਤੇ ਸੂਰਜ ਨੂੰ ਇੱਕ ਸਰਾਲ ਨਿਗਲ ਲੈਂਦਾ ਹੈ — ਇਹ ਵੀ ਇਕ ਮਨੌਤ ਹੈ।

ਉਦੇ ਹੁੰਦੇ ਸੂਰਜ ਦੀ ਪੂਜਾ ਤਮਿਲਨਾਡੂ ਵਿੱਚ ਬਹੁਤ ਪ੍ਰਚਲਿਤ ਹੈ। 'ਤੇਈ' ਨਾਂ ਵਾਲੇ ਮਹੀਨੇ ਦੇ ਪਹਿਲੇ ਦਿਨ ਨੂੰ ਪੋਂਗਲ ਕਹਿੰਦੇ ਹਨ। ਸੂਰਜ ਦੀ ਉਪਾਸਨਾ ਲਈ ਇਹ ਦਿਨ ਬਹੁਤ ਸ਼ੁਭ ਮੰਨਿਆ ਜਾਂਦਾ ਹੈ। ਇਸੇ ਦਿਨ ਸੂਰਜ ਦਾ ਮਕਰ ਰਾਸ਼ੀ ਤੋਂ ਉੱਤਰ ਵੱਲ ਸੰਕ੍ਰਮਣ ਹੁੰਦਾ ਹੈ। ਜਿਨ੍ਹਾਂ ਥਾਵਾਂ ਅਤੇ ਜਿਨ੍ਹਾਂ ਪਰਿਵਾਰਾਂ ਵਿੱਚ ਮਰਿਆਦਾ ਦਾ ਪਾਲਣ ਕਰੜਾਈ ਨਾਲ ਹੁੰਦਾ ਹੈ, ਉਨ੍ਹਾਂ ਦੇ ਘਰਾਂ ਦੇ ਅੰਦਰ ਖੁੱਲ੍ਹੇ ਵਿਹੜੇ ਵਿਚ ਪੋਂਗਲ ਨਾਂ ਦਾ ਪ੍ਰਸਾਦ ਤਿਆਰ ਕੀਤਾ ਜਾਂਦਾ ਹੈ ਤੇ ਜਾਂ ਫੇਰ ਘਰ ਦੇ ਵੱਡੇ ਦਰਵਾਜ਼ੇ ਦੇ ਸਾਹਮਣੇ ਪਕਾਇਆ ਜਾਂਦਾ ਹੈ।

ਸੂਰਜ-ਪੂਜਾ ਲਈ ਸਭ ਤੋਂ ਪਵਿੱਤਰ ਸਥਾਨ ਕੰਨਿਆ ਕੁਮਾਰੀ ਮੰਨਿਆ ਜਾਂਦਾ ਹੈ। ਏਥੇ ਤਿੰਨ ਸਾਗਰਾਂ (ਹਿੰਦ ਮਹਾਸਾਗਰ, ਅਰਬ ਸਾਗਰ ਤੇ ਬੰਗਾਲ ਦੇ ਉਪ-ਸਾਗਰ) ਦੇ ਕਾਲਪਨਿਕ ਸੰਗਮ ਉੱਤੇ, ਸੂਰਜ ਦੇ ਚੜ੍ਹਨ ਤੇ ਡੁੱਬਣ ਦੇ ਦ੍ਰਿਸ਼ ਅਨੁਪਮ ਹੁੰਦੇ ਹਨ।

ਸ਼ਰਧਾਲੂਆਂ ਲਈ ਸੂਰਜ ਦੀ ਉਪਾਸਨਾ ਇਕ ਲੰਮੇ-ਚੌੜੇ ਕਰਮ-ਕਾਂਡ ਦਾ ਭਾਗ ਹੁੰਦੀ ਹੈ। ਦੱਖਣੀ ਭਾਰਤ ਦੇ ਮੰਦਰਾਂ ਵਿੱਚ ਸੂਰਜ ਦੀਆਂ ਮੂਰਤੀਆਂ ਬਹੁਤ ਮਿਲਦੀਆਂ ਹਨ। ਸੂਰਜ ਦੀ ਸਭ ਤੋਂ ਪੁਰਾਣੀ ਮੂਰਤੀ ਮਹਾਬਲੀਪੁਰਮ ਦੇ ਧਰਮਰਾਜ ਰਥ ਵਿਚ ਮਿਲਦੀ ਹੈ। ਯਾਰ੍ਹਵੀਂ ਸਦੀ ਵਿੱਚ ਚੋਲ ਬੰਸ ਦੇ ਰਾਜੇਂਦ੍ਰ ਨਾਂ ਦੇ ਰਾਜੇ ਨੇ ਤਿਰੂਚਿਰਾਪੱਲੀ ਜ਼ਿਲੇ ਦੇ ਗੰਗਾਈਕੋਂਡ ਚੋਲਪੁਰਮ ਵਾਲੇ ਅਸਥਾਨ ਉੱਤੇ ਇੱਕ ਵੱਡੇ ਮੰਦਰ ਵਿੱਚ ਇੱਕ ਸੂਰਜਯੰਤਰ ਸਥਾਪਿਤ ਕੀਤਾ ਸੀ।

ਤੰਜਾਊਰ ਜ਼ਿਲੇ ਦੇ ਸੂਰਯਨਾਰਕੋਇਲ ਨਾਮੀ ਅਸਥਾਨ ਉੱਤੇ ਚੋਲ ਬੰਸ ਦੇ ਹੀ ਕੁਲੋਤੁੰਗ ਨਾਮੀ ਰਾਜੇ ਨੇ ਸੂਰਜ ਦਾ ਇੱਕ ਮੰਦਰ ਬਣਵਾਇਆ ਸੀ। ਉਸ ਵਿੱਚ ਭਗਵਾਨ ਸੂਰਜ ਤੇ ਉਨ੍ਹਾਂ ਦੀਆਂ ਦੋਹਾਂ ਸਹਿਚਾਰਣੀਆਂ, ਉਸ਼ਾ ਤੇ ਪ੍ਰਤਯੁਸ਼ਾ ਦੀਆਂ ਪੱਥਰ ਦੀਆਂ ਮੂਰਤੀਆਂ ਵੇਖੀਆਂ ਜਾ ਸਕਦੀਆਂ ਹਨ। ਪੌਰਾਣਿਕ ਕਥਾਵਾਂ ਅਨੁਸਾਰ ਸੂਰਜ ਦੇ ਹੱਥ ਵਿੱਚ ਲਾਲ ਕਮਲ ਹੁੰਦਾ ਹੈ, ਜਦ ਕਿ ਉਸ ਦੀਆਂ ਸਹਿਚਾਰਣੀਆਂ ਨੂੰ ਨੀਲਕਮਲ ਵਧੇਰੇ ਭਾਉਂਦਾ ਹੈ। ਇਸ ਮੰਦਰ ਵਿੱਚ ਸੂਰਜ ਦੀ ਸਵਾਰੀ, ਸੱਤਮੂੰਹੇਂ ਘੋੜੇ ਦੀ ਮੂਰਤੀ ਦੀ ਸਥਾਪਨਾ, ਸ਼ਿਵ ਜੀ ਦੇ ਨੰਦੀ ਦੀ ਤਰ੍ਹਾਂ, ਮੰਦਰ ਦੇ ਗਰਭ-ਗ੍ਰਹਿ ਦੇ ਸਾਹਮਣੇ ਟਿਕਾਈ ਗਈ ਹੈ।

ਕੰਨਿਆਕੁਮਾਰੀ ਦੇ ਮੰਦਰ ਦੀ ਸਥਾਪਨਾ ਕੁੱਝ ਏਸ ਤਰ੍ਹਾਂ ਕੀਤੀ ਗਈ ਹੈ ਕਿ ਸੂਰਜ ਦੀ ਟਿੱਕੀ ਨਿਕਲਦੇ ਸਾਰ ਪਹਿਲੀ ਕਿਰਨ ਦੇਵੀ ਦੀ ਨੱਕ ਦੀ ਨੱਥ ਉੱਤੇ ਪੈਂਦੀ ਹੈ। ਅਵੁਦਾਯਰਕੋਇਲ ਤੇ ਤਿਰੁੱਪੁਲੀਯ਼ਰ ਦੇ ਮੰਦਰਾਂ ਵਿਚ ਤੇ ਕੁੰਭਕੋਣਮ ਦੇ ਨਾਗਰਾਜ ਮੰਦਰ ਵਿਚ ਵੀ, ਸਵੇਰ ਦੀ ਪਹਿਲੀ ਕਿਰਨ ਦੇਵਤੇ ਦੇ ਮੂੰਹ ਉੱਤੇ ਪੈਂਦੀ ਹੈ। ਹੋਰ ਵੀ ਕਈ ਮੰਦਰਾਂ ਵਿਚ ਸਾਲ ਦੇ ਕਿਸੇ ਖ਼ਾਸ ਦਿਨ ਦੇਵਤੇ ਉੱਤੇ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ।

ਤਮਿਲਨਾਡੂ ਦੇ ਮੰਦਰਾਂ ਦੀ ਉਸਾਰੀ ਵਿਚ ਸੂਰਜ ਦਾ ਅਸਥਾਨ ਬੜਾ ਅਹਿਮ ਰਿਹਾ ਹੈ। ਪਰੰਪਰਾ ਅਨੁਸਾਰ ਸੂਰਜ ਦੀ ਸਥਾਪਨਾ ਗਰਭ-ਗ੍ਰਿਹਿ ਦੇ ਪਰਕਰਮਾ ਵਾਲੇ ਰਾਹ ਦੇ ਮੁਖ ਦੁਆਰ ਉੱਤੇ ਕੀਤੀ ਜਾਂਦੀ ਹੈ। ਚੰਦਰਮਾ ਦੀ ਮੂਰਤੀ ਅਕਸਰ ਏਸ ਪਰਕਰਮਾ ਦੇ ਬਾਹਰਲੇ ਦੁਆਰ ਉੱਤੇ ਹੁੰਦੀ ਹੈ।

ਦੇਵਤਿਆਂ ਦੇ ਨਿਵਾਸ ਅਸਥਾਨਾਂ ਦੀ ਚਰਚਾ ਤੋਂ ਹਟ ਕੇ ਲੋਕਾਂ ਦੀ ਵੱਸੋਂ ਵਾਲੇ ਅਸਥਾਨਾਂ ਵੱਲ ਮੁੜੀਏ ਤਾਂ ਪਤਾ ਲੱਗਦਾ ਹੈ ਕਿ ਮਕਾਨਾਂ ਦੀ ਰਚਨਾ ਸੂਰਜ ਦੀ ਰੋਸ਼ਨੀ ਤੇ ਹਵਾ ਦੇ ਵਧ ਤੋਂ ਵਧ ਸੰਚਾਰ ਨੂੰ ਧਿਆਨ ਵਿਚ ਰੱਖ ਕੇ ਕੀਤੀ ਜਾਂਦੀ ਹੈ। ਤਕਰੀਬਨ ਹਰ ਘਰ ਵਿਚ ਉੱਪਰ ਤੋਂ ਖੁੱਲ੍ਹਾ ਵਿਹੜਾ ਹੁੰਦਾ ਹੈ ਜੋ ਕਟਹਿਰਿਆਂ ਨਾਲ ਘਿਰਿਆ ਹੁੰਦਾ ਹੈ। ਇਸ ਤਰ੍ਹਾਂ, ਸੂਰਜ ਦੇ ਚਾਨਣ ਉੱਤੇ ਕੋਈ ਰੋਕ ਨਹੀਂ ਰਹਿੰਦੀ। ਖੂਹਾਂ ਨੂੰ ਵੀ ਉੱਪਰੋਂ ਅਕਸਰ ਖੁੱਲਾ ਛੱਡ ਦਿੱਤਾ ਜਾਂਦਾ ਹੈ ਤਾਂ ਜੋ ਉਨ੍ਹਾਂ ਵਿਚ ਧੁੱਪ ਜਾਂਦੀ ਰਹੇ ਤੇ ਪਾਣੀ ਸ਼ੁੱਧ ਹੁੰਦਾ ਰਹੇ।

ਤਮਿਲ ਜੰਤਰੀ ਤੇ ਕਾਲ ਦਾ ਨਿਸਚਾ ਸੂਰਜ ਉੱਤੇ ਆਧਾਰਿਤ ਹੈ। ਦਿਨ ਦੀ ਮਿਆਦ ਸੂਰਜ ਦੇ ਚੜ੍ਹਨ ਤੋਂ ਡੁੱਬਣ ਤਕ ਮੰਨੀ ਜਾਂਦੀ ਹੈ।

ਜੇ ਕੋਈ ਬੰਦਾ ਦਿਨ ਵੇਲੇ ਖੁੱਲ੍ਹੇ ਬਰਾਂਡੇ ਵਿਚ ਸਵੇਂ ਤਾਂ ਮੰਨਿਆ ਜਾਂਦਾ ਹੈ ਕਿ ਸੂਰਜ ਦੀ ਗਰਮੀ ਦਾ ਉਸ ਉੱਤੇ ਮਾੜਾ ਅਸਰ ਪਵੇਗਾ ਤੇ ਉਸ ਦੀਆਂ ਅੱਖਾਂ ਵਿਚ ਸਾੜ ਮਹਿਸੂਸ ਹੋਵੇਗੀ। ਗ੍ਰਹਿਣ ਵੇਲੇ ਗਰਭਵਤੀਆਂ ਸੂਰਜ ਤੇ ਚੰਦਰਮਾ ਨੂੰ ਨਹੀਂ ਵੇਖਦੀਆਂ ਤੇ ਆਪਣੀ ਕਿਸੇ ਉਂਗਲੀ ਵਿਚ ਲੋਹੇ ਦੀ ਅੰਗੂਠੀ ਪਾ ਲੈਂਦੀਆਂ ਹਨ। ਬੱਚੇ, ਅਕਸਰ, ਇਨ੍ਹਾਂ ਨਿਸ਼ੇਧਾਂ ਦਾ ਪਾਲਨ ਨਹੀਂ ਕਰਦੇ ਤੇ ਧੂੰਏਂ ਨਾਲ ਕਾਲੇ ਕੀਤੇ ਸ਼ੀਸ਼ਿਆਂ ਵਿਚ ਦੀ ਗ੍ਰਹਿਣੇ ਹੋਏ ਸੂਰਜ ਨੂੰ ਵੇਖਣ ਤੋਂ ਨਹੀਂ ਟਲਦੇ। ਜਾਇਦਾਦ ਦੇ ਕਾਗ਼ਜ਼ਾਂ ਵਿਚ ਇਕ ਸ਼ਰਤ ਹੁੰਦੀ ਹੈ ਕਿ ਜਿੰਨੀ ਦੇਰ ਚੰਨ ਤੇ ਸੂਰਜ ਮੌਜੂਦ ਹਨ, ਓਨੀ ਦੇਰ ਖ਼ਰੀਦਾਰ ਦੀ ਮਾਲਕੀ ਤੇ ਵਰਤੋਂ ਦਾ ਹੱਕ ਕਾਇਮ ਰਹੇਗਾ।

## ਚੰਨ

ਤਮਿਲਨਾਡੂ ਵਿਚ ਚੰਨ ਦਾ ਸੰਬੰਧ ਪ੍ਰੇਮ ਤੇ ਸੁੰਦਰਤਾ ਦੇ ਵੱਖ ਵੱਖ ਪੱਖਾਂ ਤੇ ਮਨੋਭਾਵਾਂ ਨਾਲ ਜੋੜਨ ਦੀ ਪਰੰਪਰਾ ਹੈ। ਸ਼ਾਮ ਨੂੰ ਦੁੱਧ ਪੀਣ ਵੇਲੇ ਬੱਚਿਆਂ ਨੂੰ ਚੰਨ ਵੱਲ ਦੇਖਣ ਦੀ ਪ੍ਰੇਰਨਾ ਦਿੱਤੀ ਜਾਂਦੀ ਹੈ, "ਨੀਲਾ ਨੀਲਾ ਓਡੀ ਵਾ" (ਚੰਦਾ ਮਾਮਾ, ਆ ਜਾ) ਵਾਲੀ ਲੋਰੀ ਮਾਵਾਂ ਨੂੰ ਬੜੀ ਪਿਆਰੀ ਲੱਗਦੀ ਹੈ।

ਸ਼ੁਕਲ ਪੱਖ ਵਿਚ ਜੰਮਣ ਵਾਲੇ ਬੱਚੇ ਭਾਗਵਾਨ ਮੰਨੇ ਜਾਂਦੇ ਹਨ। ਮਨੁੱਖ ਦੀ ਉਮਰ ਦਾ ਹਿਸਾਬ ਇਸ ਤਰ੍ਹਾਂ ਲਾਇਆ ਜਾਂਦਾ ਹੈ ਕਿ ਉਹ ਕਿੰਨੀਆਂ ਪੁੰਨਿਆਂ ਵੇਖ ਚੁੱਕਾ ਹੈ। 1008ਵੀਂ ਪੁੰਨਿਆਂ ਪਾਰ ਕਰ ਲੈਣ ਉੱਤੇ, 'ਸ਼ਤਾਭੀਸ਼ੇਕਮ' ਸੰਸਕਾਰ ਮਨਾਇਆ ਜਾਂਦਾ ਹੈ।

ਮੋਟੇ ਹਿਸਾਬ ਨਾਲ, ਇਹ ਜਸ਼ਨ, ਅੱਸੀ ਵਰ੍ਹੇ ਪੂਰੇ ਹੁੰਦੇ ਸਾਰ ਹੀ ਮਨਾ ਲਿਆ ਜਾਂਦਾ ਹੈ।

ਸਰੀਰ ਨੂੰ ਲੰਮੇਂ ਸਮੇਂ ਤਕ ਸੂਰਜ ਜਾਂ ਚੰਨ ਦੇ ਚਾਨਣ ਵਿਚ ਖੁੱਲ੍ਹਾ ਛੱਡਣਾ ਅੱਛਾ ਨਹੀਂ ਸਮਝਿਆ ਜਾਂਦਾ। ਇਸ ਨਾਲ ਕਈ ਤਰ੍ਹਾਂ ਦੇ ਰੋਗ ਪੈਦਾ ਹੋਣ ਦੀ ਸੰਭਾਵਨਾ ਜੋੜੀ ਜਾਂਦੀ ਹੈ।

ਹਿੰਦੂ ਵਿਆਹਾਂ ਨੂੰ ਪੁਰੋਹਿਤ ਲੋਕ, ਚੰਨ-ਸੂਰਜ ਨੂੰ ਸਾਖੀ ਮੰਨ ਕੇ ਸੰਪੰਨ ਹੋਇਆ ਘੋਸ਼ਿਤ ਕਰਦੇ ਹਨ। ਪਤਨੀ ਤੋਂ ਪਤੀ ਵੱਲ ਅਰੁੰਧਤੀ ਵਰਗੀ ਨਿਸ਼ਠਾ ਦੀ ਆਸ ਰੱਖੀ ਜਾਂਦੀ ਹੈ। (ਸਪਤਰਿਸ਼ੀ ਮੰਡਲ ਦੇ ਇਕ ਲਿਸ਼ਕਵੇਂ ਤਾਰੇ ਨੂੰ 'ਵਸਿਸ਼ਠ' ਤੇ ਉਸ ਦੇ ਬਿਲਕੁਲ ਨੇੜੇ ਰਹਿਣ ਵਾਲੇ ਇਕ ਛੋਟੇ ਤਾਰੇ ਨੂੰ 'ਅਰੁੰਧਤੀ' ਦੇ ਨਾ ਦਿੱਤੇ ਗਏ ਹਨ)।

## ਜਲ ਪਰਲੋ

ਸੰਸਾਰ ਦੀਆਂ ਅਨੇਕਾਂ ਜਾਤੀਆਂ ਦੀ ਤਰ੍ਹਾਂ, ਤਮਿਲ ਲੋਕਾਂ ਦੀ ਵੀ ਇਹ ਮਾਨਤਾ ਹੈ ਕਿ ਕਿਸੇ ਬੀਤੇ ਹੋਏ ਜੁਗ ਵਿਚ ਧਰਤੀ ਉੱਤੇ ਇਕ ਬਹੁਤ ਵੱਡਾ ਹੜ੍ਹ ਆਇਆ ਸੀ ਤੇ ਸ਼ਿਆਲੀ ਦੇ ਦੇਵਤੇ ਨੇ ਬਚੇ ਹੋਏ ਲੋਕਾਂ ਤੇ ਪਸ਼ੂ-ਪੰਛੀਆਂ ਨੂੰ ਇਕ ਬੜੀ ਵੱਡੀ ਬੇੜੀ ਵਿਚ ਬਿਠਾ ਕੇ ਬਚਾ ਲਿਆ ਸੀ। ਏਸੇ ਕਰਕੇ ਸ਼ਿਆਲੀ ਦੇ ਪ੍ਰਧਾਨ ਦੇਵਤੇ ਨੂੰ 'ਤੋਨੀ ਅੱਪਾਰ' ਕਿਹਾ ਜਾਂਦਾ ਹੈ। (ਤੋਨੀ = ਬੇੜੀ)

ਕੁੰਭਕੋਣਮ ਦਾ ਮਹਾਮਹਮ ਉਤਸਵ ਇਸੇ ਪੌਰਾਣਿਕ ਹੜ੍ਹ ਦੀ ਯਾਦ ਦਾ ਪ੍ਰਤੀਕ ਹੈ। ਮੇਲਿਆਂ ਤੇ ਉਤਸਵਾਂ ਵਾਲੇ ਭਾਗ ਵਿਚ ਇਸ ਬਾਰੇ ਹੋਰ ਖੋਲ੍ਹ ਕੇ ਦੱਸਿਆ ਜਾਵੇਗਾ। ਹੜ੍ਹ ਵਾਪਰਨ ਦੇ ਤੱਥ ਨੂੰ ਪ੍ਰਤੀਕ ਰੂਪ ਵਿਚ ਜੀਉਂਦਾ ਰੱਖਣ ਵਾਲੀਆਂ ਕੁੱਝ ਹੋਰ ਥਾਵਾਂ ਹਨ: ਮਹਾਬਲੀਪੁਰਮ (ਜ਼ਿਲਾ ਚਿੰਗਲਪੁਟ); ਵੇਦਾਰਣਯਮ, ਕਾਵੇਰੀ ਪੂਮਪੱਤਨਮ ਤੇ ਕੋਡਈਕਰਈ (ਜ਼ਿਲਾ ਤੰਜਾਉਰ); ਰਾਮੇਸ਼੍ਵਰਮ ਤੇ ਧਨੁਸ਼ਕੋਡੀ (ਜ਼ਿਲਾ ਰਾਮਨਾਥਪੁਰਮ); ਤਿਰੂਚੇਦੂਰ (ਜ਼ਿਲਾ ਤਿਰੂਨੇਲਵੇਲੀ) ਤੇ ਕੰਨਿਆਕੁਮਾਰੀ। ਇਨ੍ਹਾਂ ਥਾਵਾਂ ਦੇ ਸਮੁੰਦਰੀ ਘਾਟਾਂ ਉੱਤੇ ਪੁੰਨਿਆ, ਸ਼ੁਕਲ ਏਕਮ ਤੇ ਦੂਜ ਅਤੇ ਹੋਰ ਪੁਰਬਾਂ ਉੱਤੇ ਇਸ਼ਨਾਨ ਕਰਨ ਵਾਲੇ ਦਿਆਲੂ ਲੋਕ ਹੜ੍ਹ ਦੀ ਯਾਦ ਵਿਚ ਉਚੇਚੀਆਂ ਅਰਦਾਸਾਂ ਕਰਵਾਉਂਦੇ ਹਨ। ਇਸ ਪੂਰੇ ਕਰਮ-ਕਾਂਡ ਦਾ ਪ੍ਰਬੰਧ ਪੰਡਿਆਂ-ਪੁਰੋਹਿਤਾਂ ਦੀ ਨਿਗਰਾਨੀ ਵਿਚ ਹੁੰਦਾ ਹੈ।

ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ, ਪ੍ਰਾਚੀਨ ਤਮਿਲ ਸਾਹਿੱਤ ਵਿਚ ਤਮਿਲਨਾਡੂ ਦੇ ਦੱਖਣੀ ਭਾਗਾਂ ਵਿਚ ਭਿਆਨਕ ਸਮੁੰਦਰੀ ਹੜ੍ਹ ਆਉਣ ਦੇ ਹਵਾਲੇ ਮਿਲਦੇ ਹਨ। ਇਸ ਮਹਾਨ ਹੜ੍ਹ ਵਿਚ 'ਪਹਰੂਲੀ' ਤੇ 'ਕੁਮਾਰੀ' ਨਾਂ ਦੀਆਂ ਦੋ ਅਹਿਮ ਨਦੀਆਂ ਤੇ ਪੰਡ੍ਯ ਰਾਜਿਆਂ ਦੀ ਪੁਰਾਣੀ ਰਾਜਧਾਨੀ ਕਪਟਪੁਰਮ ਪੂਰੀ ਤਰ੍ਹਾਂ ਡੁੱਬ ਕੇ ਸਮੁੰਦਰ ਦੇ ਢਿੱਡ ਵਿਚ ਲੋਪ ਹੋ ਗਈਆਂ ਹਨ।[1]

---

1. 1965 ਦੇ ਏੜ-ਗੇੜ ਵਿਚ ਰਾਮਨਾਥਪੁਰਮ ਜ਼ਿਲ੍ਹੇ ਦੇ ਰਾਮੇਸ਼੍ਵਰਮ ਤੇ ਧਨੁਸ਼ਕੋਡੀ ਦੇ ਆਸ ਪਾਸ ਦਾ ਬਹੁਤ ਸਾਰਾ ਇਲਾਕਾ ਸਮੁੰਦਰ ਵਿਚ ਡੁੱਬ ਗਿਆ ਸੀ। ਸਮੁੰਦਰ ਦੀ ਤਬਾਹੀ ਤੋਂ ਪੁਰਾਤਨ ਯਾਦਗਾਰਾਂ ਨੂੰ ਬਚਾਉਣ ਲਈ ਕਈ ਜਤਨ ਸਮੇਂ ਸਮੇਂ ਹੁੰਦੇ ਰਹਿੰਦੇ ਹਨ। ਮਹਾਬਲੀਪੁਰਮ ਦੇ ਸਾਗਰ ਦੇ ਕੰਢੇ ਉੱਤੇ ਬਣੇ ਮੰਦਰਾਂ ਨੂੰ ਬੰਨ੍ਹਾਂ ਰਾਹੀਂ ਬਚਾਇਆ ਜਾਂਦਾ ਹੈ ਤੇ ਤਿਰੁਚੇਂਦੂਰ ਦੇ ਮੰਦਰ ਨੂੰ ਵੀ ਕੰਧਾਂ ਉਸਾਰ ਉਸਾਰ ਕੇ ਬਚਾਇਆ ਗਿਆ ਹੈ।

ਕੰਨਿਆਕੁਮਾਰੀ ਜ਼ਿਲੇ ਵਿਚ ਇਕ ਵਿਆਪਕ ਵਿਸ਼ਵਾਸ ਅਨੁਸਾਰ ਸੁਚਿੰਦ੍ਰਮ ਦੇ ਰਥ-ਮੇਲੇ ਦੇ ਸਮੇਂ ਦੇਵਤੇ ਦਾ ਰਥ ਜੇ ਕਦੀ ਚਿੱਕੜ ਵਿਚ ਫਸ ਜਾਏ ਤਾਂ ਭਾਰਤ ਦੇ ਦੱਖਣੀ ਸਿਰੇ ਦੇ ਪ੍ਰਦੇਸ਼ ਦਾ ਸਾਗਰ ਵਿਚ ਡੁੱਬ ਜਾਣਾ ਅਟੱਲ ਹੁੰਦਾ ਹੈ।

ਦੱਖਣ ਦੇ ਇਨ੍ਹਾਂ ਪ੍ਰਦੇਸ਼ਾਂ ਤੇ ਇਨ੍ਹਾਂ ਦੇ ਨਿਵਾਸੀਆਂ ਲਈ ਸਾਗਰ ਸਦਾ ਤੋਂ ਧਰਤੀ ਤੇ ਧਰਤੀ ਦੇ ਵਾਸੀਆਂ ਵਿਰੁੱਧ ਲਗਾਤਾਰ ਜੁੱਧ ਕਰਨ ਵਾਲਾ ਕੁਦਰਤੀ ਵੈਰੀ ਹੈ। ਤ੍ਰਿਸੰਗਮ ਦੀਆਂ ਕਥਾਵਾਂ ਵਿਚ ਤਿੰਨ ਵਾਰ ਆਏ ਹੋਏ ਵੱਡੇ ਹੜ੍ਹਾਂ ਦਾ ਜ਼ਿਕਰ ਮਿਲਦਾ ਹੈ, ਜਿਸ ਦੇ ਕਾਰਣ ਪਾਂਡ੍ਯਾਂ ਨੂੰ ਦੋ ਵਾਰੀ ਆਪਣੀ ਰਾਜਧਾਨੀ ਬਦਲਨੀ ਪਈ ਸੀ। ਕਿਹਾ ਜਾਂਦਾ ਹੈ ਕਿ ਤੀਜੀ ਵਾਰ ਦੀ ਰਾਜਧਾਨੀ ਮਦੁਰਈ ਦਾ ਨਾਮਕਰਨ ਉਸ ਰਾਜਧਾਨੀ ਦੇ ਆਧਾਰ ਉੱਤੇ ਹੀ ਕੀਤਾ ਗਿਆ ਸੀ, ਜਿਸ ਨੂੰ ਸਮੁੰਦਰ ਹੜੱਪ ਕਰ ਗਿਆ ਸੀ।

ਏਸੇ ਤਰ੍ਹਾਂ ਚੇਰ ਰਾਜਿਆਂ ਦੀ ਪੁਰਾਣੀ ਰਾਜਧਾਨੀ ਕ੍ਵਿਲੋਨ ਦਾ ਨਾਂ ਵੀ ਕੁਮਾਰੀ ਨਦੀ ਦੇ ਦੱਖਣੀ ਕੰਢੇ ਉੱਤੇ ਵੱਸਦੀ ਏਸੇ ਨਾਮ ਦੀ ਨਗਰੀ ਉੱਤੇ ਹੀ ਰੱਖਿਆ ਹੋਇਆ ਮੰਨਿਆ ਜਾਂਦਾ ਹੈ, ਜਿਸ ਨੂੰ ਸਮੁੰਦਰ ਨੇ ਛਕ ਲਿਆ ਸੀ।

ਚੋਲਾਂ ਦੀ ਰਾਜਧਾਨੀ 'ਪੁਕਰ' (ਕਾਵੇਰੀਪੂਮਪੱਤਨਮ) ਨੂੰ ਵੀ ਸਮੁੰਦਰ ਨੇ ਤਬਾਹ ਕਰ ਦਿੱਤਾ ਸੀ, ਜਿਸ ਕਰਕੇ ਓਥੋਂ ਦੇ ਵਸਨੀਕਾਂ ਨੂੰ ਅੰਦਰਲੇ ਇਲਾਕਿਆਂ ਦੀਆਂ ਸੁਰੱਖਿਅਤ ਬਸਤੀਆਂ ਵਿਚ ਜਾ ਵੱਸਣਾ ਪਿਆ ਸੀ। ਉਸ ਭਿਆਨਕ ਤਬਾਹੀ ਦੇ ਪਿੱਛੋਂ 'ਪੁਕਰ' ਤੋਂ ਹੋਈ ਹਿਜਰਤ ਦੀਆਂ ਦੰਦ-ਕਥਾਵਾਂ ਵਪਾਰੀ ਲੋਕਾਂ ਵਿਚ ਹੁਣ ਵੀ ਚਲਦੀਆਂ ਹਨ।

## ਮੀਂਹ

ਅੱਛੀ ਫ਼ਸਲ ਤੇ ਲੋਕਾਂ ਦੀ ਖ਼ੁਸ਼ਹਾਲੀ ਲਈ ਮੀਂਹ ਦਾ ਪੈਣਾ ਬੜਾ ਜ਼ਰੂਰੀ ਹੈ। ਕੁਦਰਤ ਨੇ ਇਸ ਤੱਤ ਦਾ ਸਾਰੇ ਕਿਰਸਾਨੀ ਸਮਾਜਾਂ ਵਿਚ ਸੁਆਗਤ ਕੀਤਾ ਜਾਂਦਾ ਹੈ। ਪੇਂਡੂ ਲੋਕ ਤਾਂ ਆਉਣ ਵਾਲੇ ਮੀਂਹ ਦੇ ਸੁਆਗਤ ਦੀ ਜਾਂ ਉਸ ਦੇ ਨਾ ਵੱਸਣ ਜਾਂ ਔੜ ਦੇ ਕਾਰਨ ਪੈਦਾ ਹੋਣ ਵਾਲੇ ਕਸ਼ਟ ਦੀ ਚਰਚਾ ਸਾਰਾ ਸਾਲ ਕਰਦੇ ਰਹਿੰਦੇ ਹਨ। ਲੋਕ-ਜੀਵਨ ਦੇ ਬਹੁਤ ਸਾਰੇ ਵਿਸ਼ਵਾਸ, ਮੀਂਹ ਦੇ ਆਲੇ-ਦੁਆਲੇ ਪੈਲਾਂ ਪਾਉਂਦੇ ਰਹਿੰਦੇ ਹਨ। ਏਥੇ ਮੀਂਹ ਬਾਰੇ ਕੁੱਝ ਲੋਕ-ਵਿਸ਼ਵਾਸਾਂ ਦਾ ਜ਼ਿਕਰ ਕਰਨਾ ਉਚਿਤ ਹੋਵੇਗਾ।

ਜੇ ਕਿਸੇ ਸਤੀ ਦਾ ਹੁਕਮ ਹੋਵੇ ਤਾਂ ਇੰਦਰ ਦੇਵਤਾ ਨੂੰ ਦੱਬ ਕੇ ਮੀਂਹ ਵਸਾਉਣਾ ਪੈਂਦਾ ਹੈ। ਬਾਰਸ਼ਾਂ ਦੀ ਰੁਤ ਵਿਚ ਹਰ ਮਹੀਨੇ ਵਿਚ ਤਿੰਨ ਦਿਨ ਪੁੰਨੀਆਂ ਲਈ ਲਾਭਦਾਇਕ ਮੀਂਹ ਪੈਂਦਾ ਹੈ ਤੇ ਤਿੰਨ ਦਿਨ ਪਾਪੀਆਂ ਲਈ ਧੂੰਆਂਧਾਰ ਮੀਂਹ ਵੱਸਦਾ ਹੈ। ਪਰਉਪਕਾਰੀ ਮੀਂਹ ਲਈ 'ਵਰੁਣ ਯੱਗ' ਕਰਨਾ ਜ਼ਰੂਰੀ ਹੁੰਦਾ ਹੈ। ਸ਼ਿਵਾਲਿਆਂ ਵਿਚ ਸ਼ਿਵ ਜੀ ਦੀ ਸਵਾਰੀ ਨੰਦੀ ਨੂੰ ਪਾਣੀ ਵਿਚ ਡੋਬ ਦਿੱਤਾ ਜਾਏ ਤਾਂ ਮਨਚਾਹੀ ਬਰਖਾ ਹੋ ਜਾਂਦੀ ਹੈ।

ਮੀਂਹ ਦੇ ਦੇਵਤੇ ਇੰਦਰ ਨੂੰ ਖ਼ੁਸ਼ ਕਰਨ ਲਈ ਕਈ ਸਮਾਰੋਹ ਕੀਤੇ ਜਾਂਦੇ ਹਨ। ਈਸਵੀ ਸੰਮਤ ਦੇ ਆਰੰਭ ਕਾਲ ਵਿਚ ਕਾਵੇਰੀਪੂਮਪੱਤਨਮ ਵਿਚ ਮੀਂਹ ਦੇ ਆਗਮਨ ਲਈ ਇੰਦ੍ਰ-ਪੁਰਬ ਮਨਾਇਆ ਜਾਂਦਾ ਸੀ। ਮਦੁਰਈ ਵਿਚ ਮਨਾਏ ਜਾਣ ਵਾਲਾ ਚਈਤ੍ਰਈ ਪੁਰਬ ਵੀ ਇੰਦਰ ਨੂੰ ਰਿਝਾਉਣ ਲਈ ਹੀ ਹੁੰਦਾ ਹੈ। ਏਸੇ ਤਰ੍ਹਾਂ, ਵਰਸ਼ਾ ਰਾਗ ਅਤੇ ਮੇਘ ਰਾਗ ਕੁਰਿੰਜੀ

ਦੇ ਗਾਉਣ ਨਾਲ ਵੀ ਮੀਂਹ ਨੂੰ ਪ੍ਰੇਰਿਆ ਜਾ ਸਕਦਾ ਹੈ— ਇਹ ਲੋਕਾਂ ਦੀ ਮਨੌਤ ਰਹੀ ਹੈ।

ਤਮਿਲ ਮੌਸਮਾਂ ਦਾ ਆਰੰਭ ਕਾਰਕਾਲਮ (ਬਰਖਾ ਰੁਤ) ਤੋਂ ਹੀ ਹੁੰਦਾ ਹੈ। ਇਸ ਦੀ ਮਿਆਦ ਆਵਨੀ ਤੇ ਪੁਰਾਤੱਾਸੀ (ਸਾਵਣ-ਭਾਦਰੋਂ) ਵਾਲੇ ਦੋ ਮਹੀਨੇ ਮੰਨੀ ਜਾਂਦੀ ਹੈ, ਜਦੋਂ ਅਕਾਸ਼ ਵਿਚ ਬੱਦਲ ਛਾਏ ਹੁੰਦੇ ਹਨ। ਮੀਂਹ ਨਾਲ ਸੰਬੰਧ ਰੱਖਣ ਵਾਲੀਆਂ ਅਨੇਕ ਰੂੜ੍ਹੀਆਂ ਤੇ ਵਿਸ਼ਵਾਸਾਂ ਵਿੱਚੋਂ ਕੁੱਝ ਦਾ ਜ਼ਿਕਰ ਏਥੇ ਪ੍ਰਸੰਗ ਤੋਂ ਬਾਹਰਾ ਨਹੀਂ ਹੋਣ ਲੱਗਾ। ਚੇੱਵਾਈ (ਮੰਗਲ) ਜੇ ਕੰਨਿਆਂ ਰਾਸ਼ੀ ਵਿਚ ਹੋਵੇ ਤਾਂ ਸੋਕਾ ਪੈਣ ਦੀ ਵੱਡੀ ਸੰਭਾਵਨਾ ਹੁੰਦੀ ਹੈ। ਇਸ ਯੋਗ ਵਿਚ ਨਦੀ-ਨਾਲੇ ਤਾਂ ਕੀ, ਸਮੁੰਦਰ ਵੀ ਸੁੱਕ ਸਕਦਾ ਹੈ। ਜੇ ਕੋਈ ਪ੍ਰਾਹੁਣਾ ਆਪਣੇ ਨਾਲ ਮੀਂਹ ਲੈ ਆਵੇ ਤਾਂ ਉਸ ਨੂੰ ਪ੍ਰਾਹੁਣੇ ਦੇ ਗੁਣਾਂ-ਲੱਛਣਾਂ ਦਾ ਪ੍ਰਭਾਵ ਮੰਨਿਆ ਜਾਂਦਾ ਹੈ। ਪੱਤਿਨੱਪਲਈ ਨਾਮੀ ਸੰਗਮ ਗ੍ਰੰਥ ਅਨੁਸਾਰ ਸ਼ੁਕ੍ਰ ਦਾ ਦੱਖਣ ਵੱਲ ਝੁਕਾ ਵੀ ਸੋਕੇ ਦੀ ਸੂਚਨਾ ਦੇਂਦਾ ਹੈ। ਤਿਰੂਨੇਲਵੇਲੀ ਜ਼ਿਲੇ ਵਿਚ ਮੰਨਿਆ ਜਾਂਦਾ ਹੈ ਕਿ ਜੇ ਘੋਘੇ ਖ਼ਾਸ ਤਰ੍ਹਾਂ ਦੇ ਬਿਰਛਾਂ ਉੱਤੇ ਚੜ੍ਹਨ ਲੱਗ ਪੈਣ ਤਾਂ ਮੀਂਹ ਨਹੀਂ ਵੱਸਦਾ। ਕੰਨਿਆਕੁਮਾਰੀ ਜ਼ਿਲੇ ਦੇ ਲੋਕਾਂ ਦਾ ਵਿਸ਼ਵਾਸ ਹੈ ਕਿ ਜੇ ਕਾਂ ਤੇ ਕੁੱਕੜ ਆਪਣੇ ਖੰਭ ਫੈਲਾ ਕੇ ਕੁੱਦਣਾ ਸ਼ੁਰੂ ਕਰ ਦੇਣ ਤਾਂ ਬੜੇ ਜ਼ੋਰ ਦਾ ਮੀਂਹ ਪਵੇਗਾ। ਏਸੇ ਜ਼ਿਲੇ ਦੇ ਸਮਿੱਤੋਪੂ ਨਾਮੀ ਪਿੰਡ ਵਿਚ ਮੀਂਹ ਦੀ ਟੋਹ ਲੈਣ ਲਈ ਸੱਥ ਵਿਚ ਝੰਡਾ ਗੱਡਿਆ ਜਾਂਦਾ ਹੈ। ਝੰਡੇ ਦਾ ਕੁੱਝ ਦਿਸ਼ਾਵਾਂ ਵੱਲ ਝੂਮਣਾ ਸ਼ੁਭ ਤੇ ਦੂਜੀਆਂ ਵੱਲ ਝੂਮਣਾ ਅਸ਼ੁਭ ਮੰਨਿਆ ਜਾਂਦਾ ਹੈ। ਜੇ ਝੰਡੇ ਫੜਫੜਾਉਣ ਦੀ ਦਿਸ਼ਾ ਦੱਖਣ ਦੀ ਹੋਵੇ ਤਾਂ ਮੰਨਿਆ ਜਾਂਦਾ ਹੈ ਕਿ ਮੀਂਹ ਨਹੀਂ ਵੱਸੇਗਾ ਪਰ ਮੱਛੀ ਕਾਫ਼ੀ ਮਾਤਰਾ ਵਿਚ ਮਿਲ ਜਾਵੇਗੀ। ਜੇ ਝੰਡਾ ਉੱਤਰ ਵੱਲ ਫੜਫੜਾਵੇ ਤਾਂ ਸ਼ੁਭ ਮੰਨਿਆ ਜਾਂਦਾ ਹੈ।

ਈਸ਼ਾਨ ਮੂਲਈ (ਈਸ਼ਾਨ੍ਯ ਕੋਣ) ਵਿਚ ਬੱਦਲਾਂ ਦੀ ਗਰਜ ਦੇ ਨਾਲ ਬਿਜਲੀ ਦਾ ਲਿਸ਼ਕਣਾ ਮਨਚਿੰਦੀ ਬਰਖਾ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਏਸੇ ਤਰ੍ਹਾਂ, ਜੇ ਕੀੜੀਆਂ ਅੰਨ ਦੀਆਂ ਬੋਰੀਆਂ ਉੱਤੇ ਚੜ੍ਹਨ ਲੱਗ ਪੈਣ ਤਾਂ ਮੰਨਿਆ ਜਾਂਦਾ ਹੈ ਕਿ ਮੀਂਹ ਪਵੇਗਾ।

ਜੇ ਇੱਕੋ ਵੇਲੇ ਦੱਖਣ-ਪੂਰਬ (ਸ੍ਰੀ ਲੰਕਾ) ਤੇ ਉੱਤਰ (ਕੋਇੰਬਤੂਰ) ਵੱਲ ਬਿਜਲੀ ਲਿਸ਼ਕੇ ਤਾਂ ਮਦੁਰਈ ਪ੍ਰਦੇਸ਼ ਵਿਚ ਕਾਫ਼ੀ ਮੀਂਹ ਪੈਣ ਦੀ ਆਸ ਹੁੰਦੀ ਹੈ। ਇਹ ਚਿੰਨ੍ਹ ਵੇਖਦਿਆਂ ਹੀ ਮਦੁਰਈ ਦੇ ਪੇਂਡੂ ਲੋਕ ਭੇਡਾਂ-ਬੱਕਰੀਆਂ ਨੂੰ ਵਾੜਿਆਂ ਵਿਚ ਡੱਕ ਦੇਂਦੇ ਹਨ।

ਸੰਨ 1963 ਵਿਚ ਮਦੁਰਈ ਨਗਰ ਦੇ ਬਾਹਰ ਵਈਗਈ ਨਦੀ ਦੇ ਕੰਢੇ ਉੱਤੇ ਬਣੀ ਹੋਈ ਹਾਥੀ ਦੀ ਪੱਥਰ-ਮੂਰਤੀ ਦਾ ਮੂੰਹ ਘੁਮਾ ਕੇ ਦੂਜੇ ਪਾਸੇ ਕਰ ਦਿੱਤਾ ਗਿਆ ਸੀ। ਓਥੋਂ ਇਕ ਅਹਿਮ ਜਲੂਸ ਨਿਕਲਣ ਵਾਲਾ ਸੀ, ਜਿਸ ਦੀ ਸ਼ੋਭਾ ਵਧਾਉਣ ਲਈ ਹਾਥੀ ਦੇ ਮੂੰਹ ਨੂੰ ਘੁਮਾ ਕੇ ਸੜਕ ਵਾਲੇ ਪਾਸੇ ਕਰ ਦਿੱਤਾ ਗਿਆ ਸੀ। ਬੱਸ, ਓਦੋਂ ਤੋਂ ਹੀ ਇਸ ਪ੍ਰਦੇਸ਼ ਵਿਚ ਮੀਂਹ ਪੈਣੇ ਬੰਦ ਹੋ ਗਏ ਤੇ ਲਗਾਤਾਰ ਸੱਤ ਵਰ੍ਹੇ ਔੜ ਲੱਗੀ ਰਹੀ। ਮਦੁਰਈ ਨਿਵਾਸੀਆਂ ਨੇ ਇਸ ਦਾ ਸੰਬੰਧ ਹਾਥੀ ਦੇ ਮੂੰਹ ਪਰਤਣ ਨਾਲ ਜੋੜਿਆ ਤੇ ਉਸ ਨੂੰ ਪਹਿਲਾਂ ਵਾਂਗ ਕਰਨ ਲਈ ਜ਼ੋਰਦਾਰ ਮੰਗ ਉੱਠੀ। ਬੜੀ ਅਚਰਜ ਦੀ ਗੱਲ ਹੈ ਕਿ ਉਸ ਦਾ ਮੂੰਹ ਮੋੜਦਿਆਂ ਹੀ ਬੜੇ ਜ਼ੋਰ ਦਾ ਮੀਂਹ ਵੱਸਿਆ। ਇਹ ਮੰਨਿਆ ਜਾਂਦਾ ਸੀ ਕਿ ਇਹ ਹਾਥੀ ਭਗਵਾਨ ਸ਼ਿਵ ਨੂੰ ਬੜਾ ਪਿਆਰਾ ਲੱਗਦਾ ਸੀ ਤੇ ਦੰਦ-ਕਥਾ ਇਹ ਸੀ ਕਿ ਮਦੁਰਈ ਮੰਦਰ ਦੇ ਉਸ ਪੱਥਰੀਲੇ ਹਾਥੀ ਨੂੰ ਭਗਵਾਨ ਭੂਤਨਾਥ ਆਪਣੇ ਹੱਥਾਂ ਨਾਲ ਗੰਨੇ ਚੂਪਾਇਆ ਕਰਦੇ

ਸਨ।

ਬੱਦਲਾਂ ਦੇ ਗੱਜਣ ਤੇ ਬਿਜਲੀ ਦੇ ਕੜਕਣ ਨਾਲ ਜੇ ਜ਼ੋਰ ਦਾ ਮੀਂਹ ਵੱਸੇ ਤਾਂ ਤਮਿਲਨਾਡੂ ਦੇ ਕੈਥੋਲਿਕ ਲੋਕ ਕੁਦਰਤ ਦੀ ਕਰੋਪੀ ਤੋਂ ਬਚਣ ਲਈ ਸੰਤ ਬਾਰਬਰਾ ਅੱਗੇ ਅਰਦਾਸਾਂ ਕਰਦੇ ਹਨ।

ਪਝਿਆਰ ਲੋਕਾਂ ਦੀ ਬਰਖਾ ਰੁਤ ਦੀ ਅਰਦਾਸ ਇਹ ਹੈ :

ਔੜ ਤੋਂ ਉਪਜਣ ਵਾਲੇ ਰੋਗਾਂ ਦਾ ਕੋਈ ਸੇਕ
ਕਿਸੇ ਮਨੁੱਖ ਜਾਂ ਪਸ਼ੂ ਨੂੰ ਨਾ ਪਹੁੰਚੇ
ਹੇ ਇੰਦਰ! ਸਾਡੀ ਰੱਖਿਆ ਕਰ।
ਮੀਂਹ ਦੀ ਖੁੱਲ੍ਹੀ ਦਾਤ ਬਖ਼ਸ਼
ਤੇ ਰੱਜਵੀਂ ਫ਼ਸਲ ਨਾਲ
ਸਾਡੀ ਅਰਦਾਸ ਦਾ ਉੱਤਰ ਦੇ।

ਜੁਗਾਂ-ਜੁਗਾਂਤਰਾਂ ਤੋਂ ਚਲੀ ਆਉਂਦੀ ਮੀਂਹ ਲਈ ਕਿਰਸਾਨਾਂ ਦੀ ਅਰਦਾਸ ਦਾ ਨਮੂਨਾ ਵੇਖੋ:

'ਵਾਕਈ' ਰੁੱਖਾਂ ਦੇ ਨਾਲ ਪਈ ਸੁੱਕੀ ਧਰਤੀ
ਤੇ ਉਸ ਦੇ ਗੁਆਂਢ ਦੀ 'ਰਾਗੀ' ਭੂਮੀ
ਜੋ ਸਦਾ ਭਰਪੂਰ ਫ਼ਸਲ ਦਿਆ ਕਰਦੀ ਸੀ
ਹੁਣ ਅਣਵਾਹੀ ਪਈ ਹੈ।
ਇਕ ਵਾਰੀ ਹਲ ਵਾਹਿਆ ਤੇ
ਮੂੰਗਫਲੀ ਬੀਜਣ ਤੋਂ ਪਹਿਲਾਂ
ਮਿੱਟੀ ਦੀ ਪਰੀਖਿਆ ਵੀ ਕਰਵਾਈ ਗਈ;
ਕੁੱਝ ਕਿਣਮਿਣ ਵੀ ਹੋਈ
ਪਰ ਮੀਂਹ ਨਹੀਂ ਪਿਆ।
ਹੇ ਇੰਦਰ ਦੇਵ ! ਇਹ ਤੇਰਾ ਕੈਸਾ ਚੋਜ ਹੈ?

**ਨਦੀਆਂ**

ਭਾਰਤ ਦੇ ਆਮ ਲੋਕ ਨਦੀਆਂ ਨੂੰ ਦੇਵੀਆਂ ਕਰ ਕੇ ਸਨਮਾਨ ਦੇਂਦੇ ਤੇ ਉਨ੍ਹਾਂ ਦੀ ਪੂਜਾ-ਅਰਚਾ ਕਰਦੇ ਆਏ ਹਨ। ਭਾਰਤ ਦੇ ਹੋਰ ਪ੍ਰਦੇਸ਼ਾਂ ਵਾਂਗ ਤਮਿਲਨਾਡੂ ਵਿਚ ਵੀ ਸ਼ਹਿਰਾਂ ਤੇ ਪਿੰਡਾਂ ਦਾ ਵਿਕਾਸ ਨਦੀਆਂ ਦੇ ਕੰਢਿਆਂ ਉੱਤੇ ਹੋਇਆ ਹੈ। ਮਰਨ ਉਪਰੰਤ ਬੰਦੇ ਦੇ ਫੁੱਲ ਨਦੀਆਂ ਵਿਚ ਹੀ ਤਾਰੇ ਜਾਂਦੇ ਹਨ। ਲੋਕਾਂ ਦਾ ਪੱਕਾ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਤਾਰੇ ਫੁੱਲ ਪਿੱਤਰ-ਲੋਕ ਵਿਚ ਪਹੁੰਚ ਜਾਣਗੇ।

ਤਮਿਲਨਾਡੂ ਦੀਆਂ ਨਦੀਆਂ ਦੇ ਸੰਗਮਾਂ ਉੱਤੇ ਵਿਗਸਿਤ ਹੋਣ ਵਾਲੀਆਂ ਬੰਦਰਗਾਹਾਂ ਨੂੰ, ਬੀਤੇ ਸਮੇਂ ਵਿਚ, ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਹੋਈ ਸੀ। ਅੱਜ ਇਹ ਪੱਤਣ ਤਮਿਲਨਾਡੂ ਦੇ ਪ੍ਰਾਚੀਨ ਗੌਰਵ ਦੀ ਖੋਜ ਕਰਨ ਵਾਲੇ ਪੁਰਾਤਤ੍ਵੀ ਵਿਦਵਾਨਾਂ ਲਈ ਇਕ ਖ਼ਜ਼ਾਨੇ

ਦਾ ਕੰਮ ਦੇ ਰਹੇ ਹਨ। ਕਾਵੇਰੀ ਦੇ ਮੁਖ ਉੱਤੇ ਕਾਵੇਰੀਪੂਮਪੱਤਨਮ, ਵੇਲਾਰ ਦੇ ਕੰਢੇ ਉੱਤੇ ਵਸੁਵਸਮੁਦ੍ਰਮ, ਗਡਿਲਮ ਦੇ ਤਟ ਉੱਤੇ ਕੁੱਡਲੋਰ, ਪੋਨਿਯਾਰ ਉੱਤੇ ਵੱਸਿਆ ਪਾਂਡੀਚੇਰੀ, ਦੇਵ-ਨਦੀ ਦੇ ਕੰਢੇ ਉੱਤੇ ਨਾਗਪੱਤਨਮ ਤੇ ਤਾਮ੍ਰਪਰਣੀ ਦੇ ਕੰਢੇ ਦਾ ਕੋਰਕਈ, ਪੁਰਾਣੀਆਂ ਬੰਦਰਗਾਹਾਂ ਬਣਾਉਣ ਵਾਲੇ ਸ਼ਾਸਤਰ ਦੀ ਪ੍ਰਬੀਨਤਾ ਦੀਆਂ ਉੱਘੀਆਂ ਮਿਸਾਲਾਂ ਹਨ।

ਇਨ੍ਹਾਂ ਨਦੀਆਂ ਨੂੰ ਆਪਸ ਵਿਚ ਜੋੜ ਦੇਣ ਵਾਲੇ ਕਈ ਜੋੜਮੇਲੇ ਤਮਿਲਨਾਡੂ ਵਿਚ ਮਨਾਏ ਜਾਂਦੇ ਹਨ। ਤਿਰੁਵਈਯਰੂ ਦਾ ਸਪਤਸਥਾਨ ਸਮਾਰੋਹ ਇਸ ਦੀ ਇਕ ਮਿਸਾਲ ਹੈ। ਇਸ ਸਮਾਰੋਹ ਵਿਚੋਂ ਉਸ ਪ੍ਰਦੇਸ਼ ਦੀਆਂ ਸੱਤ ਨਦੀਆਂ ਦੇ ਪ੍ਰਤੀਕ ਵਜੋਂ ਸੱਤ ਦੇਵੀਆਂ ਦੀ ਇੱਕਠੀ ਪੂਜਾ ਹੁੰਦੀ ਹੈ।

ਸੰਗਮ ਸਾਹਿੱਤ ਵਿਚ ਤਮਿਲ ਲੋਕਾਂ ਦੀ ਗੰਗਾ-ਭਗਤੀ ਦੇ ਅਨੇਕ ਹਵਾਲੇ ਮੌਜੂਦ ਹਨ। ਸ਼ਰਧਾਲੂ ਲੋਕ ਪੁਰਾਣੇ ਸਮੇਂ ਤੋਂ ਕਾਸ਼ੀ ਦੀ ਯਾਤਰਾ ਕਰਦੇ ਆਏ ਹਨ। ਪ੍ਰਯਾਗ ਦੇ ਪਵਿੱਤਰ ਤ੍ਰਿਵੇਣੀ ਸੰਗਮ ਵਿਚ ਇਸ਼ਨਾਨ ਕਰਦੇ ਰਹੇ ਹਨ ਅਤੇ ਪਰਿਵਾਰ ਦੇ ਫੁੱਲ ਗੰਗਾ ਵਿਚ ਤਾਰਦੇ ਰਹੇ ਹਨ। ਗੰਗਾ-ਯਾਤਰਾ ਤੋਂ ਮੁੜਨ ਵੇਲੇ ਉਹ ਪਵਿੱਤਰ ਗੰਗਾ-ਜਲ ਲੋਟਿਆ ਵਿਚ ਆਪਣੇ ਨਾਲ ਲਿਆਉਂਦੇ ਰਹੇ ਹਨ ਅਤੇ ਲੋੜ ਵੇਲੇ ਇਸ ਦੀ ਵਰਤੋਂ ਕਰਨ ਲਈ ਉਸ ਨੂੰ ਬੜੀ ਸਾਵਧਾਨੀ ਨਾਲ ਮੁਹਰਬੰਦ ਕਰ ਕੇ ਸਾਂਭਦੇ ਰਹੇ ਹਨ। ਪੈਸੇ ਵਾਲੇ ਲੋਕਾਂ ਦੇ ਘਰ ਦੇ ਕਿਸੇ ਜੀਅ ਦੇ ਸੱਠਵੇਂ ਜਾਂ ਅੱਸੀਵੇਂ ਜਨਮ ਦਿਨ ਉੱਤੇ, ਉਸ ਨੂੰ ਨਵ੍ਹਾਉਣ ਦੀ ਰਸਮ ਲਈ ਗੰਗਾ, ਜ਼ਮਨਾ, ਕਾਵੇਰੀ, ਗੋਦਾਵਰੀ, ਆਦਿ ਭਾਰਤ ਦੀਆਂ ਸਾਰੀਆਂ ਪਵਿੱਤਰ ਨਦੀਆਂ ਦਾ ਜਲ ਇਕੱਠਾ ਕੀਤਾ ਜਾਂਦਾ ਹੈ। 'ਤੇਵਰਮ' ਵਿਚ ਕਾਵੇਰੀ ਨੂੰ ਗੰਗਾ ਦਾ ਪਰਿਆਇ ਮੰਨ ਕੇ ਉਸ ਨੂੰ 'ਦੱਖਣ ਗੰਗਾ' ਕਿਹਾ ਗਿਆ ਹੈ। ਜਿਹੜੇ ਲੋਕ ਕਿਸੇ ਕਾਰਨ ਗੰਗਾ ਦਾ ਇਸ਼ਨਾਨ ਨਾ ਕਰ ਸਕਣ, ਉਨ੍ਹਾਂ ਨੂੰ ਇਸ ਜਲ ਨਾਲ ਹੀ ਗੰਗਾ ਵਾਲੇ ਸਾਰੇ ਪੁੰਨ ਮਿਲ ਜਾਦੇ ਹਨ। 'ਪੇਰੂਮ ਪਨਰਰੂਪ ਪਦਈ, ਪਦੁਰਈਕ ਕਾਂਚੀ' ਤੇ 'ਪੁਰਮਾਨੁਰੂ' ਵਿਚ ਗੰਗਾ ਬਾਰੇ ਜੋ ਗੌਰਵ ਭਰੇ ਭਾਵ ਪ੍ਰਗਟ ਕੀਤੇ ਮਿਲਦੇ ਹਨ, ਉਨ੍ਹਾਂ ਤੋਂ ਨਿਰਸੰਦੇਹ ਇਹ ਸਾਬਤ ਹੁੰਦਾ ਹੈ ਕਿ ਗੰਗਾ ਅਨਾਦੀ ਕਾਲ ਤੋਂ ਭਾਰਤ ਵਰਸ਼ ਦੀ ਰਾਸਟਰੀ ਨਦੀ ਬਣੀ ਰਹੀ ਹੈ।

ਪੌਰਾਣਿਕ ਕਥਾ-ਕਹਾਣੀਆਂ ਵਿਚ ਕਾਵੇਰੀ ਦੀ ਬੜੀ ਮਹਤ੍ਵਪੂਰਨ ਥਾਂ ਹੈ। ਤਮਿਲਨਾਡੂ ਵਿਚ ਕੁੜੀਆਂ ਲਈ ਕਾਵੇਰੀ ਨਾਂ ਬੜਾ ਪ੍ਰਚਲਿਤ ਰਿਹਾ ਹੈ। ਪੁਰਾਣ ਦੀ ਕਥਾ ਅਨੁਸਾਰ, ਕਾਵੇਰੀ ਦਾ ਜਨਮ ਮਹਾਰਿਸ਼ੀ ਅਗਸਤ੍ਯ ਦੇ ਕਰਮੰਡਲ ਵਿੱਚੋਂ ਹੋਇਆ ਸੀ। ਕਿਹਾ ਜਾਂਦਾ ਹੈ ਕਿ ਆਪਣੇ ਦੱਖਣ ਦੇ ਨਿਵਾਸ ਸਮੇਂ ਇਕ ਦਿਨ ਸਵੇਰੇ ਮਹਾਰਿਸ਼ੀ ਅਗਸਤ੍ਯ ਇਸ਼ਨਾਨ ਕਰਨ ਬੈਠੇ। ਏਨੇ ਵਿਚ ਇਕ ਕਾਂ ਨੇ ਆ ਕੇ ਉਨ੍ਹਾਂ ਦਾ ਕਰਮੰਡਲ ਮੂਧਾ ਕਰ ਦਿੱਤਾ। ਉਸ ਕਰਮੰਡਲ ਵਿੱਚੋਂ ਵਹਿਣ ਵਾਲਾ ਜਲ-ਪ੍ਰਵਾਹ ਹੀ ਕਾਵੇਰੀ ਅਖਵਾਇਆ। ਕਰਨਾਟਕ ਦੇ ਕੁਰਗ ਪ੍ਰਦੇਸ਼ ਵਿਚ ਇਸ ਦੇ ਜਨਮ-ਅਸਥਾਨ ਤੋਂ ਲੈ ਕੇ ਤਮਿਲਨਾਡੂ ਵਿਚ ਬੰਗਾਲ ਦੇ ਉਪਸਾਗਰ ਦੇ ਨਾਲ ਸੰਗਮ ਹੋਣ ਤਕ, ਕਾਵੇਰੀ ਦੇ ਕੰਢਿਆਂ ਉੱਤੇ ਨਹਾਉਣ-ਧੋਣ ਲਈ ਅਨੇਕ ਘਾਟ ਬਣੇ ਹੋਏ ਹਨ। ਤਮਿਲਨਾਡੂ ਦਾ ਹਰ ਸ਼ਰਧਾਵਾਨ ਹਿੰਦੂ ਆਪਣੇ ਜੀਵਨ ਵਿਚ ਘੱਟ ਤੋਂ ਘੱਟ ਇਕ ਵਾਰ ਕਾਵੇਰੀ ਵਿਚ ਡੁਬਕੀ ਲਾਉਣ ਨੂੰ ਆਪਣਾ ਸ਼ਾਸਤਰੀ ਕਰਤੱਵ ਮੰਨਦਾ ਹੈ।

ਅਈੱਪਾਸੀ (ਅੱਸੂ) ਮਹੀਨੇ ਦੀ ਪਹਿਲੀ ਤਰੀਕ ਨੂੰ ਤਿਰੁਚਿਰਾਪੱਲੀ ਤਿਰੂਪਰਈਤੁਰਈ

ਨਾਮੀ ਤੀਰਥ ਉੱਤੇ ਇਸ਼ਨਾਨ ਕਰਨਾ ਅਤਿਅੰਤ ਕਲਿਆਣਕਾਰੀ ਮੰਨਿਆਂ ਜਾਂਦਾ ਹੈ। ਇਥੇ ਕਾਵੇਰੀ ਦੀ ਧਾਰਾ ਕਾਵੇਰੀ ਤੇ ਕੋਲਰੂਮ ਨਾਮੀ ਦੋ ਧਾਰਾਵਾਂ ਵਿਚ ਵੰਡੀ ਜਾਂਦੀ ਹੈ। ਅੱਸੂ ਦੇ ਤੀਹ ਦੇ ਤੀਹ ਦਿਨ ਕਾਵੇਰੀ ਦੇ ਸਾਰੇ ਘਾਟ ਪਾਪ ਧੋਣ ਆਏ ਯਾਤਰੀਆਂ ਦੀ ਭੀੜ ਨਾਲ, ਸ਼ਹਿਦ ਦੀ ਮੱਖੀ ਦੇ ਛੱਤੇ ਵਾਂਗ ਭਰੇ ਰਹਿੰਦੇ ਹਨ।

ਮਾਯਾਵਰਮ ਵਿਚ ਇਕ ਅਜਿਹੇ ਲੰਗੜੇ ਭਗਤ ਦੀ ਦੰਦ-ਕਥਾ ਪ੍ਰਚਲਿਤ ਹੈ ਜੋ ਬਹੁਤ ਜਤਨ ਕਰਨ ਦੇ ਬਾਵਜੂਦ ਅੱਸੂ ਦੇ ਅੰਤਲੇ ਦਿਨ ਤਕ ਵੀ ਕਾਵੇਰੀ ਇਸ਼ਨਾਨ ਨਾ ਕਰ ਸਕਣ ਦੇ ਕਾਰਨ ਕੁਰਲਾ ਉੱਠਿਆ ਸੀ। ਅੰਤ ਵਿਚ, ਭਗਵਾਨ ਨੇ ਉਸ ਦੇ ਵਿਸਵਾਸ ਉੱਤੇ ਖ਼ੁਸ਼ ਹੋ ਕੇ ਉਸ ਨੂੰ ਵਰ ਦਿੱਤਾ। ਪ੍ਰਭੂ ਦੀ ਕਿਰਪਾ ਨਾਲ ਸਾਰੀਆਂ ਰੁਕਾਵਟਾਂ ਪਾਰ ਕਰ ਕੇ ਉਹ ਲੰਗੜਾ ਅਗਲੇ ਹੀ ਦਿਨ (ਕੱਤਕ ਦੀ ਪਹਿਲੀ) ਨੂੰ ਇਸ਼ਨਾਨ ਕਰ ਸਕਿਆ ਤੇ ਅੱਸੂ ਵਿਚ ਇਸ਼ਨਾਨ ਕਰਨ ਵਾਲਿਆਂ ਦੇ ਸਾਰੇ ਪੁੰਨਾ ਦਾ ਭਾਗੀਦਾਰ ਬਣ ਗਿਆ। ਓਦੋਂ ਤੋਂ ਮਾਯਾਵਰਮ ਵਿਚ ਕੱਤਕ ਦੀ ਪਹਿਲੀ ਨੂੰ ਕਾਵੇਰੀ ਦਾ ਇਸ਼ਨਾਨ ਪਰਮ ਪਾਵਨ ਬਣ ਗਿਆ। ਇਸ ਨੂੰ 'ਮੁਡਵਨ ਮੁਝੱਕੂ' (ਲੰਗੜੇ ਦਾ ਇਸ਼ਨਾਨ) ਕਿਹਾ ਜਾਂਦਾ ਹੈ।

'ਆਰੂ ਰੇਡਮ ਕਾਵੇਰੀ, ਅਤਨ ਨਡੁਵੇ ਤਿਰੂਰੰਗਮ' ਇਕ ਲੋਕ-ਗੀਤ ਦੀ ਟੇਕ ਹੈ, ਏਸ ਵਿਚ ਕਾਵੇਰੀ ਤੇ ਉਸ ਸ੍ਰੀਰੰਗਮ ਟਾਪੂ ਦੀ ਮਹਿਮਾ ਗਾਈ ਗਈ ਹੈ, ਜਿਸ ਦੇ ਦੁਆਲਿਓਂ ਕਾਵੇਰੀ ਲੰਘਦੀ ਹੈ।

ਨਹਾਉਣ ਵੇਲੇ ਲੋਕ ਨਦੀ ਵਿਚ ਸੰਖ, ਚਾਂਦੀ ਦੇ ਸਿੱਕੇ, ਸੋਨੇ ਤੇ ਚਾਂਦੀ ਦੀਆ ਬਣੀਆਂ ਨਿੱਕੀਆਂ-ਨਿੱਕੀਆ ਮੱਛੀਆਂ, ਘੋਪੇ, ਕੰਨ ਦੀਆਂ ਵਾਲੀਆਂ ਤੇ ਕਰੂਮਨੀ (ਕਾਲੇ ਮਣਕਿਆਂ ਦੇ ਮੰਗਲ-ਸੂਤਰ) ਆਦਿ ਚੜ੍ਹਾਵੇ ਵਜੋਂ ਭੇਟ ਕਰਦੇ ਹਨ।

ਗੱਲ ਕੀ ਤਮਿਲਨਾਡੂ ਦਾ ਇਤਿਹਾਸ ਪੌਰਾਣਿਕ ਕਥਾਵਾਂ, ਪਰੰਪਰਾਵਾਂ, ਲੋਕ-ਗੀਤਾਂ ਤੇ ਲੋਕ-ਮਨ ਦੀਆਂ ਭਾਵਨਾਵਾਂ—ਜਾਂ ਇਉਂ ਕਹੀਏ ਕਿ ਓਥੋ ਦਾ ਸੰਪੂਰਨ ਲੋਕ-ਜੀਵਨ ਕਾਵੇਰੀ ਦੇ ਨਾਲ ਅਭਿੰਨ ਰੂਪ ਵਿਚ ਜੁੜਿਆ ਹੋਇਆ ਹੈ; ਉਸ ਦੇ ਵਗਦੇ ਪਾਣੀ ਦਾ ਅਟੁੱਟ ਅੰਗ ਬਣ ਗਿਆ ਹੈ। ਕਾਵੇਰੀ, ਸੱਚੇ ਅਰਥਾ ਵਿਚ, ਤਮਿਲਨਾਡੂ ਦੀ ਸਨਾਤਨ ਸੰਸਕ੍ਰਿਤੀ ਤੇ ਸਭਿਅਤਾ ਦੀ ਪ੍ਰਤੀਕ ਹੈ—ਤਮਿਲਾਂ ਦੀ ਲੋਕ-ਮਾਤਾ ਹੈ। ਉਸ ਦਾ ਵਗਦਾ ਹੋਇਆ ਪਾਵਨ ਜਲ ਨਿੱਤ ਨਵਾਂ ਹੋ ਕੇ ਵੀ ਚਿਰੋਕਣਾ ਹੈ, ਜਿਸ ਵਿਚ ਇਸ਼ਨਾਨ ਕਰ ਕੇ ਤਮਿਲ ਲੋਕਾਂ ਦੇ ਪਿਤਾ-ਪਿਤਾਮੇ ਸੁਖ ਪਾਉਂਦੇ ਰਹੇ ਤੇ ਜਿਸ ਵਿਚ ਉਨ੍ਹਾਂ ਦੇ ਪੁੱਤਰ-ਪੋਤਰੇ ਆਨੰਦ ਤੇ ਸੁੱਚ ਪ੍ਰਾਪਤ ਕਰਦੇ ਰਹਿਣਗੇ।

## ਦੇਵੀ-ਦੇਵਤੇ

ਤਮਿਲਨਾਡੂ ਦੇ ਹਰ ਰਾਜਬੰਸ ਨੇ ਮੰਦਰਾਂ ਤੇ ਪੂਜਾ ਵੱਲ ਬੜੇ ਸ਼ੌਕ ਨਾਲ ਧਿਆਨ ਦਿੱਤਾ ਹੈ। ਏਥੋਂ ਤਕ ਕਿ ਪੱਲਵ ਰਾਜੇ, ਜਿਹੜੇ ਪਹਿਲਾਂ ਤਮਿਲਨਾਡੂ ਲਈ ਓਪਰੇ ਸਨ, ਮੰਦਰਾਂ ਵਿਚ ਪੂਜਾ ਦੀਆਂ ਤਮਿਲ ਵਿਧੀਆਂ ਨੂੰ ਦਿਲ ਦੇ ਬੈਠੇ ਤੇ ਇਨ੍ਹਾਂ ਦੇ ਵਾਧੇ ਲਈ ਉਨ੍ਹਾਂ ਨੇ ਪੂਰਾ ਜ਼ੋਰ ਲਾਇਆ। ਉਨ੍ਹਾਂ ਨੇ ਪੁਰਾਣੇ ਮੰਦਰਾਂ ਦੀ ਮੁਰੰਮਤ ਕਰਵਾਈ ਤੇ ਨਵੇਂ ਵਾਧੇ ਕੀਤੇ ਅਤੇ ਨਵੇਂ ਮੰਦਰ ਵੀ ਉਸਾਰੇ। ਉਨ੍ਹਾਂ ਤੋਂ ਮਗਰੋਂ ਆਉਣ ਵਾਲੇ ਚੋਲ ਰਾਜਿਆਂ ਨੇ ਵੇਦਾਂ ਦੇ

ਗਿਆਤਾ ਬ੍ਰਾਹਮਣਾਂ ਲਈ ਉਚੇਚੇ ਅਸਥਾਨ ਕਾਇਮ ਕੀਤੇ, ਜਿਨ੍ਹਾਂ ਨੂੰ 'ਚਤੁਰਵੇਦੀ ਮੰਗਲਮ' ਕਿਹਾ ਜਾਂਦਾ ਸੀ, ਪਰ ਉਨ੍ਹਾਂ ਦੇ ਸਿਲਾਲੇਖਾਂ ਤੇ ਤਾਮਰ-ਪਤਰਾਂ ਦੀ ਗਵਾਹੀ ਅਨੁਸਾਰ ਸਦੀਆਂ ਤੋਂ ਤਮਿਲਨਾਡੂ ਦੇ ਮੰਦਰਾਂ ਦੇ ਆਦਿ ਸ਼ੈਵ ਜਾਂ ਸ਼ਿਵਆਚਾਰਿਆਰ ਪੁਜਾਰੀਆਂ ਦੇ ਹਿੱਤਾਂ ਤੇ ਹੱਕਾਂ ਦੀ ਵੀ ਰਾਖੀ ਕੀਤੀ। ਸੰਗਮ ਜੁਗ ਵਿਚ ਕੇਵਲ ਪੰਜ ਕੁਦਰਤੀ ਪ੍ਰਦੇਸ਼ਾਂ ਦੇ ਪੰਜ ਇਸ਼ਟ ਦੇਵਤਿਆਂ ਦੀ ਪੂਜਾ ਹੀ ਹੁੰਦੀ ਸੀ। ਪਹਾੜੀ ਇਲਾਕੇ ਵਿਚ ਅਰਾਧਨਾ ਸੀ ਭਰਵਾਨ ਮੁਰਗਨ ਸੁਬ੍ਰਹਮਣਯ (ਕਾਰਤਿਕੇਯ) ਦੀ; ਮੈਦਾਨੀ ਚਰਾਗਾਹਾਂ ਦੇ ਇਸ਼ਟ ਦੇਵਤਾ ਸਨ ਤਿਰੁਮਲ (ਵਿਸ਼ਨੂ); ਸੁੱਕੇ ਪ੍ਰਦੇਸ਼ਾਂ ਦੀ ਦੇਵੀ ਸੀ ਮਹਾਂਕਾਲੀ ਦੁਰਗਾ; ਨਦੀਆਂ ਦੇ ਤਟਵਰਤੀ ਪ੍ਰਦੇਸ਼ਾਂ ਦੇ ਸੁਆਮੀ ਸਨ ਇੰਦ੍ਰ ਦੇਵਤਾ ਤੇ ਸਮੁੰਦਰ ਦੇ ਕੰਢੇ ਵਰੁਣ ਦੀ ਉਪਾਸਨਾ ਹੁੰਦੀ ਸੀ। ਸੰਭਾਵਨਾ ਇਹ ਲੱਗਦੀ ਹੈ ਕਿ ਪੱਲਵਾਂ ਦੇ ਪ੍ਰਵੇਸ਼ ਤਕ ਪੂਜਾ ਦੀ ਪੱਧਤੀ ਬਹੁਤੀ ਵਿਸਤ੍ਰਿਤ ਤੇ ਜਟਿਲ ਨਹੀਂ ਸੀ ਬਣੀ ਤੇ ਦੇਵਤਿਆਂ ਦੀ ਗਿਣਤੀ ਵੀ ਨਿਸਚਿਤ ਸੀ। ਪੱਲਵਾਂ ਦੀ ਹਕੂਮਤ ਦੇ ਸਮੇਂ ਤੋਂ ਲੈ ਕੇ ਵਿਜੇਨਗਰ ਸਾਮਰਾਜ ਦੇ ਪਤਨ ਕਾਲ ਤਕ, ਤਮਿਲਨਾਡੂ ਦੇ ਹਰ ਮੰਦਰ ਵਿਚ—ਏਥੋਂ ਤਕ ਕਿ ਪਿੰਡਾਂ ਦੇ ਛੋਟੇ-ਛੋਟੇ ਮੰਦਰਾਂ ਵਿਚ ਵੀ, ਆਰੀਆ ਦੇਵੀ-ਦੇਵਤਿਆਂ ਦੀ ਸਥਾਪਨਾ ਬੜੇ ਜ਼ੋਰ ਸ਼ੋਰ ਨਾਲ ਹੋਈ, ਜਿਸ ਦਾ ਨਤੀਜਾ ਇਹ ਹੋਇਆ ਕਿ ਦ੍ਰਵਿੜ ਦੇਵੀ-ਦੇਵਤਿਆਂ ਨੂੰ ਦੂਜੀ ਥਾਂ ਉੱਤੇ ਸੰਤੁਸ਼ਟ ਹੋਣਾ ਪਿਆ। ਏਸ ਭਾਵਨਾ ਨੂੰ ਪ੍ਰਗਟਾਉਣ ਵਾਲੀ ਇਕ ਕਹਾਵਤ ਵੀ ਤਮਿਲ ਵਿਚ ਮਸ਼ਹੂਰ ਹੈ—'ਓਦਵੰਤ ਪਿਡਾਰੀ ਊਰ ਪਿਡਾਰਿਅਈ ਵਿਰਟਿੱਤੂ' (ਆਸਰੇ ਦੀ ਭਾਲ ਵਿਚ ਆਉਣ ਵਾਲੇ ਦੇਵਤਿਆਂ ਨੇ ਉਂਗਲੀ ਫੜਦਿਆਂ ਪਹੁੰਚੇ ਨੂੰ ਹੱਥ ਪਾ ਲਿਆ ਤੇ ਘਰ ਵਾਲਿਆਂ ਨੂੰ ਬਾਹਰ ਕੱਢ ਦਿੱਤਾ)।

ਤਮਿਲਨਾਡੂ ਦੇ ਸਭ ਤੋਂ ਪਿਆਰੇ ਦੇਵਤਾ ਰਹੇ ਹਨ ਵਿਨਾਯਕ (ਗਣੇਸ਼) ਸ਼ਿਵ ਤੇ ਵਿਸ਼ਨੂ ਅਤੇ ਇਨ੍ਹਾਂ ਦੀਆਂ ਦੇਵੀਆਂ। ਇਨ੍ਹਾਂ ਵਿਚ ਵੀ ਲੰਮੇ ਢਿੱਡ ਵਾਲੇ ਗਣੇਸ਼ ਜੀ ਸਭ ਤੋਂ ਵੱਧ ਲੋਕਪ੍ਰੀਅ ਰਹੇ ਹਨ। ਤਮਿਲਨਾਡੂ ਦੇ ਪਿੰਡ-ਪਿੰਡ ਵਿਚ, ਕਿਸੇ ਵੀ ਰੁੱਖ ਦੀ ਛਾਂ ਹੇਠ ਜਾਂ ਨਦੀ/ਤਲਾ ਦੇ ਕੰਢੇ ਗਣੇਸ਼ ਦਾ ਛੋਟਾ-ਮੋਟਾ ਮੰਦਰ ਜ਼ਰੂਰ ਮਿਲ ਜਾਵੇਗਾ। ਗਣੇਸ਼ ਦਾ ਮੰਦਰ ਬਣਵਾਉਣ ਲਈ ਇਕ ਨਵਾਂ ਉਤਸਾਹ ਅੱਜਕਲ ਫੇਰ ਤੋਂ ਜਾਗਿਆ ਹੋਇਆ ਹੈ। ਕਦੇ ਕਦੇ ਪਿੰਡ ਦੀ ਕਿਸੇ ਜ਼ਮੀਨ ਉੱਤੇ ਸਰਕਾਰ ਦਾ ਕਬਜ਼ਾ ਟਾਲਣ ਲਈ ਜਾਂ ਕਿਸੇ ਖ਼ਾਸ ਥਾਂ ਉੱਤੇ ਸੜਕ ਦੀ ਉਸਰੀ ਰੋਕਣ ਲਈ ਵੀ, ਇਹ ਜੁਗਤ ਅਜ਼ਮਾਈ ਜਾਂਦੀ ਹੈ। ਮਾਤਾ ਦੀ ਸ਼ਕਤੀ ਨੂੰ ਦੇਵੀ ਦੇ ਰੂਪ ਵਿਚ ਪੂਜਣਾ ਤਾਂ ਦ੍ਰਵਿੜ ਸੰਸਕ੍ਰਿਤੀ ਦਾ ਨਿਖੇੜਵਾਂ ਲੱਛਣ ਰਿਹਾ ਹੈ। ਇਹ ਪਰੰਪਰਾ ਮੋਇਓਂ-ਜੋ-ਦੜੋ ਤੇ ਹੜਪਾ ਦੀਆਂ ਸੰਸਕ੍ਰਿਤੀਆਂ ਤੋਂ ਚਲੀ ਆਉਂਦੀ ਹੈ ਤੇ ਮਾਂ-ਸ਼ਕਤੀ ਦੀ ਪੂਜਾ ਅਕਸਰ ਮਹਿਖਾਸੁਰ ਨੂੰ ਸੰਘਾਰਨ ਵਾਲੀ ਦੁਰਗਾ ਦੇ ਰੂਪ ਵਿਚ ਕੀਤੀ ਜਾਂਦੀ ਹੈ। ਦੇਵੀ ਦੇ ਕਈ ਹੋਰ ਰੂਪ ਵੀ ਪ੍ਰਚਲਿਤ ਹਨ। ਪਿੰਡਾਂ ਦੀ ਰੱਖਿਆ ਕਰਨ ਵਾਲੀ ਸ਼ਕਤੀ ਦੇ ਰੂਪ ਵਿਚ ਅਕਸਰ ਕਿਸੇ ਦੇਵੀ ਦੀ ਹੀ ਕਲਪਨਾ ਕੀਤੀ ਜਾਂਦੀ ਹੈ। ਤਮਿਲਨਾਡੂ ਦੇ ਕਈ ਜਗਤ-ਪ੍ਰਸਿੱਧ ਮੰਦਰ ਦੇਵੀਆਂ ਨਾਲ ਸੰਬੰਧਿਤ ਹਨ। ਇਨ੍ਹਾਂ ਵਿੱਚੋਂ ਮੁਖ ਹਨ: ਮਾਯਲਾਪੁਰ ਦੀ ਕਰਪਗੰਬਾਲ, ਕਾਂਚੀਪੁਰਮ ਦੀ ਕਾਮਾਕਸ਼ੀ, ਚਿਦੰਬਰਮ ਦੀ ਸ਼ਿਵਕਾਮੀ, ਤਿਰੂਕਦਵੂਰ ਦੀ ਅਭਿਰਾਮੀ, ਤਿਰੂਵਿਦਈਮਰੂਧੁਰ ਦੀ ਮੁਕੰਬਿਕਈ, ਮਦੁਰਈ ਦੀ ਮੀਨਾਕਸ਼ੀ ਤੇ ਤਿਰੂਨੇਲਵੇਲੀ ਦੀ ਕਾਂਤੀਮਤੀ।

ਇਨ੍ਹਾਂ ਤੋਂ ਛੁੱਟ ਧਨ-ਸੰਪਤੀ ਦੀ ਦੇਵੀ ਲਕਸ਼ਮੀ ਵੀ ਲੋਕਾਂ ਦੀ ਵੱਡੀ ਖਿੱਚ ਬਣੀ ਰਹੀ ਹੈ। ਉਸ ਦੀ ਕਿਰਪਾ ਦੀ ਕਾਮਨਾ ਭਲਾ ਕੌਣ ਨਹੀਂ ਕਰਦਾ? ਕੀਮਤੀ ਚੌਖਟੇ ਵਿਚ ਜੜਿਆ ਲਕਸ਼ਮੀ ਦਾ ਚਿਤਰ ਹਰ ਘਰ ਵਿਚ ਮਿਲ ਜਾਂਦਾ ਹੈ ਤੇ ਲੜਕੀਆਂ ਦਾ ਨਾਂ ਬੜੇ ਚਾਅ ਨਾਲ 'ਲਕਸ਼ਮੀ' ਰੱਖਿਆ ਜਾਂਦਾ ਹੈ। ਨਵੇਂ ਘਰਾਂ ਵਿਚ ਪ੍ਰਵੇਸ਼ ਕਰਨ ਵੇਲੇ ਲਕਸ਼ਮੀ ਨਾਂ ਦੀ ਕੋਈ ਕੁੜੀ ਜ਼ਰੂਰ ਲਿਆ ਖੜੀ ਕੀਤੀ ਜਾਂਦੀ ਹੈ ਤਾਂ ਜੋ ਮੁੜ-ਮੁੜ ਕੇ ਉਸ ਦੇ ਬਹਾਨੇ ਲਕਸ਼ਮੀ ਦੇਵੀ ਦਾ ਨਾਂ ਲਿਆ ਜਾ ਸਕੇ। ਹੋਰ ਕੁੱਝ ਨਹੀਂ ਤਾਂ ਕਿਸੇ ਨੌਕਰਾਣੀ ਦਾ ਨਾਂ ਹੀ ਲਕਸ਼ਮੀ ਰੱਖ ਲਿਆ ਜਾਂਦਾ ਹੈ। ਘਰ ਵਿਚ ਪ੍ਰਵੇਸ਼ ਵਾਲੇ ਦਿਨ ਲਕਸ਼ਮੀ ਨਾਂ ਵਾਲੀ ਲੜਕੀ ਦੇ ਘਰ ਦੇ ਅੰਦਰ ਆਉਣ ਵਿਚ ਕੋਈ ਰੁਕਾਵਟ ਪੈ ਜਾਵੇ ਤਾਂ ਇਸ ਨੂੰ ਬੜਾ ਅਪਸ਼ਗਨ ਤੇ ਕਿਸੇ ਵਾਪਰਨ ਵਾਲੀ ਹੋਣੀ ਦਾ ਸੂਚਕ ਮੰਨਿਆ ਜਾਂਦਾ ਹੈ।

# 3

# ਧਾਰਮਿਕ ਵਿਸ਼ਵਾਸ, ਤੰਤਰ-ਮੰਤਰ ਤੇ ਜਾਦੂ-ਟੂਣੇ

### *ਕਰਮਕਾਂਡ*

ਆਮ ਲੋਕਾਂ ਲਈ, ਹਰ ਥਾਂ ਜੀਵਨ ਦਾ ਮੂਲ ਆਧਾਰ, ਧਰਮ ਹੁੰਦਾ ਹੈ। ਕਰਮਕਾਂਡ ਦਾ ਤਾਣਾ-ਬਾਣਾ ਲੋਕਾਂ ਦੇ ਜੀਵਨ ਵਿਚ ਜੰਮਣ ਤੋਂ ਲੈ ਕੇ ਮਰਨ ਤਕ ਬੜੇ ਪੱਕੇ ਤੌਰ ਉੱਤੇ ਬੁਣਿਆ ਹੁੰਦਾ ਹੈ। ਇਨ੍ਹਾਂ ਨੂੰ ਭੁਗਤਾ ਕੇ ਲੋਕਾਂ ਨੂੰ ਬੜੀ ਤਸੱਲੀ ਹੁੰਦੀ ਹੈ। ਇਨ੍ਹਾਂ ਰਸਮਾਂ ਦੇ ਪਿੱਛੇ ਇਕ ਭੈ ਲੁਕਿਆ ਹੁੰਦਾ ਹੈ ਕਿ ਦੇਵੀ-ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਤੇ ਸੁਖ-ਸੰਪੱਤੀ ਨੂੰ ਨਿਸਚਿਤ ਬਣਾਉਣ ਲਈ ਕਰਮਕਾਂਡ ਦਾ ਦ੍ਰਿੜ੍ਹਤਾ ਨਾਲ ਪਾਲਣ ਕਰਨਾ ਬਹੁਤ ਜ਼ਰੂਰੀ ਹੈ।

### ਧਰਮ ਰਾਹੀਂ ਰਾਸ਼ਟਰੀ ਏਕਤਾ

ਭਾਰਤ ਨੂੰ ਇਕ ਰਾਸ਼ਟਰ ਦੇ ਰੂਪ ਵਿਚ ਵਿਗਸਿਤ ਕਰਨ ਲਈ, ਹਿੰਦੂ ਧਰਮ ਦੀ ਦੇਣ ਬੜੀ ਮਹਤ੍ਵਪੂਰਨ ਹੈ। ਹਿੰਦੂ ਧਰਮ ਨੂੰ ਮੰਨਣ ਵਾਲੇ ਭਾਰਤ ਦੀ ਹਰ ਨੁੱਕਰ ਵਿਚ ਫੈਲੇ ਹੋਏ ਹਨ। ਇਨ੍ਹਾਂ ਦੇ ਤੀਰਥਾਂ, ਚਾਰ ਧਾਮਾਂ, ਬਾਰਾਂ ਜਯੋਤਿਰਲਿੰਗਾਂ ਤੇ ਸਾਰੇ ਧਾਰਮਿਕ ਪੁਰਬਾਂ ਵਿਚ ਦੇਸ-ਵਿਆਪੀ ਇਕਸੂਤਰਤਾ ਮਿਲਦੀ ਹੈ।

ਕਾਸ਼ੀ-ਰਾਮੇਸ਼੍ਵਰਮ ਦਾ ਜ਼ਿਕਰ ਸਾਰੇ ਭਾਰਤ ਵਿਚ ਇਕ ਸਮਾਸ ਵਜੋਂ ਇਕੱਠਾ ਵਰਤਿਆ ਮਿਲਦਾ ਹੈ, ਜਿਵੇਂ ਕਿ ਦੋਵੇਂ ਇਕ ਨਦੀ ਦੇ ਆਹਮੋ-ਸਾਹਮਣੇ ਕੰਢਿਆਂ ਉੱਤੇ ਵੱਸੇ ਹੋਏ ਜੁੜਵੇਂ ਨਗਰ ਹੋਣ। ਹਿੰਦੂਆਂ ਲਈ ਰਾਮੇਸ਼੍ਵਰਮ ਦੀ ਯਾਤਰਾ ਤੋਂ ਬਿਨਾਂ ਕਾਸ਼ੀ ਦੀ ਯਾਤਰਾ ਅਧੂਰੀ ਰਹਿ ਜਾਂਦੀ ਹੈ ਤੇ ਰਾਮੇਸ਼੍ਵਰਮ ਦੇ ਗੁਆਂਢ ਵਿਚ ਰਹਿਣ ਵਾਲੇ ਤਮਿਲ ਲੋਕਾਂ ਦਿਆਂ ਮਨਾਂ ਵਿਚ ਕਾਸ਼ੀ ਦੀ ਯਾਤਰਾ ਦੀ ਓਨੀ ਹੀ ਤਿੱਖੀ ਇੱਛਾ ਮੌਜੂਦ ਹੁੰਦੀ ਹੈ। ਇਸ ਦੇ ਬਿਨਾਂ ਤਾਂ ਮੁਕਤੀ ਹੀ ਨਹੀਂ ਮਿਲਦੀ।

ਚੇੱਟੀਨਾਡ ਦੇ ਚੇੱਟੀਆਂ ਵੱਲੋਂ ਵਾਰਾਨਸੀ ਦੇ ਵਿਸ਼ਵਨਾਥ ਮੰਦਰ ਵਿਚ ਨਿਯਮਿਤ ਪੂਜਾ-ਪਾਠ ਦੀ ਸੇਵਾ ਦੀ ਮਰਿਆਦਾ ਬਹੁਤ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਹੈ। ਸੂਰਜ ਨਿਕਲਣ ਤੋਂ ਪਹਿਲਾਂ (ਸਵੇਰੇ 4 ਵਜੇ), ਦੁਪਿਹਰ ਵੇਲੇ (ਸਾਢੇ 11 ਵਜੇ) ਤੇ ਡੂੰਘੀ ਸੰਝ ਵੇਲੇ (ਰਾਤ ਦੇ 9 ਵਜੇ) ਹੋਣ ਵਾਲੀਆਂ ਧਾਰਮਿਕ ਤੇ ਵਿਸ਼ਾਲਕਸ਼ੀ ਦੇ ਮੰਦਰਾਂ ਅਤੇ ਕਈ ਹੋਰ ਸ਼ਿਵਾਲਿਆਂ ਵਿਚ ਵੀ ਪੂਜਾ-ਅਰਚਾ ਦੀ ਮਰਿਆਦਾ ਤਮਿਲ ਜਾਤੀ ਦੇ ਲੋਕਾਂ ਵੱਲੋਂ ਹੀ ਕੀਤੀ ਜਾਂਦੀ ਹੈ।

ਵਾਰਾਨਸੀ ਜਾਣ ਵਾਲਾ ਕੋਈ ਵੀ ਯਾਤਰੀ ਵਿਸ਼ਵਨਾਥ ਦੇ ਮੰਦਰ ਵਿਚ ਤਮਿਲ ਪਰੰਪਰਾ ਅਨੁਸਾਰ ਹੋਣ ਵਾਲੀ ਆਰਤੀ ਤੇ ਪੂਜਾ ਦੇ ਆਨੰਦ ਵਿਚ ਭਾਗ ਲਏ ਬਿਨਾਂ ਨਹੀਂ ਮੁੜਦਾ। ਪ੍ਰਚੰਡ ਬੰਦੋਬਸਤ ਕੋਮਲ ਭਗਤੀ-ਭਾਵਨਾ ਤੇ ਭੜਕੀਲੀ ਸੂਜ-ਧਜ ਨਾਲ ਹੋਣ ਵਾਲੇ ਇਨ੍ਹਾਂ ਨਿੱਤ ਦੇ ਪੂਜਾ-ਸਮਾਗਮਾਂ ਵਿਚ ਹਾਜ਼ਰ ਨਾ ਹੋਣਾ ਸੰਭਵ ਹੀ ਨਹੀਂ। ਇਹ ਰਸਮਾਂ, ਪੁਰਾਣੀ ਪੂਜਨੀਕ ਕਾਸ਼ੀ ਨਗਰੀ ਦੇ ਧਾਰਮਿਕ ਜੀਵਨ ਦਾ ਇਕ ਮਹਤਵਪੂਰਨ ਤੇ ਆਕਰਸ਼ਕ ਅੰਗ ਬਣ ਚੁੱਕੀਆਂ ਹਨ।

ਪੂਜਾ-ਪਾਠ ਦੇ ਇਸ ਵਿਸਤ੍ਰਿਤ ਪ੍ਰਬੰਧ ਨੂੰ ਨਿਭਾਉਣ ਲਈ ਤਮਿਲਨਾਡੂ ਦੇ ਚੇੱਟੀਆਰਾਂ ਨੇ ਕਾਸ਼ੀ ਦੇ ਆਸ-ਪਾਸ ਅਤੇ ਉੱਤਰ ਪ੍ਰਦੇਸ਼ ਤੇ ਬਿਹਾਰ ਦੇ ਹੋਰ ਕਈ ਅਸਥਾਨਾ ਉੱਤੇ, ਕਈ ਵਿਸ਼ਾਲ ਛੇਤਰ ਬਣਾ ਲਏ ਸਨ। ਗੋਧੋਲਿਆ ਵਿਚ ਬਣਿਆ 'ਨੱਟੂ ਕੋੱਟਾਈ ਸ਼ੇਤ੍ਰਮ ਭਵਨ' ਕਾਸ਼ੀ ਦਾ ਇਕ ਬੜਾ ਪ੍ਰਸਿੱਧ ਅਸਥਾਨ ਹੈ। ਏਥੋਂ ਦੁੱਧ, ਸ਼ਹਿਦ, ਗੁਲਾਬ ਜਲ, ਫਲ-ਫੁੱਲ, ਸਜਾਵਟ ਦੀ ਸਾਮੱਗਰੀ ਤੇ ਪੂਜਾ-ਅਰਚਾ ਦੀਆਂ ਹੋਰ ਵਹਿੰਗੀਆਂ ਦਿਹਾੜੀ ਵਿਚ ਦੋ ਵਾਰੀ, ਬੜੀ ਧੂਮਧਾਮ ਨਾਲ ਤੇ ਨਾਦਸ੍ਵਰਮ (ਤਮਿਲ ਸ਼ਹਿਨਾਈ) ਦੇ ਵਾਜੇ-ਗਾਜੇ ਨਾਲ, ਜਲੂਸ ਦੀ ਸ਼ਕਲ ਵਿਚ, ਭਗਵਾਨ ਵਿਸ਼ਵਨਾਥ ਦੇ ਮੰਦਰ ਵਿਚ ਲਿਜਾਈ ਜਾਂਦੀ ਹੈ। ਪੂਜਾ ਦੀਆਂ ਇਨ੍ਹਾਂ ਸਾਰੀਆਂ ਰਸਮਾਂ ਵਿਚ 'ਤੇਵਰਮ' ਸਤੋਤਰਾਂ ਦਾ ਪਾਠ ਹੁੰਦਾ ਹੈ। ਇਨ੍ਹਾਂ ਰਸਮੀ ਜਲੂਸਾਂ ਨੂੰ 'ਭਾਰਤ ਛੱਡੋ' ਅੰਦੋਲਨ ਵਾਲੇ ਗੰਭੀਰ ਦਿਨਾਂ ਵਿਚ ਵੀ ਰੋਕਿਆ ਨਹੀਂ ਸੀ ਗਿਆ, ਹਾਲਾਂਕਿ ਉਨ੍ਹਾਂ ਦਿਨਾਂ ਵਿਚ ਕਾਸ਼ੀ ਦਾ ਹੋਰ ਸਾਰਾ ਕਾਰੋਬਾਰ ਠੱਪ ਹੋ ਗਿਆ ਸੀ।

ਤਮਿਲਨਾਡੂ ਦੀ ਕਾਸ਼ੀ-ਯਾਤਰਾ ਦਾ ਆਰੰਭ ਰਾਮੇਸ੍ਵਰਮ ਤੋਂ ਹੁੰਦਾ ਹੈ। ਭਗਵਾਨ ਕਾਸ਼ੀ ਵਿਸ਼ਵਨਾਥ ਦੇ ਇਸ਼ਨਾਨ ਲਈ ਏਥੋਂ ਕੋਟੀਤੀਰਥ (ਰਾਮੇਸ੍ਵਰਮ ਮੰਦਰ ਦੇ ਖੂਹ ਦਾ ਪਵਿੱਤਰ ਜਲ) ਲੈ ਲਿਆ ਜਾਂਦਾ ਹੈ। ਕਾਸ਼ੀ ਦੀ ਯਾਤਰਾ ਤੋਂ ਮੁੜਨ ਉਪਰੰਤ ਕਾਸ਼ੀ, ਪ੍ਰਯਾਗ ਤੇ ਤ੍ਰਿਵੇਣੀ-ਸੰਗਮ ਜਾਂ ਹਰਿਦੁਆਰ ਤੋਂ ਲਿਆਂਦੇ ਗਏ ਪਵਿੱਤਰ ਗੰਗਾ ਜਲ ਨਾਲ ਭਗਵਾਨ ਰਾਮੇਸ਼੍ਵਰਮ ਨੂੰ ਨੁਹਾਇਆ ਜਾਂਦਾ ਹੈ। ਉੱਤਰ ਤੇ ਦੱਖਣ ਦੀ ਸਾਂਸਕ੍ਰਿਤਿਕ ਏਕਤਾ ਨੂੰ ਬੁਣਨ ਵਾਲੇ ਇਹ ਤਾਣੇ-ਬਾਣੇ ਆਦਿ ਕਾਲ ਤੋਂ ਲਗਾਤਾਰ ਬੁਣੇ ਜਾਂਦੇ ਰਹੇ ਹਨ।

ਰਾਮੇਸ਼੍ਵਰਮ ਤੋਂ ਯਾਤਰਾ ਆਰੰਭ ਕਰਨ ਸਮੇਂ ਸਮੁੰਦਰ ਦੇ ਕੰਢੇ ਤੋਂ ਰੇਤੇ ਦੀਆਂ ਦੋ ਮੁੱਠੀਆਂ ਗੰਗਾ ਵਿਚ ਪਾਉਣ ਲਈ ਲੈ ਲਈਆਂ ਜਾਂਦੀਆਂ ਹਨ। ਪਿੱਤਰਾਂ ਦਾ ਅੰਤਿਮ ਸ਼ਰਾਧ ਕਰ ਕੇ ਪਿੰਡ-ਦਾਨ ਦਾ ਕਰਮਕਾਂਡ ਬਿਹਾਰ ਦੇ ਨਗਰ ਗਯਾ ਵਿਚ ਜਾ ਸੰਪੰਨ ਹੁੰਦਾ ਹੈ।

ਤਮਿਲਨਾਡੂ ਦੀ ਇਕ ਅਹਿਮ ਧਾਰਮਿਕ ਸੰਸਥਾ, ਤਿਰੁੱਪਨੰਦਲ ਮਠ ਦਾ ਵੱਡਾ ਪੀਠ ਵਾਰਾਨਸੀ ਵਿਚ ਹੀ ਹੈ। ਪਰੰਪਰਾ ਅਨੁਸਾਰ ਇਸ ਮਠ ਦਾ ਪ੍ਰਧਾਨ, ਵਿਦਵਤਾ ਤੇ ਧਾਰਮਿਕਤਾ ਲਈ ਪ੍ਰਸਿੱਧ ਕੋਈ ਹਸਤੀ ਹੀ ਨਿਯੁਕਤ ਹੁੰਦੀ ਰਹੀ ਹੈ। ਇਨ੍ਹਾਂ ਦਾ ਮੁੱਖ ਟਿਕਾਣਾ ਵਾਰਾਨਸੀ ਹੈ ਤੇ ਇਸ ਦੀ ਇਕ ਸ਼ਾਖ਼ ਤੰਜਾਉਰ ਜ਼ਿਲੇ ਦੇ ਤਿਰੁੱਪਨੰਦਲ ਵਿਚ ਵਾਕਿਆ ਹੈ। ਇਸ ਮਠ ਵਿਚ ਸੋਲ੍ਹਵੀਂ ਸਦੀ ਵਿਚ ਜੰਮੇ ਕੁਮਾਰ ਕੁਰੂਪਰਾਰ ਨਾਮੀ ਸੰਤ ਦੇ ਵਾਰਾਨਸੀ ਵਿਚ ਕੀਤੇ ਕਈ ਚਮਤਕਾਰ ਲੋਕਾਂ ਵਿਚ ਪ੍ਰਸਿੱਧ ਹਨ।

ਹਿੰਦੂ ਧਰਮ ਦੇ ਸੰਘਟਕ ਦੇ ਰੂਪ ਵਿਚ ਸ਼ੰਕਰਾਚਾਰੀਆ ਦੀ ਸੇਵਾ ਅਦੁੱਤੀ ਹੈ। ਭਗਵਾਨ ਆਦਿ ਸ਼ੰਕਰਾਚਾਰੀਆ ਨੇ ਭਾਰਤ ਦੀਆਂ ਚਾਰਾਂ ਦਿਸ਼ਾਵਾਂ ਵਿਚ ਮਠਾਂ ਦੀ ਸਥਾਪਨਾ

ਕੀਤੀ ਸੀ। ਉੱਤਰ ਵਿਚ ਜੋਸ਼ੀ ਮੱਠ (ਬਦਰਿਕਾਸ਼ਰਮ), ਪੱਛਮ ਵਿਚ ਦਵਾਰਕਾ, ਪੂਰਬ ਵਿਚ ਜਗੱਨਾਥਪੁਰੀ ਤੇ ਦੱਖਣ ਵਿਚ ਸ੍ਰਿੰਗੇਰੀ ਤੇ ਕਾਂਚੀਪੁਰਮ ਦੇ ਮਠ ਸਥਾਪਿਤ ਕੀਤੇ ਗਏ। ਇਨ੍ਹਾਂ ਵਿੱਚੋਂ ਕਾਂਚੀਪੁਰਮ ਦਾ ਪ੍ਰਸਿੱਧ ਕਾਮਕੋਟਿ ਪੀਠ ਤਮਿਲਨਾਡੂ ਵਿਚ ਹੈ। ਇਨ੍ਹਾਂ ਮੱਠਾਂ ਦੀਆਂ ਆਪਣੀਆਂ ਨਿਰਾਲੀਆਂ ਧਰਮ-ਮੂਲਕ ਜਨ-ਪਰੰਪਰਾਵਾਂ ਹਨ ਜਿਨ੍ਹਾਂ ਨੇ ਭਾਰਤ ਦੀ ਏਕਤਾ ਨੂੰ ਪੱਕਾ ਕੀਤਾ ਹੈ।

ਸ਼ੰਕਰਾਚਾਰੀਆ ਦੇ ਕਾਮਕੋਟਿ ਮੱਠ ਤੇ ਵੈਸ਼ਣਵਾਂ ਦੇ ਨੰਗੁਨੇਰੀ ਮੱਠ ਤੋਂ ਛੁੱਟ ਤਮਿਲਨਾਡੂ ਵਿਚ ਹੋਰ ਵੀ ਕਈ ਮੱਠ ਮੌਜੂਦ ਹਨ। ਇਨ੍ਹਾਂ ਵਿੱਚੋਂ ਧਰਮਪੁਰਮ, ਤਿਰੂੱਵਦੁਤੁਰਈ, ਤਿਰੂੱਪਨੰਦਲ ਤੇ ਮਦੁਰਈ ਦਾ ਆਦੀਨਮ ਮਠ ਬਹੁਤ ਮਹੱਤ੍ਵਪੂਰਨ ਹਨ।

ਨਿੱਤ ਦੀ ਪੂਜਾ-ਅਰਚਾ ਤੇ ਸਮੂਹਿਕ ਉਪਾਸਨਾ ਦੇ ਲਈ ਤਮਿਲਨਾਡੂ ਦੇ ਇਨ੍ਹਾਂ ਮੱਠਾਂ ਨੇ ਬਹੁਤ ਜ਼ਿਕਰਜੋਗ ਰਸਮਾਂ ਨੂੰ ਜਨਮ ਦਿੱਤਾ ਹੈ। ਮਠ ਦੇ ਮੁਖੀ ਦੇ ਕਿਸੇ ਪਿੰਡ ਵਿਚ ਪ੍ਰਵੇਸ਼ ਕਰਨ ਵੇਲੇ ਦੇ ਸਮਾਰੋਹ ਨੂੰ 'ਪਤਿੱਨ-ਪ੍ਰਵੇਸ਼ਮ' ਕਿਹਾ ਜਾਂਦਾ ਹੈ। ਇਨ੍ਹਾਂ ਮੱਠਾਂ ਦੇ ਪ੍ਰਧਾਨ ਕੇਂਦਰਾਂ ਵਿਚ ਇਹ ਸਭ ਤੋਂ ਵਧ ਖਿੱਚ ਪਾਉਣ ਵਾਲੀ ਤੇ ਮਨੋਰੰਜਕ ਪ੍ਰਥਾ ਹੈ। ਕੀਮਖ਼ਾਬ ਨਾਲ ਮੜ੍ਹੀਆਂ ਹੋਈਆ ਪਾਲਕੀਆਂ ਵਿਚ ਮੱਠ ਦੇ ਮੁਖੀ ਬਿਰਾਜਮਾਨ ਹੁੰਦੇ ਹਨ। ਆਉਣ-ਜਾਣ ਵਾਲੇ ਲੋਕ ਪਾਲਕੀ ਦੇ ਸਾਹਮਣੇ ਡੰਡੌਤ ਕਰਦੇ ਹਨ। ਇਨ੍ਹਾਂ ਦੇ ਨਾਲ ਸਾਜ਼ਿੰਦਿਆਂ ਤੇ ਲੋਕ-ਕਲਾਕਾਰਾਂ ਦਾ ਜਲੂਸ ਬੜੀ ਸਜ-ਧਜ ਨਾਲ ਤੁਰਦਾ ਹੈ। ਆਪਣੀਆਂ ਸਭ ਤੋਂ ਵਧੀਆ ਪੁਸ਼ਾਕਾਂ ਪਹਿਨ ਕੇ ਪੇਂਡੂ ਲੋਕ, ਆਪਣਿਆਂ ਦਰਵਾਜ਼ਿਆਂ ਉੱਤੇ 'ਪੂਰਣਕੁੰਭਮ' (ਚਾਂਦੀ ਦੇ ਘੜੇ) ਜਿਨ੍ਹਾਂ ਵਿਚ ਖ਼ੁਸ਼ਬੂਦਾਰ ਪਾਣੀ ਭਰਿਆ ਹੁੰਦਾ ਹੈ ਤੇ ਜਿਨ੍ਹਾਂ ਦੇ ਮੂੰਹ ਖੋਪੇ ਨਾਲ ਕੱਜੇ ਅਤੇ ਫੁੱਲਾਂ ਨਾਲ ਸਜਾਏ ਹੁੰਦੇ ਹਨ), ਹੱਥਾਂ ਵਿਚ ਫੜੀ ਖੜੇ ਰਹਿੰਦੇ ਹਨ। ਪਾਲਕੀ ਜਦੋਂ ਕਿਸੇ ਸ਼ਹਿਰੀ ਦੇ ਬੂਹੇ ਕੋਲ ਪਹੁੰਚਦੀ ਹੈ, ਓਦੋਂ ਮੱਠ ਦੇ ਮੁਖੀ ਦੇ ਚਰਨ ਪੂਰਣਕੁੰਭਮ ਦੇ ਜਲ ਨਾਲ ਧੋਤੇ ਜਾਂਦੇ ਹਨ, ਫੇਰ ਆਪਣੀ ਸ਼ਰਧਾ ਅਨੁਸਾਰ ਰੁਪੈ, ਸੋਨਾ, ਫਲ-ਫੁੱਲ, ਆਦਿ ਚੜ੍ਹਾਵੇ ਦੇ ਰੂਪ ਵਿਚ ਅਰਪਿਤ ਕੀਤੇ ਜਾਂਦੇ ਹਨ।

ਲੋਕ-ਕਲਾਵਾਂ ਤੇ ਲੋਕ-ਕਲਾਕਾਰਾਂ ਨੂੰ ਉਤਸਾਹ ਦੇਣ ਦੇ ਕਾਰਨ ਤਮਿਲਨਾਡੂ ਦੇ ਇਨ੍ਹਾਂ ਮੱਠਾਂ ਨੇ ਅਤੀਤ ਵਿਚ ਬੜੀ ਅਹਿਮ ਸਮਾਜਿਕ ਭੂਮਿਕਾ ਨਿਭਾਈ ਸੀ ਤੇ ਅੱਜ ਵੀ ਇਹੀ ਪਰੰਪਰਾ ਚੱਲ ਰਹੀ ਹੈ। ਕਾਂਚੀਪੁਰਮ ਦੇ ਕਾਮਕੋਟਿ ਪੀਠ ਦੇ ਮੁਖੀ ਵੱਲੋਂ ਬੁਲਾਈ ਕਿਸੇ 'ਸਦਾਂ' (ਵਿਦਵਾਨਾਂ ਦੀ ਸਭਾ) ਵਿਚ ਸ਼ਰੀਕ ਹੋਣਾ, ਸਮੇਂ ਤੇ ਸ਼ਕਤੀ ਦੀ ਵਧੀਆ ਵਰਤੋਂ ਸਿੱਧ ਹੋ ਸਕਦੀ ਹੈ।

### ਈਸਾਈ ਰੀਤਾਂ

ਤਮਿਲਨਾਡੂ ਵਿਚ ਵੱਖ ਵੱਖ ਧਰਮਾਂ ਨੂੰ ਮੰਨਣ ਵਾਲੇ ਲੋਕ ਪੁਰਾਣੇ ਸਮੇਂ ਤੋਂ ਬੜੀ ਸ਼ਾਂਤੀ ਨਾਲ ਇਕ ਦੂਜੇ ਦੇ ਗਵਾਂਢ ਰਹਿੰਦੇ ਆਏ ਹਨ। ਹਿੰਦੂ ਹਟਵਾਣੀਆਂ ਤੇ ਵਪਾਰੀਆਂ ਵੱਲੋਂ ਦੂਜੇ ਧਰਮਾਂ ਦੇ ਮੰਨਣ ਵਾਲਿਆਂ ਨੂੰ ਮੁਲਾਜ਼ਮ ਰੱਖਣਾ ਆਮ ਗੱਲ ਹੈ। ਦੂਜੇ ਧਰਮਾਂ ਵਾਲੇ ਵੀ ਇਸੇ ਤਰ੍ਹਾਂ ਕਰਦੇ ਹਨ।

ਯੂਰਪ ਦੇ ਮਿਸ਼ਨਰੀਆਂ ਦੇ ਮੁੱਢਲੇ ਜਤਨਾਂ ਸਦਕਾ ਤਮਿਲਨਾਡੂ ਦੇ ਨਿਵਾਸੀਆਂ ਨੂੰ

ਦੂਰ-ਦੂਰ ਦੀਆਂ ਛੋਟੀਆਂ ਥਾਵਾਂ ਉੱਤੇ ਵੀ ਉਦਾਰ ਸਿੱਖਿਆ ਦੇ ਲਾਭ ਮਿਲ ਰਹੇ ਹਨ ਤੇ ਲੋਕਾਂ ਨੇ ਅੰਗਰੇਜ਼ੀ ਨੂੰ ਦੁਨੀਆ ਵੱਲ ਖੁੱਲ੍ਹਦੀ ਖਿੜਕੀ ਦੀ ਹੈਸੀਅਤ ਵਿਚ ਪਰਵਾਨ ਕਰ ਲਿਆ ਹੈ।

ਈਸਾਈ ਮਿਸ਼ਨਰੀਆਂ ਨੇ ਦੂਰ-ਦੂਰ ਦੇ ਪਿੰਡਾਂ ਵਿਚ ਵੀ ਵਧੀਆ ਸਿਹਤ-ਸੇਵਾ ਮੁਹੱਈਆ ਕਰ ਦਿੱਤੀ ਹੈ। ਨਾਗਰਕੋਇਲ ਦਾ ਕੈਥਰੀਨ ਬੂਥ ਹਸਪਤਾਲ ਤੇ ਨੇਯੂੱਰ ਦਾ ਲੰਡਨ ਮਿਸ਼ਨ ਹਸਪਤਾਲ (ਇਹ ਦੋਵੇਂ ਕੰਨਿਆ ਕੁਮਾਰੀ ਜ਼ਿਲੇ ਵਿਚ ਹਨ) ਤਿਰੂਨੇਲਵੇਲੀ ਜ਼ਿਲੇ ਦਾ ਡੋਨਾਵਰ ਫ਼ੈਲੋਸ਼ਿਪ ਹਸਪਤਾਲ, ਰਾਮਨਾਥਪੁਰਮ ਜ਼ਿਲੇ ਦੇ ਤਿਰੂਪਤੁਰ ਨਗਰ ਦਾ ਸਵੀਡਿਸ਼ ਮਿਸ਼ਨ ਹਸਪਤਾਲ, ਚਿੰਗਲਪੁਟ ਜ਼ਿਲੇ ਵਿਚ ਤਿਰੂਮਨੀ ਦਾ ਬੈਲਜੀਅਨ ਕੋੜ੍ਹ ਕੇਂਦਰ, ਆਪਣੀ ਤਰ੍ਹਾਂ ਦੀਆਂ ਬਹੁਤ ਹੀ ਲਾਭਦਾਇਕ ਸੰਸਥਾਵਾਂ ਹਨ। ਇਨ੍ਹਾਂ ਤੇ ਹੋਰ ਅਨੇਕ ਛੋਟੇ ਮੋਟੇ ਮਿਸ਼ਨਰੀ ਹਸਪਤਾਲਾਂ ਵਿਚ, ਪੇਂਡੂ ਲੋਕਾਂ ਦਾ ਨਵੇਂ ਤੋਂ ਨਵੇਂ ਸੰਦਾਂ ਤੇ ਇਲਾਜ ਦੀਆਂ ਪੱਧਤੀਆਂ ਨਾਲ ਇਲਾਜ ਕੀਤਾ ਜਾਂਦਾ ਹੈ। ਇਸ ਦਾ ਲਾਭ ਛੁੱਟੜ ਦੇ ਦੁਰਗਮ ਇਲਾਕੇ ਦੇ ਲੋਕਾਂ ਨੂੰ ਵੀ ਹੁੰਦਾ ਹੈ। ਇਨ੍ਹਾਂ ਸਾਰਿਆਂ ਵਿੱਚੋਂ ਚੜ੍ਹਦਾ ਹੈ ਵੇੱਲੋਰ ਦਾ ਕ੍ਰਿਸ਼ਚਿਅਨ ਮਿਸ਼ਨ ਹਸਪਤਾਲ। ਇਹ ਹਸਪਤਾਲ ਆਪਣੇ ਇਲਾਜ ਦੀ ਵਿਧੀ, ਚੀਰ-ਫਾੜ, ਸਿਹਤ-ਸਿੱਖਿਆ ਤੇ ਖੋਜ ਕਰਕੇ ਸਾਰੀ ਦੁਨੀਆ ਵਿਚ ਨਾਂ ਖੱਟ ਚੁੱਕਿਆ ਹੈ। ਇਸ ਵਿਚ ਹਜ਼ਾਰਾਂ ਰੋਗੀਆਂ ਦੇ ਰੋਗਾਂ ਬਾਰੇ ਵੇਰਵੇ-ਪੱਤਰ ਬਣੇ ਹੋਏ ਹਨ, ਜਿਨ੍ਹਾਂ ਦੇ ਕਾਰਨ ਖੋਜ ਦੇ ਕੰਮ ਵਿਚ ਬੜੀ ਸਹਾਇਤਾ ਮਿਲਦੀ ਹੈ।

ਈਸਾਈ ਮਿਸ਼ਨਰੀਆਂ ਨੇ ਤਮਿਲ ਭਾਸ਼ਾ, ਸਾਹਿੱਤ ਤੇ ਧਾਰਮਿਕ ਲੋਕਾਚਾਰਾ ਦਾ ਵੀ ਡੂੰਘਾ ਅਧਿਐਨ ਕੀਤਾ ਹੈ। ਬਾਈਬਲ, ਏਸ਼ੀਆਈ ਭਾਸ਼ਾਵਾਂ ਵਿੱਚੋਂ ਸਭ ਤੋਂ ਪਹਿਲਾਂ ਸੀ ਤਮਿਲ ਵਿਚ ਛਪੀ। ਹਿੰਦੂਆਂ ਵਿਚ ਪਰੰਪਰਾ ਤੋਂ ਚਲੇ ਆਉਂਦੇ ਭਗਤੀ ਸਤੋਤਰਾਂ ਦੀ ਸ਼ੈਲੀ ਵਿਚ ਕਈ ਈਸਾਈ ਪ੍ਰਾਰਥਨਾ-ਸੰਕਲਨ ਵੀ ਤਿਆਰ ਕੀਤੇ ਗਏ। ਇਸ ਤਰ੍ਹਾਂ, ਭਗਤੀ-ਗੀਤਾਂ ਦੇ ਨਾਲ ਬਾਈਬਲ ਦਾ ਤਮਿਲ ਅਨੁਵਾਦ ਪ੍ਰਾਪਤ ਹੋ ਜਾਣ ਦੇ ਕਾਰਨ ਤਮਿਲਨਾਡੂ ਦੇ ਗਿਰਜਿਆਂ ਵਿਚ ਪੂਜਾ-ਪਾਠ, ਤਮਿਲ ਭਾਸ਼ਾ ਵਿਚ ਹੋਣ ਲੱਗ ਪਿਆ। ਹਿੰਦੂ ਮੰਦਰਾਂ ਵਿਚ ਹੋਣ ਵਾਲੀ ਪੂਜਾ-ਪ੍ਰਾਰਥਨਾ ਤੋਂ ਇਹ ਪ੍ਰਥਾ ਬਿਲਕੁਲ ਭਿੰਨ ਰਹੀ। ਹਿੰਦੂ ਰੀਤਾਂ-ਰਸਮਾਂ ਤੇ ਉਪਾਸਨਾ ਵਿਚ ਉਨ੍ਹੀਂ ਦਿਨੀਂ ਸੰਸਕ੍ਰਿਤ ਦਾ ਬੋਲ-ਬਾਲਾ ਹੁੰਦਾ ਸੀ। ਮੰਦਰਾਂ ਦੀ ਪੂਜਾ-ਅਰਚਾ ਵਿਚ ਤਮਿਲ ਨੂੰ ਉਸ ਦਾ ਉਚਿਤ ਅਧਿਕਾਰ ਕੁੱਝ ਦਿਨ ਪਹਿਲਾਂ ਤਕ ਨਹੀਂ ਸੀ ਮਿਲ ਸਕਿਆ।

ਮਸੀਹ ਦੇ ਮਹਾਨ ਪ੍ਰਚਾਰਕ ਸੰਤ ਥਾਮਸ ਨੇ ਤਮਿਲਨਾਡੂ ਨੂੰ ਹੀ ਆਪਣਾ ਕਾਰਜ-ਖੇਤਰ ਬਣਾਇਆ ਸੀ। ਮਦਰਾਸ ਦੀ ਜਗਤ-ਪ੍ਰਸਿੱਧ 'ਮਰੀਨਾ ਬੀਚ' ਉੱਤੇ ਉਨ੍ਹਾਂ ਨੇ 'ਸਾਨ ਥੋਮ' ਨਾਮਕ ਈਸਾਈ ਮਠ ਸਥਾਪਿਤ ਕੀਤਾ। ਏਥੇ ਹੀ ਉਨ੍ਹਾਂ ਨੇ ਪ੍ਰਾਣ ਤਿਆਗੇ ਤੇ ਏਥੇ ਹੀ ਉਨ੍ਹਾਂ ਦੀ ਸਮਾਧੀ ਹੈ। ਸੰਤ ਥਾਮਸ ਦੇ ਨਾਂ ਨਾਲ ਜੁੜੀਆਂ ਲੋਕ-ਕਥਾਵਾਂ ਅੱਜ ਵੀ ਈਸਾਈਆਂ ਨੂੰ ਤਰੰਗਿਤ ਕਰ ਦੇਂਦੀਆਂ ਹਨ।

ਮਦਰਾਸ ਦੀ ਆਰਮੀਨੀਅਨ ਸਟ੍ਰੀਟ ਦੇ ਗਿਰਜੇ ਵਿਚ ਹਰ ਮੰਗਲਵਾਰ ਦੀ ਪ੍ਰਾਰਥਨਾ ਵਿਚ ਹਿੰਦੂਆਂ ਦੀ ਕਾਫ਼ੀ ਗਿਣਤੀ ਸ਼ਾਮਿਲ ਹੁੰਦੀ ਹੈ। ਤੰਜਾਉਰ ਤਟ ਉੱਤੇ ਬੇਲਨਕੱਨੀ ਦੇ 'ਲੇਡੀ ਆਫ਼ ਹੈਲ਼ਥ' ਨਾਮੀ ਗਿਰਜੇ ਦੇ ਮੇਲਿਆਂ ਵਿਚ ਵੀ ਬਹੁਤ ਹਿੰਦੂ ਭਾਗ ਲੈਂਦੇ ਹਨ।

ਤਮਿਲਨਾਡੂ ਵਿਚ ਅਨੇਕ ਈਸਾਈਆਂ ਤੇ ਮੁਸਲਮਾਨਾਂ ਨੇ ਹਿੰਦੂ ਮੰਦਰਾਂ ਦੇ ਨਾਂ ਜਾਇਦਾਦ ਲਵਾਈ ਹੋਈ ਹੈ। ਕਈ ਗ਼ੈਰ-ਫ਼ੌਜੀ ਯੂਰਪੀ ਲੋਕ ਮਦੁਰਈ ਦੀ ਮੀਨਾਕਸ਼ੀ ਦੇਵੀ ਨੂੰ ਗਹਿਣੇ-ਗੱਟੇ ਤੇ ਭਵਾਨੀ ਮਾਤਾ ਨੂੰ ਪਾਲਕੀ ਦਾ ਚੜ੍ਹਾਵਾ ਚੜ੍ਹਾ ਚੁੱਕੇ ਹਨ। ਤਿਰੂੱਤਨੀ ਦੇ ਮੰਦਰ ਵਿਚ ਕਿਸੇ ਮੁਸਲਮਾਨ ਦਾਨੀ ਮਹਿਬੂਬ ਖ਼ਾਨ ਨੇ ਇਕ ਮੰਡਪ ਬਣਵਾਇਆ ਸੀ ਤੇ ਉਸ ਦੇ ਨਾਂ ਦੀ ਸ਼ਹਿਨਾਈ ਵੀ ਵੱਜਦੀ ਹੈ। ਮਸੀਤਾਂ ਤੇ ਗਿਰਜਿਆਂ ਨੂੰ ਸੰਪੱਤੀ ਦਾ ਦਾਨ ਦੇਣ ਵਿਚ ਹਿੰਦੂ ਵੀ ਏਨੇ ਹੀ ਉਦਾਰ ਰਹੇ ਹਨ। ਇਹ ਚੰਗੀ ਪਰੰਪਰਾ ਹਾਲੇ ਤਕ ਚੱਲ ਰਹੀ ਹੈ।

ਭਾਵੇਂ ਦੱਖਣੀ ਤਮਿਲਨਾਡੂ ਵਿਚ ਹਿੰਦੂਆਂ ਦੀ ਧਰਮ-ਬਦਲੀ ਬੜੀ ਸਰਗਰਮੀ ਨਾਲ ਹੋਈ ਸੀ, ਪਰ ਉਸ ਨੇ ਕਿਸੇ ਤਰ੍ਹਾਂ ਦੀ ਕੁੜਤਣ ਨੂੰ ਜਨਮ ਨਹੀਂ ਦਿੱਤਾ। ਧਰਮ-ਬਦਲੀ ਦੇ ਪਿੱਛੋਂ ਵੀ, ਬਹੁਤੇ ਹਿੰਦੂ ਆਪਣੀ ਪਰੰਪਰਾ ਨਾਲ ਜੁੜੇ ਰਹੇ। ਸ਼ੁਕਲ ਪੱਖ ਦੀ ਦੂਜ (ਚੰਦਰ ਦਰਸ਼ਨ) ਵਾਲੇ ਦਿਨ, ਪੱਤਿਆਂ ਦੇ ਡੂਨਿਆਂ ਵਿਚ ਲਪੇਟ ਕੇ ਇਸ਼ਟ ਦੇਵਤਾ ਨੂੰ 'ਪਡਯਲ' ਨਾਮੀ ਖ਼ੁਰਾਕ ਦਾ ਚੜ੍ਹਾਵਾ ਚਾੜ੍ਹਨਾ ਇਸੇ ਸ਼੍ਰੇਣੀ ਦੀ ਇਕ ਰਵਾਇਤ ਹੈ। ਮੱਸਿਆ ਦੇ ਬਾਅਦ, ਚੰਨ ਵਾਲੇ ਦਿਨ ਦਾ ਜੋ ਭੋਜ ਹੁੰਦਾ ਹੈ, ਉਸ ਵਿੱਚੋਂ ਇਹ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਈਸਾਈ ਲੋਕ ਚੜ੍ਹਾਵੇ ਦੇ ਬਾਅਦ ਪੱਤੇ ਬਾਹਰ ਨਹੀਂ ਸੁੱਟਦੇ, ਬਲਕਿ ਘਰ ਦੇ ਛੱਪਰਾਂ ਦੀਆਂ ਵਿਰਲਾਂ ਵਿਚ ਫਸਾ ਦੇਂਦੇ ਹਨ। ਪੱਤਿਆਂ ਨੂੰ ਲੁਕਾ ਕੇ ਨਸ਼ਟ ਕਰਨ ਦੀ ਇਸ ਰਵਾਇਤ ਦਾ ਜਨਮ ਸ਼ਾਇਦ ਲੋਕ-ਨਿੰਦਿਆ ਦੇ ਭੈ ਤੋਂ ਹੋਇਆ ਹੋਵੇਗਾ। ਹਿੰਦੂ ਰਵਾਇਤਾਂ ਦਾ ਪਾਲਨ ਕਰਨ ਲਈ ਪਾਦਰੀ ਲੋਕ ਆਪਣੇ ਸੇਵਕਾਂ ਨੂੰ ਤਾੜਦੇ ਹੋਣਗੇ, ਜਿਸ ਦੇ ਡਰ ਤੋਂ ਧਰਮ ਵਿਚ ਸ਼ਾਮਿਲ ਹੋਏ ਨਵੇਂ ਲੋਕ, ਇਹ ਕੰਮ ਲੁਕਾ ਕੇ ਕਰਦੇ ਹੋਣਗੇ।

## ਹਿੰਦੂ ਉਪਾਸਨਾ-ਪੱਧਤੀਆਂ

ਸਾਰੀਆਂ ਜਾਤੀਆਂ ਦੇ ਸ਼ਰਧਾਲੂ ਲੋਕ ਆਪਣੇ-ਆਪਣੇ ਘਰੇਲੂ ਮੰਦਰਾਂ ਜਾਂ ਪੂਜਾ-ਘਰਾਂ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਪੂਜਾ-ਪ੍ਰਾਰਥਨਾ ਜ਼ਰੂਰ ਕਰਦੇ ਹਨ। 'ਉਦਯਾਵਰ ਪੂਜਾ' ਨਾਂ ਦੀ ਵਿਸਤ੍ਰਿਤ ਰਸਮ, ਆਪਣੀਆਂ ਧਾਰਮਿਕ ਰੀਤਾਂ, ਕਰਮਕਾਂਡ ਤੇ ਵੇਰਵੇ ਪ੍ਰਤੀ ਸੂਖਮ ਸਾਵਧਾਨੀ ਦੇ ਕਾਰਨ ਵੇਖਣਜੋਗ ਹੁੰਦੀ ਹੈ। ਹਰ ਮੰਦਰ ਵਿਚ ਅਣਗਿਣਤ ਦੀਵੇ ਜਗਾ ਕੇ ਕੀਤੀ ਜਾਣ ਵਾਲੀ ਆਰਤੀ ਬੜੀ ਕਲਾ-ਪੂਰਨ ਹੁੰਦੀ ਹੈ। ਇਹ ਮੰਦਰ ਅਤੀਤ ਨੂੰ ਵਰਤਮਾਨ ਨਾਲ ਜੋੜਦੇ ਹਨ। ਸ੍ਰੀਰੰਗਮ ਤੇ ਰਾਮੇਸ਼੍ਵਰਮ ਦੇ ਮੰਦਰਾਂ ਦੀ ਮੁਰੰਮਤ ਦੇ ਕਾਰਜ ਵਿਚ ਯੂਨੇਸਕੋ ਦਾ ਸਹਿਯੋਗ ਉਸ ਸਾਂਝੇ ਫ਼ਰਜ਼ ਦੀ ਮਾਨਤਾ ਦੇ ਤੁੱਲ ਹੈ, ਜਿਸ ਅਨੁਸਾਰ ਇਨ੍ਹਾਂ ਮੰਦਰਾਂ ਦੀ ਅਦੁੱਤੀ ਉਸਾਰੀ-ਕਲਾ, ਬੁੱਤ-ਸਾਜ਼ੀ ਤੇ ਕਾਠ ਦੇ ਕੰਮ ਨੂੰ ਸਾਂਭਣ ਦੀ ਜ਼ਿੰਮੇਵਾਰੀ, ਸਮੂਹ ਮਨੁੱਖਤਾ ਦੀ ਸਾਂਝੀ ਬਣ ਜਾਂਦੀ ਹੈ।

## ਰਥ ਖਿੱਚਣਾ

ਆਪਣੇ ਸਰੀਰ ਨੂੰ ਕਸ਼ਟ ਦੇਣ ਤੇ ਆਪਣੀ ਮਰਜ਼ੀ ਨਾਲ ਤਸੀਹੇ ਸਹਿਣ ਲਈ ਕਈ ਲੋਕ ਹਮੇਸ਼ਾ ਤਿਆਰ ਰਹਿੰਦੇ ਹਨ। ਇਕ ਛੋਟੇ ਜਿਹੇ ਰਥ ਨੂੰ ਰੱਸੀਆਂ ਨਾਲ ਬੰਨ੍ਹ ਕੇ ਉਸ ਦੀਆਂ ਕੁੰਡੀਆਂ ਭਗਤ ਦੀ ਪਿੱਠ ਵਿਚ ਗੱਡ ਦਿੱਤੀਆਂ ਜਾਂਦੀਆਂ ਹਨ। ਭਗਤ ਇਨ੍ਹਾਂ ਦੀ ਸਹਾਇਤਾ

ਨਾਲ ਰਥ ਨੂੰ ਖਿੱਚਦਾ ਹੋਇਆ ਝੁਲਸ ਦੇਣ ਵਾਲੀ ਕੜਕਦੀ ਧੁੱਪ ਵਿਚ, ਆਪਣੀ ਪੀੜ ਭੁਲਾ ਕੇ, ਮੀਲਾਂ ਦਾ ਚੱਕਰ ਕੱਟਦਾ ਹੈ ਤੇ ਸਾਰਾ ਸਮਾਂ ਆਪਣੇ ਇਸ਼ਟ ਦੇਵਤਾ ਦਾ ਨਾਂ ਜਪਦਾ ਰਹਿੰਦਾ ਹੈ। ਕਦੇ-ਕਦੇ ਉਹ ਆਪਣੀ ਜੀਭ ਸਾਰਾ ਜ਼ੋਰ ਲਾ ਕੇ ਬਹੁਤ ਬਾਹਰ ਕੱਢ ਲੈਂਦਾ ਹੈ ਤੇ ਉਸ ਨੂੰ ਇਸੇ ਹਾਲਤ ਵਿਚ ਰੱਖਣ ਲਈ ਉਸ ਵਿਚ ਚਾਂਦੀ ਦੇ ਕਿੱਲ ਗੱਡ ਲੈਂਦਾ ਹੈ। ਇਹ ਚਾਂਦੀ ਦੇ ਕਿੱਲ, ਭਗਵਾਨ ਮੁਰੁਗਨ ਦੇ ਪਿਆਰੇ ਹਥਿਆਰ, ਭਾਲੇ ਦੇ ਪ੍ਰਤੀਕ ਮੰਨੇ ਜਾਂਦੇ ਹਨ।

ਸਾਰੇ ਰਸਤੇ ਉੱਤੇ ਖੜੇ ਦਰਸ਼ਕ ਉਸ ਉੱਤੇ ਠੰਢੇ ਪਾਣੀ, ਕੇਉੜੇ ਤੇ ਚੰਦਨ ਦਾ ਛਿੜਕਾ ਕਰਦੇ ਰਹਿੰਦੇ ਹਨ ਤਾਂ ਜੋ ਸੜਦੀ ਬਲਦੀ ਧੁੱਪ ਦੀ ਪੀੜ ਕੁੱਝ ਘੱਟ ਮਹਿਸੂਸ ਹੋਵੇ। ਇਸ ਰਸਮ ਤੋਂ ਸਿੱਧ ਹੁੰਦਾ ਹੈ ਕਿ ਆਪਣਿਆਂ ਘਰਾਂ ਵਿਚ ਚੁੱਪ-ਚੁਪੀਤੇ ਬੈਠ ਕੇ ਰਸਮਾਂ ਕਰਨ ਦੇ ਮੁਕਾਬਲੇ ਉੱਤੇ, ਸ਼ਰਧਾਲੂ ਹਿੰਦੂਆਂ ਦੀ ਆਪਣੇ ਧਰਮ ਵਿਚ ਕਿੰਨੀ ਜੋਸ਼ੀਲੀ ਆਸਥਾ ਹੈ। ਏਸ ਦੁਖਦਾਇਕ ਤੇ ਲੰਮੀ ਯਾਤਰਾ ਦੇ ਪਿੱਛੋਂ, ਆਹੂਤੀ ਦੀ ਪੂਰਨਤਾ ਦੇ ਰੂਪ ਵਿਚ ਭਖਦੇ ਅੰਗਿਆਰਾਂ ਉੱਤੇ ਚੱਲਣਾ ਅਜੇ ਬਾਕੀ ਰਹਿ ਜਾਂਦਾ ਹੈ। ਸਾੜਦੀ-ਫੂਕਦੀ ਧੁੱਪ ਵਿਚ ਭੁੱਜੇ ਹੋਏ ਭਗਤ ਨੂੰ, ਜਿਸ ਦੀ ਜੀਭ ਵਿਚ ਗੱਡੀ ਹੋਈ ਕਿੱਲ ਚੀਸਾਂ ਉਪਜਾਉਂਦੀ, ਪਿੱਠ ਵਿਚ ਗੱਡੀਆਂ ਹੋਈਆਂ ਕੁੰਡੀਆਂ ਦੇ ਦੁਆਲੇ ਮਾਸ ਦੇ ਛਿੱਛੜੇ ਲਟਕਦੇ ਤੇ ਜਿਸ ਦਾ ਅੰਗ-ਅੰਗ ਅਰਾਮ ਲਈ ਕੂਕਦਾ ਹੁੰਦਾ ਹੈ, ਹੁਣ ਸਾੜ ਕੇ ਸੁਆਹ ਕਰ ਦੇਣ ਵਾਲੇ ਅੰਗਿਆਰਾਂ ਉੱਤੋਂ, ਉਨ੍ਹਾਂ ਨੂੰ ਫੁੱਲਾਂ ਦੀ ਸੇਜ ਸਮਝ ਕੇ, ਤੁਰਨਾ ਪੈਂਦਾ ਹੈ। ਇਸ ਤੋਂ ਪਿੱਛੋਂ, ਰਥ ਵਿਚ ਰੱਖੇ ਹੋਏ ਦੁੱਧ, ਫਲ-ਫੁੱਲ, ਚੰਦਨ, ਪਵਿੱਤਰ ਭਸਮ, ਆਦਿ ਪੂਜਾ ਦਾ ਸਾਮਾਨ ਦੇਵਤੇ ਦੇ ਸਨਮੁਖ ਰੱਖਿਆ ਜਾਂਦਾ ਹੈ। ਭਗਤ, ਜੀਵਨ ਦੀ ਸਾਰਥਿਕਤਾ ਦਾ ਅਨੁਭਵ ਹੰਢਾਉਂਦਾ, ਭਗਤੀ ਵਿਚ ਲੀਨ, ਹੱਥ ਜੋੜ ਕੇ ਦੇਵਤੇ ਦੀ ਮੂਰਤੀ ਦੇ ਸਾਹਮਣੇ ਖੜਾ ਰਹਿੰਦਾ ਹੈ। ਇਸ ਵੇਲੇ ਉਸ ਦੇ ਮਨ ਦੀ ਹਾਲਤ ਸਾਧਨਾ ਤੇ ਸੰਤੋਖ ਦੇ ਕਿਸੇ ਅਲੌਕਿਕ ਮੰਡਲ ਵਿਚ ਹੁੰਦੀ ਹੈ, ਜਿੱਥੇ ਸਰੀਰਕ ਕਸ਼ਟ ਉਸ ਨੂੰ ਛੂਹ ਵੀ ਨਹੀਂ ਸਕਦਾ ਤੇ ਜਿੱਥੇ ਦਿੱਬਤਾ ਦੇ ਮੂਲ ਸਰੋਤਾਂ ਨਾਲ ਉਸ ਦਾ ਸਾਹਮਣਾ ਹੁੰਦਾ ਰਹਿੰਦਾ ਹੈ।

### ਪਾਲਕੁਡਮ

ਪਾਲਕੁਡਮ, ਇਕ ਕਰਮ ਕਾਂਡ-ਪ੍ਰਧਾਨ ਆਚਾਰ-ਵਿਧੀ ਹੈ, ਜਿਸ ਵਿਚ ਦੇਵਤੇ ਦੇ ਇਸ਼ਨਾਨ ਲਈ ਦੁੱਧ ਦਾ ਘੜਾ ਸਿਰ ਉੱਤੇ ਰੱਖ ਕੇ, ਭਗਤ ਜਨ ਬੜੀ ਦੂਰੋਂ-ਦੂਰੋਂ ਪੈਦਲ ਯਾਤਰਾ ਕਰਕੇ ਆਉਂਦੇ ਹਨ। ਇਹ ਰਸਮ ਆਮ ਤੌਰ ਉੱਤੇ, ਇਸਤਰੀਆਂ ਕਰਦੀਆਂ ਹਨ। ਤਾਜ਼ਾ ਦੁੱਧ ਦੇ ਘੜੇ ਸਿਰ ਉੱਤੇ ਰੱਖ ਕੇ ਸਾਧਿਕਾਵਾਂ ਪੈਦਲ ਤੁਰ ਪੈਂਦੀਆਂ ਹਨ। ਭਗਤੀ ਦੇ ਜੋਸ਼ ਵਿਚ ਸਿਰ ਉੱਤੇ ਰੱਖੇ ਘੜੇ ਦੀ ਹੋਂਦ ਤੋਂ ਉਹ ਬਿਲਕੁਲ ਬੇਖ਼ਬਰ ਹੋ ਜਾਂਦੀਆਂ ਹਨ। ਏਥੋਂ ਤਕ ਕਿ ਉਸ ਨੂੰ ਆਪਣੇ ਹੱਥ ਨਾਲ ਸਿੱਧਾ ਕਰਨ ਦਾ ਜਤਨ ਵੀ ਨਹੀਂ ਕਰਦੀਆਂ। ਭਗਤੀ ਵਿਚ ਮਸਤ ਹੋ ਕੇ ਉਹ ਕਦੀ ਕਦੀ ਭੱਜਣ ਲੱਗ ਪੈਂਦੀਆਂ ਹਨ ਪਰ ਹੈਰਾਨੀ ਵਾਲੀ ਗੱਲ ਇਹ ਹੈ ਕਿ ਦੇਵਤੇ ਦੇ ਇਸ਼ਨਾਨ ਲਈ ਲਿਆਂਦਾ ਜਾ ਰਿਹਾ ਦੁੱਧ ਦਾ ਘੜਾ ਨਾ ਤਾਂ ਉਨ੍ਹਾਂ ਦੇ ਸਿਰ ਤੋਂ ਡਿੱਗਦਾ ਹੈ ਤੇ ਨਾ ਉਸ ਵਿੱਚੋਂ ਦੁੱਧ ਦਾ ਕੋਈ ਤੁਪਕਾ ਹੀ ਬਾਹਰ ਡਿੱਗਦਾ ਹੈ।



ਰੱਥ-ਯਾਤਰਾ ਦਾ ਇਕ ਦ੍ਰਿੱਸ਼



ਨਕਲੀ ਘੋੜਸਵਾਰ ਨਾਚ



ਜਲਿੱਕ ਕਟਟੂ ਨਕਲੀ ਨਾਚ

### ਸੰਤਾਨਕੁਡਮ

ਸੰਤਾਨਕੁਡਮ, ਪਾਲਕੁਡਮ ਨਾਲ ਮਿਲਦੀ-ਜੁਲਦੀ ਵਿਧੀ ਹੈ। ਫ਼ਰਕ ਸਿਰਫ਼ ਏਨਾ ਹੈ ਕਿ ਇਸ ਵਿਚ ਦੁੱਧ ਨਾਲ ਭਰੇ ਹੋਏ ਘੜੇ ਦੀ ਥਾਂ ਘਸਾ ਕੇ ਬਣਾਏ ਹੋਏ ਚੰਦਨ ਦਾ ਭਾਂਡਾ ਸਿਰ ਉੱਤੇ ਰੱਖ ਕੇ ਤੁਰਿਆ ਜਾਂਦਾ ਹੈ। ਇਹ ਸਾਰੀਆਂ ਰਸਮਾਂ ਵਿਅਕਤੀਗਤ ਰੂਪ ਵਿਚ ਵੀ ਨਿਭਾਈਆਂ ਜਾਂਦੀਆਂ ਹਨ ਤੇ ਸਮੂਹਿਕ ਰੂਪ ਵਿਚ ਵੀ। ਆਮ ਤੌਰ ਉੱਤੇ, ਰਿਸ਼ਤੇਦਾਰਾਂ ਤੇ ਮਿੱਤਰਾਂ ਦੇ ਨਾਲ ਰਲ ਕੇ ਹੀ ਇਨ੍ਹਾਂ ਦੀ ਪੂਰਤੀ ਹੁੰਦੀ ਹੈ। ਹਰ ਜੱਥੇ ਦੇ ਨਾਲ ਭਗਤਾਂ ਤੋਂ ਛੁੱਟ, ਪੰਡਿਆਂ-ਪੁਰੋਹਿਤਾਂ ਤੇ ਵਾਜੇ-ਗਾਜੇ ਵਾਲਿਆਂ ਦਾ ਮਜਮਾ ਵੀ ਨਾਲ ਚੱਲਦਾ ਹੈ।

### ਸ੍ਰੀਫਲ-ਸਮਰਪਣ

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਤਮਿਲਨਾਡੂ ਵਿਚ ਗਣੇਸ਼-ਪੂਜਾ ਦਾ ਰਿਵਾਜ ਬਹੁਤ ਜ਼ਿਆਦਾ ਹੈ। ਕੋਈ ਸੰਕਲਪ ਕਰਨ ਵੇਲੇ, ਕਿਸੇ ਸ਼ੁਭ ਕਾਰਜ ਦੇ ਆਰੰਭ ਕਰਨ ਵੇਲੇ, ਵਿਘਨਾਂ ਦੇ ਨਿਵਾਰਨ ਲਈ ਤੇ ਕਿਸੇ ਮਨੋਕਾਮਨਾ ਦੇ ਪੂਰੇ ਹੋ ਜਾਣ ਉੱਤੇ, ਦੇਵਤੇ ਪ੍ਰਤੀ ਕ੍ਰਿਤੱਗਤਾ ਪ੍ਰਗਟ ਕਰਨ ਵਾਸਤੇ, ਗਣੇਸ਼ ਜੀ ਦੀ ਹੀ ਪੂਜਾ ਕੀਤੀ ਜਾਂਦੀ ਹੈ। ਗਣੇਸ਼-ਪੂਜਾ ਦੀ ਸਭ ਤੋਂ ਵੱਧ ਪ੍ਰਚਲਿਤ ਵਿਧੀ ਹੈ ਉਨ੍ਹਾਂ ਦੇ ਸਾਹਮਣੇ ਨਾਰੀਅਲ ਤੋੜਨਾ। ਅਕਸਰ ਇੱਕੋ ਸੱਟ ਦੇ ਨਾਲ ਨਾਰੀਅਲ ਦੇ ਟੁਕੜੇ-ਟੁਕੜੇ ਹੋ ਜਾਂਦੇ ਹਨ। ਇਸ ਨੂੰ ਮਨੁੱਖ ਦੇ ਅੰਦਰ ਰਹਿਣ ਵਾਲੇ ਅਮੰਗਲ ਤੇ ਉਸ ਦੀ ਅਧਿਆਤਮਕ ਮੁਕਤੀ ਵਿਚ ਰੁਕਾਵਟ ਪਾਉਣ ਵਾਲੇ ਅਸ਼ੁਭ ਤੱਤਾਂ ਦੇ ਵਿਨਾਸ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਇਸ ਤੋਂ ਪਿੱਛੋਂ, ਗਣੇਸ਼ ਜੀ ਨੂੰ ਚੌਲਾਂ ਦੇ ਲੱਡੂਆਂ ਦਾ, ਜਿਨ੍ਹਾਂ ਨੂੰ ਮੋਦਕਮ ਜਾਂ ਕੋਝੁੱਕੱਟਈ ਕਿਹਾ ਜਾਂਦਾ ਹੈ, ਭੋਗ ਲਵਾਇਆ ਜਾਂਦਾ ਹੈ ਤੇ ਉਸ ਦਾ ਪ੍ਰਸਾਦ ਦੇਵਤਾ ਜੀ ਦੇ ਸਾਹਮਣੇ, ਬੱਚਿਆਂ ਨੂੰ ਵੰਡ ਦਿੱਤਾ ਜਾਂਦਾ ਹੈ।

### ਮਹਾਨ ਅਧਿਆਤਮਕ ਪੁਰਖਾਂ ਦੀ ਪੂਜਾ

ਮਹਾਂਪੁਰਸ਼ਾਂ ਜਾਂ ਮੁਕਤ ਆਤਮਾਵਾਂ ਦੇ ਜਨਮ-ਅਸਥਾਨ ਜਾਂ ਕਾਰਜ-ਖੇਤਰ ਹੋਣ ਕਾਰਨ ਪਵਿੱਤਰ ਬਣ ਚੁੱਕੀਆਂ ਥਾਵਾਂ ਦਾ ਬਹੁਤ ਆਦਰ ਕੀਤਾ ਜਾਂਦਾ ਹੈ। ਇਨ੍ਹਾਂ ਆਤਮਾਵਾਂ ਦੀ ਯਾਦ ਵਿਚ ਕੋਈ ਮੰਦਰ, ਸਮਾਧੀ ਜਾਂ ਸਤੂਪ ਬਣਵਾ ਦਿੱਤਾ ਜਾਂਦਾ ਹੈ। ਕਾਵੇਰੀ ਤਟ ਉੱਤੇ ਕਰੂਰ ਦੇ ਕੋਲ ਨੇਰੂਰ ਨਾਂ ਦੇ ਪਿੰਡ ਵਿਚ ਮਹਾਤਮਾ ਸਦਾਸ਼ਿਵ ਬ੍ਰਹਮੇਂਦ੍ਰ ਨੇ ਜਿਸ ਰੁੱਖ ਦੇ ਥੱਲੇ ਪ੍ਰਾਣ ਤਿਆਗੇ ਸਨ, ਸੰਤ ਅੱਪਾਰ ਦਾ ਜਨਮ-ਅਸਥਾਨ ਦੱਖਣ ਆਰਕੱਟ ਜ਼ਿਲੇ ਦਾ ਤਿਰੁਵਮੂਰ ਨਾਂ ਦਾ ਪਿੰਡ, ਭਗਵਾਨ ਰਮਣ ਮਹਾਰਿਸ਼ੀ ਦਾ ਜਨਮ-ਅਸਥਾਨ ਦੱਖਣ ਆਰਕੱਟ ਜ਼ਿਲੇ ਦਾ ਤਿਰੂਵਮੂਰ ਨਾਂ ਦਾ ਪਿੰਡ, ਭਗਵਾਨ ਰਮਣ ਮਹਾਰਿਸ਼ੀ ਦਾ ਜਨਮ-ਅਸਥਾਨ, ਤਿਰੁਰੁਝਈਲ ਤੇ ਉਨ੍ਹਾਂ ਦੀ ਕਰਮਭੂਮੀ ਤਿਰੁਵੱਨਮਲਈ, ਸ੍ਰੀ ਰਾਮਾਨੁਜ ਦਾ ਜਨਮ-ਪਿੰਡ ਸ੍ਰੀ ਪੇਰੁੰਬੁਦੂਰ, ਆਦਿ ਥਾਵਾਂ ਇਸ ਦੇ ਉਦਾਹਰਣ ਹਨ।

ਸੰਤਾਂ ਤੇ ਮੁਨੀਆਂ ਦੀ ਯਾਦ ਨੂੰ ਪੱਕੇ ਪੈਰੀਂ ਕਰਨ ਲਈ ਵੀ, ਯਾਦਗਾਰਾਂ ਖੜੀਆਂ ਕੀਤੀਆਂ ਜਾਂਦੀਆਂ ਹਨ। ਉਨ੍ਹਾਂ ਦਾ ਆਸ਼ੀਰਵਾਦ ਪ੍ਰਾਪਤ ਕਰਨ ਲਈ ਬੱਚਿਆਂ ਦੇ ਨਾਂ ਮੁਨਿਯਨ, ਮੁਨੁਸਵਾਮੀ ਜਾਂ ਮੁਨਿਯਾਂਦੀ, ਆਦਿ ਰੱਖੇ ਜਾਂਦੇ ਹਨ।

ਮਹਾਨ ਵਿਦਵਾਨਾਂ ਤੇ ਕਵੀਆਂ ਨੂੰ ਵੀ ਯਾਦਗਾਰਾਂ ਰਾਹੀਂ ਸਨਮਾਨਿਤ ਕੀਤਾ ਜਾਂਦਾ ਹੈ। ਤਿਰੂਵੱਲੂਵਰ ਦੀ ਯਾਦ ਨੂੰ ਮਾਯਲਾਪੁਰ ਦੀ ਸਰਹੱਦ ਉੱਤੇ ਬਣੇ ਹੋਏ ਇਕ ਛੋਟੇ ਜਿਹੇ ਮੰਦਰ ਰਾਹੀਂ ਸਾਂਭ ਦਿੱਤਾ ਗਿਆ ਹੈ। ਮਹਾਕਵੀ ਕੰਬਨ ਦੀ ਯਾਦ ਵਿਚ ਨੱਤਰਸੰਕੋਟਾਈ ਵਿਚ ਸਮਾਧੀ ਬਣਵਾ ਦਿੱਤੀ ਗਈ ਹੈ। ਬੱਚਿਆਂ ਦੀ ਵਿਦਿਆ ਸ਼ੁਰੂ ਕਰਾਉਣ ਤੋਂ ਪਹਿਲਾਂ ਉਨ੍ਹਾਂ ਦੀ ਸਫਲਤਾ ਨੂੰ ਨਿਸਚਿਤ ਬਣਾਉਣ ਲਈ, ਇਸ ਯਾਦਗਾਰ ਦੇ ਦੁਆਲੇ ਦੀ ਮਿੱਟੀ ਨਾਲ ਉਨ੍ਹਾਂ ਦੇ ਮੱਥੇ ਉੱਤੇ ਤਿਲਕ ਲਾਇਆ ਜਾਂਦਾ ਹੈ।

## ਪਿੱਤਰਾਂ ਦੀ ਪੂਜਾ

ਪਿੱਤਰਾਂ ਦੇ ਸ਼ਰਾਧਾਂ ਦੇ ਦਿਨਾਂ ਨੂੰ ਮਨਾਉਣਾ ਤੇ ਪੂਰਵਜਾਂ ਦੇ ਸ਼ਰਾਧ-ਅਸਥਾਨਾਂ ਵੱਲ ਆਦਰ ਵਾਲੀ ਰੁਚੀ ਰੱਖਣਾ ਹਰ ਪਰਿਵਾਰ ਆਪਣਾ ਫ਼ਰਜ਼ ਸਮਝਦਾ ਹੈ।

ਯਾਤਰਾ ਕਰਦੇ ਸਮੇਂ ਰਸਤੇ ਵਿਚ ਪੈਂਦੇ ਸ਼ੈਵ ਤੇ ਵੈਸ਼ਨਵ ਸੰਤਾਂ ਜਾਂ ਫ਼ਲਸਫ਼ੀਆਂ ਦੇ ਜਨਮ-ਅਸਥਾਨਾਂ ਤੇ ਸਮਾਧੀਆਂ ਨੂੰ ਭੁਲਾਇਆ ਨਹੀਂ ਜਾਂਦਾ। ਉਨ੍ਹਾਂ ਦੇ ਪ੍ਰਾਰਥਨਾ-ਸਤੋਤਰਾਂ ਵਿਚ ਹਰ ਮੰਦਰ ਦੀ ਯਾਤਰਾ ਕਰਨ ਦੀ ਇੱਛਾ ਮੌਜੂਦ ਹੁੰਦੀ ਹੈ। ਭਾਵੇਂ ਇਹ ਸਮੁੰਦਰ ਦੇ ਤਟ ਉੱਤੇ ਜਾਂ ਟਾਪੂਆਂ ਉੱਤੇ ਹੋਣ ਜਾਂ ਪਹਾੜਾਂ ਤੇ ਦੁਰਗਮ ਅਸਥਾਨਾਂ ਉੱਤੇ। ਇਸ ਤਰ੍ਹਾਂ ਦੇ ਜਿਨ੍ਹਾਂ ਮੰਦਰਾਂ ਦਾ ਜ਼ਿਕਰ ਗੀਤਾਂ ਤੇ ਕਥਾਵਾਂ ਵਿਚ ਮਿਲਦਾ ਹੈ, ਉਹ ਕੇਰਲ, ਮੈਸੂਰ, ਆਂਧ੍ਰ ਪ੍ਰਦੇਸ਼, ਉੱਤਰ ਪ੍ਰਦੇਸ਼, ਸ੍ਰੀ ਲੰਕਾ ਤੇ ਨੇਪਾਲ ਵਿਚ ਵਾਕਿਆ ਹਨ। ਇਸ ਤਰ੍ਹਾਂ, ਤਮਿਲ ਅਧਿਆਤਮਕ ਵਿਅਕਤੀਆਂ ਦੁਆਲੇ ਰਚਿਆ ਗਿਆ ਲੋਕ-ਸਾਹਿੱਤ ਵੈਸ਼ਵਿਕ ਤੇ ਰਾਸ਼ਟਰੀ ਰੰਗ ਦਾ ਹੈ, ਨਿਰੋਲ ਸਥਾਨਕ ਨਹੀਂ।

## ਸੰਦਾਂ ਦੀ ਪੂਜਾ

ਸਤੰਬਰ-ਅਕਤੂਬਰ ਵਿਚ ਪੈਣ ਵਾਲੇ ਨੁਰਾਤਿਆਂ ਦੇ ਅਖ਼ੀਰਲੇ ਦਿਨ (ਦਸਹਿਰੇ ਵਾਲੇ ਦਿਨ) ਹਿਸਾਬ ਦੀਆਂ ਵਹੀਆਂ, ਕਲਮਾਂ, ਦਵਾਤਾਂ ਤੇ ਹੋਰ ਲਿਖਣ-ਸਮੱਗਰੀ, ਆਪੋ-ਆਪਣੇ ਪੇਸ਼ਿਆਂ ਦੇ ਸੰਦ ਤੇ ਕਲ-ਪੁਰਜ਼ੇ, ਮੋਟਰ-ਗੱਡੀਆਂ, ਕਾਰਖ਼ਾਨੇ ਦੀਆਂ ਮਸ਼ੀਨਾਂ, ਟਾਈਪਰਾਈਟਰ ਤੇ ਹਲ ਵਰਗੇ ਖੇਤੀ ਦੇ ਸੰਦਾਂ ਦੀ ਪੂਜਾ ਕੀਤੀ ਜਾਂਦੀ ਹੈ। ਇਸ ਨੂੰ 'ਸਰਸਵਤੀ ਪੂਜਾ' ਜਾਂ 'ਕਲਈਮਗਲ' ਕਿਹਾ ਜਾਂਦਾ ਹੈ। ਉਪਰੋਕਤ ਸਾਰੀਆਂ ਵਸਤਾਂ ਨੂੰ ਚੰਦਨ ਦਾ ਲੇਪ ਕਰ ਕੇ ਫੁੱਲਾਂ ਨਾਲ ਸਜਾਇਆ ਜਾਂਦਾ ਹੈ ਤੇ ਮੁਸ਼ਕ ਕਪੂਰ ਤੇ ਧੂਫ਼-ਬੱਤੀਆਂ ਧੁਖ਼ਾ ਕੇ ਪ੍ਰਾਰਥਨਾ ਕੀਤੀ ਜਾਂਦੀ ਹੈ।

## ਪ੍ਰੇਤ - ਪੂਜਾ

ਪਿੰਡਾਂ ਦੇ ਲੋਕ ਮੁਸੀਬਤਾਂ ਟਾਲਣ ਲਈ ਭੂਤ-ਪ੍ਰੇਤ, ਆਦਿ ਅਸੁਰੀ ਤੱਤਾਂ ਦੀ ਪੂਜਾ ਕਰਦੇ ਹਨ। ਇਨ੍ਹਾਂ ਜੂਨਾਂ ਦੇ ਮੁਖੀ ਦੇਵਤਿਆਂ ਨੂੰ ਸੰਤੁਸ਼ਟ ਰੱਖਣ ਦਾ ਜਤਨ ਕੀਤਾ ਜਾਂਦਾ ਹੈ ਤਾਂ ਜੋ ਲੋੜ ਪੈਣ ਉੱਤੇ, ਉਨ੍ਹਾਂ ਦੀ ਆਪਣੀ ਪਰਜਾ ਉੱਤੇ ਉਨ੍ਹਾਂ ਦੇ ਪ੍ਰਭਾਵ ਦਾ ਲਾਭ ਉਠਾਇਆ ਜਾ ਸਕੇ। ਹੱਤਿਆ ਜਾਂ ਦੁਰਘਟਨਾ ਦੇ ਕਾਰਨ ਹੋਈ ਅਣਸੁਭਾਵਿਕ ਮੌਤ ਹੋ ਜਾਏ ਤਾਂ ਮਨੁੱਖ ਪ੍ਰੇਤ ਜੂਨ ਵਿਚ ਪੈ ਸਕਦਾ ਹੈ। ਆਤਮਾ ਦੀ ਇਹ ਬੇਸਰੀਰੀ ਅਵਸਥਾ ਹਾਨੀਕਾਰਕ ਵੀ ਹੋ

ਸਕਦੀ ਹੈ। ਮੰਨਿਆ ਜਾਂਦਾ ਹੈ ਕਿ ਭੂਤ-ਪ੍ਰੇਤ ਬਿਰਛਾਂ ਉੱਤੇ ਰਹਿੰਦੇ ਹਨ ਤੇ ਏਧਰ-ਓਧਰ ਭਟਕਦੇ ਫਿਰਦੇ ਹਨ। ਕਿਸੇ ਦੇਵੀ ਦੇ ਮੰਦਰ ਦੇ ਨੇੜੇ ਮਕਾਨ ਬਣਵਾਇਆ ਜਾਏ ਤਾਂ ਉਸ ਦਾ ਕੁੱਝ ਹਿੱਸਾ ਜਾਣ ਬੁੱਝ-ਕੇ ਅਧੂਰਾ ਛੱਡ ਦਿੱਤਾ ਜਾਂਦਾ ਹੈ ਤਾਂ ਜੋ ਭੂਤ-ਪ੍ਰੇਤ ਉਸ ਗਲਿਆਰੇ ਨੂੰ ਵਰਤ ਸਕਣ। ਕਦੇ-ਕਦੇ ਇਹ ਵੀ ਮੰਨਿਆ ਜਾਂਦਾ ਹੈ ਕਿ ਇਹ ਪ੍ਰੇਤ ਮਨੁੱਖ ਦੇ, ਖ਼ਾਸ ਕਰ ਕੇ ਅਣਵਿਆਹੀਆਂ ਮੁਟਿਆਰਾਂ ਦੇ ਸਰੀਰਾਂ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਅਜਿਹੀ ਹਾਲਤ ਵਿਚ ਭੂਤਾਂ-ਪ੍ਰੇਤਾਂ ਦੀ ਮੱਲੀ ਹੋਈ ਆਤਮਾ ਜੋ ਵੀ ਹਰਕਤ ਕਰੇ, ਉਸ ਨੂੰ ਦਾਨਵੀ ਦੁਰਵਿਹਾਰ ਮੰਨਿਆ ਜਾਂਦਾ ਹੈ। ਕੁੱਝ ਖ਼ਾਸ ਕਿਸਮ ਦੇ ਪਿਸ਼ਾਚ-ਰੋਗ ਡੰਗਰਾਂ ਦੀ ਮੌਤ ਦਾ ਕਾਰਨ ਬਣਦੇ ਹਨ। ਉਨ੍ਹਾਂ ਤੋਂ ਬਚਾਉ ਲਈ ਪਰੰਪਰਾਗਤ ਵਿਸ਼ਵਾਸ ਇਹ ਹੈ ਕਿ ਕੋਈ ਬਲੀ ਦਿੱਤੀ ਜਾਵੇ। ਅਕਸਰ ਕਿਸੇ ਪਸ਼ੂ ਦੀ ਬਲੀ ਦੇ ਕੇ ਸੰਤੁਸ਼ਟ ਹੋ ਲਿਆ ਜਾਂਦਾ ਹੈ।

ਭੂਤ-ਪ੍ਰੇਤ, ਪਿਸ਼ਾਚ, ਦਾਨਵ, ਆਦਿ ਦੇ ਪੂਜਾ-ਅਸਥਾਨਾਂ ਨੂੰ ਪੇਯਕੋਇਲ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਪਿਸ਼ਾਚ ਮੰਦਰ, ਆਮ ਤੌਰ ਉੱਤੇ, ਸ਼ੂਦਰ ਕੋਟਿ ਦੀ ਸਤੂਪ-ਆਕਾਰ ਰਚਨਾਵਾਂ ਹੁੰਦੀਆਂ ਹਨ। ਅਕਸਰ ਇਹ ਕਿਸੇ ਵੀ ਵੱਡੇ ਰੁੱਖ ਦੀ ਛਾਂ ਹੇਠ ਬਣੀ ਹੋਈ ਟੁੱਟੀ-ਫੁੱਟੀ ਕਬਰ ਜਾਂ ਮਿੱਟੀ ਦੀ ਢੇਰੀ ਤੋਂ ਵੱਧ ਕੁੱਝ ਨਹੀਂ ਹੁੰਦਾ। ਇਹ ਰੁੱਖ ਇਨ੍ਹਾਂ ਪ੍ਰੇਤਾਂ ਦੇ ਰਹਿਣ ਦੇ ਟਿਕਾਣੇ ਮੰਨੇ ਜਾਂਦੇ ਹਨ। ਇਨ੍ਹਾਂ ਪੂਜਾ-ਅਸਥਾਨਾਂ ਵਿਚ ਪੁਰੋਹਿਤ ਕੋਈ ਵੀ ਹੋ ਸਕਦਾ ਹੈ। ਭਾਵਾਂ ਦੇ ਉਬਾਲ ਜਾਂ ਮਾਨਸਿਕ ਤਰੰਗ ਨਾਲ ਉੱਤੇਜਿਤ ਹੋਇਆ ਕੋਈ ਬੰਦਾ ਜਦੋਂ ਤਾਂਡਵ ਨਾਚ ਨੱਚਦਾ ਹੈ ਤਾਂ ਇਹੋ-ਜਿਹੇ ਭੂਤ-ਨਾਚ ਨੱਚਣ ਵਾਲੇ ਵਿਅਕਤੀ ਨੂੰ ਕਿਸੇ ਦੇਵਤੇ ਵਾਂਗ ਪੂਜਿਆ ਜਾਂਦਾ ਹੈ ਤੇ ਉਸ ਵੱਲੋਂ ਪਰਸ਼ਾਦ ਵਜੋਂ ਦਿੱਤੀ ਭਸਮ ਜਾਂ ਬਭੂਤੀ ਨੂੰ ਬੜੀ ਸ਼ਰਧਾ ਤੇ ਅਦਬ ਨਾਲ ਪਰਵਾਨ ਕੀਤਾ ਜਾਂਦਾ ਹੈ।

## ਗੁਰੂ-ਕੁਲ ਪੂਜਾ

ਪੁਰਾਤਨ ਤਮਿਲ ਸਾਹਿੱਤ ਅਨੁਸਾਰ, ਗੁਰੂ-ਕੁਲ ਸ਼ਿਵਾਚਾਰਯ, ਆਦਿ ਸ਼ੈਵ ਤੇ ਓਦੁਵਰ ਪੁਜਾਰੀਆਂ ਤੇ ਪੁਰੋਹਿਤਾਂ ਦੇ ਵੱਖ-ਵੱਖ ਵਰਗ ਹਨ। ਮੰਦਰਾਂ ਦੇ, ਪਰੰਪਰਾ ਤੋਂ ਤੁਰੇ ਆਉਂਦੇ ਪੁਰੋਹਿਤ, ਪੂਜਾ ਦੀ ਵਿਧੀ ਵਿਚ ਪ੍ਰਬੀਨ ਤੇ ਕਲਾ ਅਤੇ ਸਾਹਿੱਤ ਦੇ ਉੱਚ ਕੋਟੀ ਦੇ ਜਾਣਕਾਰ ਹੁੰਦੇ ਹਨ। ਇਨ੍ਹਾਂ ਦੇ ਵਿਸ਼ੇਸ਼ ਅਧਿਕਾਰ ਤੇ ਕਰਤੱਵ ਪੀੜ੍ਹੀਓ-ਪੀੜ੍ਹੀ ਤੁਰਦੇ ਹਨ। ਇਨ੍ਹਾਂ ਨੂੰ ਪੂਜਾ-ਅਰਚਾ ਲਈ ਦਿਹਾੜੀ ਵਿਚ ਤਿੰਨ ਵਾਰ ਦੇਵਤੇ ਦੀ ਮੂਰਤੀ ਨੂੰ ਛੂਹਣ ਦਾ ਉਹ ਅਧਿਕਾਰ ਪ੍ਰਾਪਤ ਹੁੰਦਾ ਹੈ, ਜੋ ਕਿਸੇ ਹੋਰ ਨੂੰ ਨਹੀਂ ਹੁੰਦਾ।

## ਜੋਧਿਆਂ ਤੇ ਸੂਰਬੀਰਾਂ ਦੀ ਪੂਜਾ

ਆਪਣੀ ਬਹਾਦਰੀ ਕਾਰਨ ਲੋਕਾਂ ਦਿਆਂ ਦਿਲਾਂ ਵਿਚ ਸਦਾ ਲਈ ਥਾਂ ਬਣਾ ਲੈਣ ਵਾਲੇ ਇਤਿਹਾਸਿਕ ਬੀਰਪੁਰਸ਼ਾਂ ਤੇ ਜੋਧਿਆਂ ਦੀ ਯਾਦ ਸਮਾਧੀਆਂ ਵਿਚ ਸਾਂਭਣ ਤੋਂ ਛੁੱਟ, ਤਮਿਲ ਗਾਥਾ-ਗੀਤਾਂ ਵਿਚ ਵੀ ਸੁਰੱਖਿਅਤ ਹੋ ਚੁੱਕੀ ਹੈ। ਤਮਿਲਨਾਡੂ ਦਾ ਸਭ ਤੋਂ ਵਧ ਪ੍ਰਚਲਿਤ ਲੋਕ-ਗੀਤ ਦੱਖਣੀ ਆਰਕੱਟ ਵਿਚ ਵਾਕਿਆ ਗਿੰਜੀ ਨਾਮੀ ਅਸਥਾਨ ਦੇ 'ਦੇਸਿੰਗੁ ਰਾਜਨ' ਬਾਰੇ ਹੈ। ਇਸ ਰਾਜੇ ਨੇ ਦੋ ਬੜੇ ਪੱਕੇ ਕਿਲੇ ਬਣਵਾਏ ਸਨ ਤੇ ਸਤਾਰ੍ਹਵੀਂ ਸਦੀ ਵਿਚ ਮੁਸਲਮਾਨਾਂ ਦੇ ਵਿਰੁੱਧ ਲੜਦਾ ਮਾਰਿਆ ਗਿਆ ਸੀ। ਇਸੇ ਤਰ੍ਹਾਂ, 'ਪੰਚਾਲ ਕੁਰਿਚਿ

ਵੀਰਪਾਂਡਯ੍ ਕੱਟਬੋਂਮਨ ਕਥਾਇਗਲ' ਨਾਮੀ ਗਾਥਾ ਕਾਵਿ ਕੱਟਬੋਂਮਨ ਨਾਮੀ ਪਹਿਲੇ ਸੁਤੰਤਰਤਾ ਦੇ ਸਿਪਾਹੀ ਦੀ ਯਾਦ ਨੂੰ ਜਿਊਂਦਾ ਕਰਦਾ ਹੈ। ਪੌਰਾਣਿਕ ਵੀਰ-ਪੁਰਸ਼ਾਂ ਤੇ ਜੋਧਿਆਂ ਨੂੰ ਵੀ ਕਾਫ਼ੀ ਆਦ-ਸਨਮਾਨ ਦਿੱਤਾ ਜਾਂਦਾ ਹੈ। ਪਾਂਡ੍ਯ ਰਾਜਿਆਂ ਦੇ 'ਮਦੁਰਈ ਵੀਰਨ' ਨਾਮੀ ਇਕ ਰਾਜੇ ਬਾਰੇ ਆਪਣੇ ਦੁਸ਼ਮਨ ਨਾਲ ਭੀਸ਼ਣ ਸੰਘਰਸ਼ ਕਰ ਕੇ, ਬਹੁਤ ਸਾਰੇ ਲੋਕਾਂ ਦੀਆਂ ਜਾਨਾਂ ਬਚਾਉਣ ਦੀ ਗੱਲ ਮਸ਼ਹੂਰ ਹੈ। ਮਦੁਰਈ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਉਸ ਨੂੰ ਦੇਵਤਿਆਂ ਵਾਂਗ ਪੂਜਿਆ ਜਾਂਦਾ ਹੈ। ਉਸ ਦੀ ਯਾਦ ਵਿਚ ਮਨਾਏ ਜਾਣ ਵਾਲੇ ਸਮਾਰੋਹਾਂ ਵਿਚ 'ਵਿੱਲੁਪਤੁ' (ਸਿਫ਼ਤੀ ਗੀਤ) ਗਾਏ ਜਾਂਦੇ ਹਨ।

## ਰੁੱਖਾਂ ਦੀ ਪੂਜਾ

ਧਰਮ ਦਾ ਮੂਲ ਤੱਤ, ਜ਼ਿੰਦਗੀ ਲਈ ਆਦਰ ਉੱਤੇ ਆਧਾਰਿਤ ਹੈ। ਇਸੇ ਕਰਕੇ, ਮੁੱਢਲੇ ਸਮਾਜਾਂ ਵਿਚ, ਸਾਰੀ ਪ੍ਰਾਣੀ-ਸ੍ਰਿਸ਼ਟੀ ਦੇ ਨਾਲ ਬਨਸਪਤੀ-ਸ੍ਰਿਸ਼ਟੀ ਨੂੰ ਵੀ ਦੈਵੀ ਸ਼ਕਤੀ ਦਾ ਭਾਗ ਮੰਨਣ ਦੀ ਰੁਚੀ ਮਿਲਦੀ ਹੈ। ਰੁੱਖਾਂ ਦੀ ਪੂਜਾ, ਮੁੱਢਲੇ ਸਮਾਜਾਂ ਵਿਚ ਹਰ ਥਾਂ ਪ੍ਰਚਲਿਤ ਰਹੀ ਹੈ। ਪੁਰਾਣੇ ਸਾਹਿੱਤ ਵਿਚ ਵੀ ਇਸ ਦੇ ਸਬੂਤ ਮਿਲ ਜਾਂਦੇ ਹਨ। 'ਪਾਰੀ' ਨਾਮੀ ਤਮਿਲ ਰਾਜੇ ਨੇ ਆਪਣਾ ਰਥ ਚੰਬੇਲੀ ਦੀ ਇਕ ਵੇਲ ਨੂੰ ਦਾਨ ਕਰ ਦਿੱਤਾ ਸੀ। ਉਹ ਬਿਨਾਂ ਕਿਸੇ ਸਹਾਰੇ ਦੇ ਹਵਾ ਵਿਚ ਲਹਿਰਾ ਰਹੀ ਸੀ, ਜਿਸ ਕਰਕੇ ਰਾਜਾ ਬਹੁਤ ਪ੍ਰਭਾਵਿਤ ਹੋਇਆ ਸੀ।

ਸੋਮਵਤੀ ਮੱਸਿਆ ਵਾਲੇ ਦਿਨ, ਭਗਤਾਂ ਦੇ ਝੁੰਡ ਭਗਤੀ-ਭਾਵ ਨਾਲ ਭਰੇ ਹੋਏ ਬੋਹੜਾਂ ਤੇ ਪਿੱਪਲਾਂ ਦੇ ਰੁੱਖਾਂ ਵੱਲ ਵੇਖੇ ਜਾ ਸਕਦੇ ਹਨ - ਉਨ੍ਹਾਂ ਨੇ ਇਨ੍ਹਾਂ ਰੁੱਖਾਂ ਦੀਆਂ ਜੜ੍ਹਾਂ ਦੁਆਲੇ ਰੱਖੇ ਹੋਏ ਨਾਗ-ਪੱਥਰਾਂ ਦੀ ਪੂਜਾ ਕਰਨੀ ਹੁੰਦੀ ਹੈ। ਭਗਤ-ਜਨ ਇਨ੍ਹਾਂ ਬਿਰਛਾਂ ਦੇ 108 ਜਾਂ ਇਸ ਤੋਂ ਵੀ ਦੂਣੇ ਜਾਂ ਪੰਜ ਗੁਣੇ ਫੇਰੇ ਲਾਉਂਦੇ ਹਨ ਤੇ ਸੰਤਾਨ ਪ੍ਰਾਪਤੀ ਲਈ ਜਾਂ ਕਿਸੇ ਸਰੀਰਿਕ ਕਸ਼ਟ ਤੋਂ ਛੁਟਕਾਰਾ ਪਾਉਣ ਲਈ ਬਿਰਛ ਦੇਵਤੇ ਦੇ ਆਸ਼ੀਰਵਾਦ ਦੀ ਕਾਮਨਾ ਕਰਦੇ ਹਨ।

ਪਿੱਪਲ ਦਾ ਰੁੱਖ ਸਭ ਤੋਂ ਵਧ ਪਵਿੱਤਰ ਮੰਨਿਆ ਜਾਂਦਾ ਹੈ। ਪੇਂਡੂ ਲੋਕ ਉਸ ਦੀ ਲੱਕੜ ਨੂੰ ਬਾਲਣ ਵਜੋਂ ਨਹੀਂ ਵਰਤਦੇ ਤੇ ਹਿੰਦੂ, ਜਿੱਥੋਂ ਤਕ ਹੋ ਸਕੇ, ਉਸ ਨੂੰ ਕਟਵਾਉਂਦੇ ਨਹੀਂ। ਜਾਇਦਾਦ ਦੀ ਨੀਲਾਮੀ ਵੇਲੇ ਕਿਸੇ ਜ਼ਮੀਨ ਦੇ ਨਾਲ ਪਿੱਪਲ ਦਾ ਰੁੱਖ ਖ਼ਰੀਦਣਾ ਪੈ ਜਾਵੇ ਤੇ ਮਜਬੂਰਨ ਕਟਵਾਉਣਾ ਹੀ ਪਵੇ, ਤਾਂ ਖ਼ਰੀਦਾਰ ਉਸ ਦੀ ਲਕੜੀ ਕਿਸੇ ਮੰਦਰ ਦੇ ਲੰਗਰ ਲਈ ਦਾਨ ਕਰ ਦੇਂਦਾ ਹੈ। ਪਿੱਪਲ ਦੀਆਂ ਨਿੱਕੀਆਂ-ਨਿੱਕੀਆਂ ਟਾਹਣੀਆਂ ਦੀ ਵਰਤੋਂ ਯੱਗ ਦੀ ਅੱਗ ਬਾਲਣ ਲਈ ਕੀਤੀ ਜਾਂਦੀ ਹੈ।

ਪੁਰਾਣੇ ਜ਼ਮਾਨੇ ਵਿਚ ਮੰਦਰਾਂ ਦੀ ਉਸਾਰੀ ਬਿਰਛਾਂ ਵਿਚ ਹੀ ਕੀਤੀ ਜਾਂਦੀ ਸੀ। ਤਮਿਲ ਪਰੰਪਰਾ, ਅੱਜ ਵੀ, ਹਰ ਮੰਦਰ ਦੇ ਨਾਲ ਕਿਸੇ ਸਥਾਨਕ ਬਿਰਛ ਨੂੰ ਜੋੜਦੀ ਹੈ। ਇਸ ਨੂੰ 'ਸਥੱਲਵ੍ਰਿਕਸ਼ਮ' ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੇ ਬਿਰਛਾਂ ਵਿਚ ਅੰਬ, ਨਿੰਮ, ਬੋਹੜ, ਪਿੱਪਲ, ਕਦੰਬ, ਜ਼ਾਮਨੂੰ ਤੇ ਕਈ ਹੋਰ ਬਿਰਛ ਸ਼ਾਮਿਲ ਹਨ।

ਕਈ ਮੰਦਰਾਂ ਵਿਚ ਪਵਿੱਤਰ ਬਿਰਛਾਂ ਦੇ ਸੁੱਕੇ ਹੋਏ ਤਣਿਆਂ ਤੇ ਮੁਰਝਾਈਆਂ ਹੋਈਆਂ ਟਾਹਣੀਆਂ ਨੂੰ ਯਾਦਗਾਰਾਂ ਦੇ ਰੂਪ ਵਿਚ ਸਾਂਭ ਕੇ ਰੱਖਿਆ ਜਾਂਦਾ ਹੈ। ਮਿਸਾਲ ਵਜੋਂ; ਮਾਯਲਾਪੋਰ ਦੇ ਤਿਰੂਵੱਲੁਵਰ ਮੰਦਰ ਵਿਚ ਇਲੱਪਈ ਬਿਰਛ ਦੇ ਇਕ ਵੱਡੇ ਸਾਰੇ ਸੁੱਕੇ ਹੋਏ

ਤਣੇ ਨੂੰ ਤਾਂਬੇ ਦੇ ਪੱਤਰੇ ਨਾਲ ਮੜ੍ਹ ਕੇ ਸੁਰੱਖਿਅਤ ਕੀਤਾ ਗਿਆ ਹੈ। ਹੋਰ ਕਈ ਮੰਦਰਾਂ ਵਿਚ ਪ੍ਰਾਚੀਨ ਬਿਰਛਾਂ ਦੀ ਪਵਿੱਤਰ ਲੱਕੜ ਨੂੰ ਚਾਂਦੀ ਜਾਂ ਕਿਸੇ ਹੋਰ ਧਾਤ ਦਾ ਪੱਤਰ ਚੜ੍ਹਾ ਕੇ ਸਾਂਭਿਆ ਹੋਇਆ ਹੈ।

ਨਾਰੀਅਲ ਦੇ ਰੁੱਖ ਨੂੰ 'ਤੇਨਮਪਿੱਲਈ' (ਬਾਲਕ) ਕਿਹਾ ਜਾਂਦਾ ਹੈ ਤੇ ਉਸ ਦੇ ਨਾਲ ਵਰਤਾਉ ਵੀ ਉਹੋ ਜਿਹਾ ਹੀ ਕੀਤਾ ਜਾਂਦਾ ਹੈ। ਨਾਰੀਅਲ ਦੇ ਛੋਟੇ ਬੱਚੇ ਨੂੰ ਜੜ੍ਹੋਂ ਪੁੱਟਣਾ ਆਪਣੀ ਸੰਤਾਨ ਦੀ ਹੱਤਿਆ ਵਰਗਾ ਮਹਾਪਾਪ ਮੰਨਿਆ ਜਾਂਦਾ ਹੈ।

## ਗਊ-ਪੂਜਾ

ਬਾਕੀ ਭਾਰਤ ਵਾਂਗ ਤਮਿਲਨਾਡੂ ਵਿਚ ਵੀ ਗਾਂ ਨੂੰ ਪਵਿੱਤਰ ਤੇ ਸ੍ਰੇਸ਼ਟ ਪ੍ਰਾਣੀ ਮੰਨਿਆ ਜਾਂਦਾ ਹੈ। ਗਊ-ਪੂਜਾ, ਬਿਨਾਂ ਸ਼ੱਕ, ਹਿੰਦੂ ਧਰਮ ਦੀ ਨੀਂਹ ਹੈ। ਸ਼ੁੱਕਰਵਾਰ ਵਾਲੇ ਦਿਨ ਗਊ ਮਾਤਾ ਨੂੰ ਨਵ੍ਹਾ ਕੇ ਉਸ ਦੇ ਮੱਥੇ, ਕੰਗਰੋੜ ਤੇ ਪੂਛ ਉੱਤੇ ਕੁਮਕੁਮ ਜਾਂ ਕੇਸਰ ਦਾ ਤਿਲਕ ਲਾਇਆ ਜਾਂਦਾ ਹੈ। ਗਾ ਸੂਣ ਵਾਲੀ ਹੋਵੇ ਤਾਂ ਵਿਆਹੁਤਾ ਇਸਤਰੀਆਂ ਤੇ ਵਿਆਹੁਣਜੋਗ ਮੁਟਿਆਰਾਂ ਬੜੇ ਭਗਤੀ-ਭਾਵ ਨਾਲ ਤਿੰਨ ਵਾਰ ਉਸ ਦੀ ਪਰਦੱਖਣਾ ਕਰਦੀਆਂ ਹਨ। ਇਸ ਨਾਲ ਉਨ੍ਹਾਂ ਨੂੰ ਦੰਪਤੀ ਸੁਖ ਦੀ ਪ੍ਰਾਪਤੀ ਹੋਣ ਦੀ ਆਸ ਹੁੰਦੀ ਹੈ। ਗਾਂ ਨੂੰ ਬੜਾ ਪੁੰਨੀ ਤੇ ਦੈਵੀ ਪ੍ਰਾਣੀ ਮੰਨਿਆ ਜਾਂਦਾ ਹੈ।

## ਨਾਗ-ਪੂਜਾ

ਸੱਪਾਂ ਨੂੰ ਵੀ ਪੂਜਾ-ਜੋਗ ਪ੍ਰਾਣੀ ਮੰਨਿਆ ਜਾਂਦਾ ਹੈ। ਇਹ ਵਿਸ਼ਵਾਸ ਆਮ ਹੈ ਕਿ ਨਾਗ ਦੇ ਹਤਿਆਰੇ ਉੱਤੇ ਕੋਈ ਨਾ ਕੋਈ ਆਫ਼ਤ ਆ ਪਵੇਗੀ ਤੇ ਨਾਲ ਹੀ ਲੋਕਾਂ ਨੂੰ ਪੱਕਾ ਵਿਸ਼ਵਾਸ ਹੈ ਕਿ ਜੇ ਛੇੜਿਆਂ ਨਾ ਜਾਏ ਤਾਂ ਸੱਪ ਕਦੇ ਕਿਸੇ ਦਾ ਨੁਕਸਾਨ ਨਹੀਂ ਕਰਦਾ।

ਪਿੱਪਲ ਦੀ ਛਾਂ ਵਿਚ ਬਣਾਈਆਂ ਜਾਣ ਵਾਲੀਆਂ ਨਾਗਾਂ ਦੀਆਂ ਯਾਦਗਾਰਾਂ ਦਾ ਜ਼ਿਕਰ ਪਹਿਲਾਂ ਵੀ ਆ ਚੁੱਕਾ ਹੈ। ਸੱਪਾਂ ਦੀਆਂ ਖੁੱਡਾਂ ਦੀ ਪੂਜਾ ਇਸਤਰੀਆਂ ਤੇ ਬੱਚਿਆਂ ਵੱਲੋਂ ਕੀਤੀ ਜਾਂਦੀ ਹੈ। ਉਨ੍ਹਾਂ ਦੀਆਂ ਖੁੱਡਾਂ ਵਿਚ ਦੁੱਧ ਡੋਲ੍ਹਿਆ ਜਾਂਦਾ ਹੈ ਤੇ ਆਂਡੇ ਤੋੜ ਕੇ ਅੰਦਰ ਸੁੱਟੇ ਜਾਂਦੇ ਹਨ। ਇਹ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਦੇ ਚੜ੍ਹਾਵੇ ਗਰਭ ਧਾਰਨ ਵਿਚ ਸਹਾਈ ਹੁੰਦੇ ਹਨ ਤੇ ਗਰਭਪਾਤ ਨੂੰ ਰੋਕਦੇ ਹਨ। ਮਨੋਰੋਗ ਦੇ ਵਿਸ਼ੇਸ਼ੱਗਾਂ ਦਾ ਕਹਿਣਾ ਹੈ ਕਿ ਨਿੰਮ ਨਾਲ ਜੁੜਵੇਂ ਪਿੱਪਲ ਦੇ ਬਿਰਛ ਦੀ ਪਰਦੱਖਣਾ ਬਾਂਝ ਇਸਤਰੀਆਂ ਦੇ ਬਾਂਝਪਨ ਦੇ ਇਲਾਜ ਲਈ ਬੜੀ ਲਾਭਕਾਰੀ ਸਿੱਧ ਹੁੰਦੀ ਹੈ। ਨਾਗਪੱਤਨਮ, ਨਾਗਰਕਾਇਲ, ਨਾਗਮਲਈ, ਆਦਿ ਥਾਵਾਂ ਦੇ ਨਾਂ ਨਾਗਾਂ ਲਈ ਆਦਰ ਦੇ ਸੂਚਕ ਹਨ।

ਗੱਭਣ ਇਸਤਰੀ ਨੂੰ ਨਾਗ ਦਿੱਸ ਪਵੇ ਜਾਂ ਸੁਫ਼ਨੇ ਵਿਚ ਉਸ ਦੇ ਦਰਸ਼ਨ ਹੋ ਜਾਣ ਤਾਂ ਬੱਚੇ ਦਾ ਨਾਂ ਨਾਗ ਉੱਤੇ ਆਧਾਰਿਤ ਰੱਖਿਆ ਜਾਂਦਾ ਹੈ, ਜਿਵੇਂ ਨਾਗਸਵਾਮੀ, ਨਾਗਾਰਜੁਨ, ਨਾਗੱਪਨ, ਨਾਗਨਥਿਨਮ, ਨਾਗਲਿੰਗਮ, ਨਾਗਨਾਥਨ, ਨਾਗਮੱਲ, ਨਾਗਲਕਸ਼ਮੀ, ਆਦਿ ਸੱਪਾਂ ਦੇ ਨਿਵਾਸ-ਅਸਥਾਨਾਂ ਵਿਚ ਫਲ-ਫੁੱਲ ਦਾ ਚੜ੍ਹਾਵਾ ਤੇ ਧੂਪ ਧੁਖਾ ਕੇ ਉਨ੍ਹਾਂ ਦੀ ਪੂਜਾ ਕਰਨ ਤੋਂ ਛੁੱਟ ਆਪਣੇ 'ਪਿਆਰਿਆਂ ਦੀ ਸੁਰੱਖਿਆ ਲਈ' ਔਰਤਾਂ ਅੱਗੇ-ਦਿੱਤਾ ਗੀਤ ਗਾਉਂਦੀਆਂ ਹਨ :

ਹੇ ਨਾਗਰਾਜ,
ਸਿਉਂਕ-ਮਹਿਲਾਂ ਦੇ ਵਾਸੀ,
ਧੁਰ ਧਰਤੀ ਦੇ ਅੰਦਰ ਰਹਿਣ ਵਾਲੇ
ਤੇਰੀ ਪੂਛ ਬੜੀ ਸੁੰਦਰ ਹੈ,
ਜਿਵੇਂ ਲਿਫ਼ਦਾ ਬੈਂਤ ਹੋਵੇ;
ਤੇਰਾ ਸਿੱਧਾ ਆਕੜਿਆ ਹੋਇਆ ਫਣ ਇਕ ਛੋਟੇ ਛੱਜ ਵਰਗੈ;
ਤੇਰੀ ਅੱਖ ਮੋਤੀ ਵਾਂਗ ਲਿਸ਼ਕਾਰੇ ਮਾਰਦੀ ਹੈ;
ਤੇਰੇ ਸੋਹਣੇ ਦੰਦਾਂ ਦੀ ਜੋੜੀ ਚਿੱਟੇ ਧਾਈਆਂ ਵਰਗੀ;
ਮਜ਼ੂਰਾਂ ਦੇ ਘਰ ਜੰਮਿਆ ਦੇਵੇਂਦ੍ਰ, ਕੁਦੁੰਬਨ,
ਮੋਢੇ ਉੱਤੇ ਕਹੀ ਰੱਖੀ,
ਛੱਪੜ, ਕਿ ਖ਼ਬਰੇ ਬੰਨ੍ਹ ਵਲ ਗਿਐ,
ਇਸ ਵਿਚਾਰੇ ਮਜ਼ੂਰ ਨੂੰ ਕੁੱਝ ਨਾ ਕਹੀਂ।
ਆਪਣਾ ਫਣ ਥੱਲੇ ਸੁੱਟ ਲੈ
ਤੇ ਉਸ ਦਾ ਰਾਹ ਖੋਲ੍ਹ ਦੇ,
ਹੇ ਨਾਗ ਸੁਆਮੀ !

**ਬਲਦ**

ਖੇਤੀ ਆਧਾਰਿਤ ਸਮਾਜ ਹੋਣ ਦੇ ਕਾਰਨ ਤਮਿਲ ਲੋਕ, ਬਲਦ ਨੂੰ ਅਮੀਰੀ ਦੀ ਨਿਸ਼ਾਨੀ ਸਮਝਦੇ ਹਨ। ਬਲਦ, ਹਲ ਤੇ ਗੱਡੇ ਨੂੰ ਖਿੱਚਦਾ ਹੈ ਤੇ ਉਸ ਦਾ ਗੋਹਾ ਖੇਤਾਂ ਲਈ ਵਧੀਆ ਖਾਦ ਦਾ ਕੰਮ ਦੇਂਦਾ ਹੈ। ਪੁਰਾਣਾਂ ਵਿਚ ਉਹ ਸ਼ਿਵ ਜੀ ਮਹਾਰਾਜ ਦੀ ਸਵਾਰੀ ਬਣਦਾ ਹੈ। ਕਿਸਾਨ ਲੋਕ ਬੈਲ ਨੂੰ ਮੰਦਰਾਂ ਵਿਚ ਚੜ੍ਹਾਵੇ ਵਜੋਂ ਚਾੜ੍ਹ ਦੇਂਦੇ ਹਨ। ਇਸ ਤਰ੍ਹਾਂ ਦੇ ਮੰਦਰਾਂ ਦੇ ਬੈਲ ਗਲੀਆਂ ਬਜ਼ਾਰਾਂ ਵਿਚ, ਜਿਧਰ ਮੂੰਹ ਆਇਆ, ਤੁਰੀ ਜਾਂਦੇ ਹਨ ਤੇ ਜੋ ਜੀਅ ਆਵੇ ਖਾਂਦੇ ਹਨ। ਅੱਗੇ ਇਨ੍ਹਾਂ ਪਾਸੋਂ ਬੰਸ ਦੇ ਵਾਧੇ ਲਈ ਸਾਨ੍ਹਾਂ ਦਾ ਕੰਮ ਵੀ ਲਿਆ ਜਾਂਦਾ ਸੀ। ਸਾਨ੍ਹਾਂ ਦੀ ਦੌੜ ਵਿਚ ਇਨ੍ਹਾਂ ਨੂੰ ਵਿਸ਼ੇਸ਼ ਥਾਂ ਦਿੱਤੀ ਜਾਂਦੀ ਹੈ।

**ਮੱਝ**

ਨੀਲਗਿਰੀ ਦੇ ਟੋਡ ਆਦਿਵਾਸੀਆਂ ਵਿਚ ਮੱਝ ਦੀ ਪੂਜਾ ਹੁੰਦੀ ਹੈ। ਯਮਰਾਜ ਦੀ ਸਵਾਰੀ ਝੋਟਾ ਹੈ। ਸ਼ਾਇਦ ਉਸ ਦੀ ਭਗਤੀ ਦੀ ਜੜ੍ਹ ਵਿਚ ਇਹ ਭਾਵਨਾ ਕੰਮ ਕਰਦੀ ਰਹੀ ਹੋਵੇ ਕਿ ਮੱਝ ਨੂੰ ਸੰਤੁਸ਼ਟ ਕਰ ਕੇ ਉਨ੍ਹਾਂ ਲਈ ਪਤਾਲ ਵਿਚ ਕੋਈ ਸੁਖਦਾਇਕ ਥਾਂ ਸੁਰੱਖਿਅਤ ਹੋ ਜਾਵੇਗੀ। ਤਮਿਲ ਸਾਹਿੱਤ ਵਿਚ ਮੱਝ ਨੂੰ 'ਯੇਰੂਮਈ' ਦੇ ਰੂਪ ਵਿਚ ਆਦਰ ਦਿੱਤਾ ਗਿਆ ਹੈ। ਇਹ ਇਕ ਵਧੀਆ ਨਸਲ ਦੀ ਮੱਝ ਹੁੰਦੀ ਹੈ, ਜੋ ਮਰੂਦਮ ਪ੍ਰਦੇਸ਼ ਦੇ ਜਲਗ੍ਰਸਤ ਭਾਗਾਂ ਵਿਚ ਹੁੰਦੀ ਹੈ। ਇਸ ਨੂੰ ਖ਼ੁਸ਼ਹਾਲੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

### ਹਾਥੀ

ਗਣਨਾਇਕ ਗਣੇਸ਼ ਜੀ ਨਾਲ ਸੰਬੰਧ, ਵਿਸ਼ਾਲ ਸਰੀਰ ਤੇ ਸ਼ਾਹੀ ਸੁਭਾ ਦੇ ਕਾਰਨ ਹਾਥੀ ਦਾ ਅਸਥਾਨ ਮੰਦਰਾਂ ਵਿਚ ਹਮੇਸ਼ਾਂ ਉਚੇਰਾ ਰਿਹਾ ਹੈ। ਰਾਜਿਆਂ ਵੱਲੋਂ ਦਿੱਤੇ ਹਾਥੀ-ਦਾਨ ਨੂੰ ਲੋਕ ਬੜੀ ਖ਼ੁਸ਼ੀ ਨਾਲ ਪਰਵਾਨ ਕਰਦੇ ਸਨ, ਹਾਲਾਂਕਿ ਉਨ੍ਹਾਂ ਦੇ ਪਾਲਣ-ਪੋਸਣ ਉੱਤੇ ਲਗਾਤਾਰ ਭਾਰਾ ਖ਼ਰਚ ਹੁੰਦਾ ਆਇਆ ਹੈ। ਹਾਥੀ ਦੇਵਤਿਆਂ ਦੇ ਜਲੂਸਾਂ ਦੇ ਮੂਹਰੇ ਲੱਗਦੇ ਹਨ ਤੇ ਇਸ਼ਨਾਨ ਵਾਸਤੇ ਪਾਣੀ ਦੇ ਘੜੇ ਵੀ ਉਹੀ ਢੋਂਦੇ ਹਨ। ਇਨ੍ਹਾਂ ਜਲੂਸਾਂ ਵਿਚ ਲੋਕ ਹਾਥੀਆਂ ਲਈ ਪੂਜਾ-ਭਾਵ ਪ੍ਰਗਟਾਉਂਦੇ ਦੇਖੇ ਜਾਂਦੇ ਹਨ। ਬੱਚੇ ਇਨ੍ਹਾਂ ਦੀਆਂ ਸੁੰਡਾਂ ਵਿਚ ਨਾਰੀਅਲ, ਫਲ ਜਾਂ ਛੋਟੇ-ਮੋਟੇ ਸਿੱਕੇ ਰੱਖਦੇ ਹਨ।

### ਕਾਂ

ਪਰੰਪਰਾਗਤ ਪਰਿਵਾਰਾਂ ਵਿਚ ਅੱਜ ਵੀ ਰੋਟੀ ਖਾਣ ਤੋਂ ਪਹਿਲਾਂ ਕਾਂਵਾਂ ਨੂੰ ਕੁੱਝ ਗਿਰਾਹੀਆਂ ਖਵਾਉਣ ਦਾ ਰਿਵਾਜ ਹੈ। ਕਦੇ-ਕਦੇ ਖਾਣ ਦੀਆਂ ਚੀਜ਼ਾਂ ਨੂੰ ਕਿਸੇ ਉੱਚੇ ਥੜੇ ਉੱਤੇ ਰੱਖ ਕੇ ਕਾਂਵਾਂ ਨੂੰ ਆਵਾਜ਼ਾ ਮਾਰ ਕੇ ਬੁਲਾਇਆ ਜਾਂਦਾ ਹੈ। ਮੰਨਿਆ ਜਾਂਦਾ ਹੈ ਕਿ ਕਾਂ ਨੂੰ ਖਵਾਇਆ ਹੋਇਆ ਪਿੱਤਰਾਂ ਨੂੰ ਪਹੁੰਚ ਜਾਂਦਾ ਹੈ। ਕਾਂ ਸ਼ਨੀ ਦੀ ਸਵਾਰੀ ਹੈ, ਇਸ ਲਈ ਸ਼ਨਿਚਰਵਾਰ ਵਾਲੇ ਦਿਨ ਕਾਂਵਾਂ ਨੂੰ ਖਵਾਉਣ ਦੀ ਰੁਚੀ ਆਮ ਦਿੱਸਦੀ ਹੈ।

### ਗਰੁੜ

ਵਿਸ਼ਨੂੰ ਦੀ ਸਵਾਰੀ ਹੋਣ ਦੇ ਕਾਰਨ, ਗਰੁੜ ਵੀ ਪੂਜਾ-ਜੋਗ ਮੰਨਿਆ ਜਾਂਦਾ ਹੈ। ਜਿਸ ਥਾਂ ਉੱਤੇ ਗਰੁੜ ਚੱਕਰ ਲਾਉਂਦਾ ਹੈ, ਉਸ ਥਾਂ ਨੂੰ ਪਵਿੱਤਰ ਮੰਨਿਆ ਜਾਂਦਾ ਹੈ। ਮੰਦਰਾਂ ਵਿਚ ਹੋਣ ਵਾਲੀ 'ਕੁੰਭਅਭਿਸ਼ੇਕਮ' ਦੀ ਰਸਮ ਵੇਲੇ ਕਦੇ-ਕਦੇ ਗਰੁੜ ਪੰਛੀ ਆਪਣੀ ਦੈਵੀ ਉਡਾਰੀ ਦੇ ਦੌਰਾਨ ਮੰਦਰ ਦਾ ਚੱਕਰ ਕੱਟਦਾ ਦਿੱਸ ਪੈਂਦਾ ਹੈ। ਅੱਨਾਮਲਈ ਯੂਨੀਵਰਸਿਟੀ ਲਈ ਥਾਂ ਦੀ ਚੋਣ ਦਾ ਸੰਬੰਧ ਗਰੁੜ ਦੀ ਉਡਾਰੀ ਨਾਲ ਰਿਹਾ ਹੈ। ਕਿਹਾ ਜਾਂਦਾ ਹੈ ਕਿ ਇਕ ਦਿਨ ਸਵੇਰੇ ਰਾਜਾ ਸਰ ਅੱਨਾਮਲਈ ਚੇੱਟੀਆਰ ਉਸ ਥਾਂ ਪਹੁੰਚੇ ਜਿੱਥੇ ਅੱਜਕਲ ਵਿਸ਼ਵਵਿਦਿਆਲਾ-ਨਗਰ ਵੱਸਿਆ ਹੋਇਆ ਹੈ। ਉਨ੍ਹਾਂ ਨੇ ਇਕ ਗਰੁੜ ਨੂੰ ਉਸ ਥਾਂ ਦਾ ਚੱਕਰ ਕੱਟਦਿਆਂ ਵੇਖਿਆ ਬੱਸ, ਪਲਾਂ-ਛਿਨਾਂ ਵਿਚ ਹੀ ਉਹ ਥਾਂ ਯੂਨੀਵਰਸਿਟੀ ਲਈ ਰਾਖਵੀਂ ਕਰ ਦਿੱਤੀ ਗਈ।

### ਸਥਾਨਕ ਦੇਵਤੇ

ਤਮਿਲਨਾਡੂ ਦੀ ਪਰਜਾ, ਆਮ ਤੌਰ ਉੱਤੇ, ਧਰਮਪਰਾਇਣ ਤੇ ਭਗਵਾਨ ਦੇ ਡਰ ਵਿਚ ਰਹਿਣ ਵਾਲੀ ਹੈ। ਦ੍ਰਵਿੜ ਤੇ ਆਰੀਆ ਪਰੰਪਰਾਵਾਂ ਦੇ ਮੁੱਖ ਦੇਵੀ-ਦੇਵਤਿਆਂ ਤੋਂ ਛੁੱਟ, ਅਨੇਕ ਨਿੱਕੇ-ਮੋਟੇ ਸਥਾਨਕ ਦੇਵਤਿਆਂ ਦੀ ਪੂਜਾ ਵੀ ਕਰਦੀ ਹੈ।

### ਅੱਯਨਾਰ

ਇਹ ਕਿਸੇ ਵੀ ਪਿੰਡ ਦੀ ਸੁਰੱਖਿਆ ਕਰਨ ਵਾਲਾ ਦੇਵਤਾ ਹੁੰਦਾ ਹੈ। ਇਹ ਪਿੰਡ ਨੂੰ ਚੋਰਾਂ-ਉਚੱਕਿਆਂ, ਮਹਾਂਮਾਰੀਆਂ, ਭੂਤਾਂ-ਪ੍ਰੇਤਾਂ, ਹੜ੍ਹਾਂ ਤੇ ਤੂਫ਼ਾਨਾਂ, ਆਦਿ ਕੁਦਰਤੀ ਆਫ਼ਤਾਂ ਤੋਂ

ਬਚਾਉਂਦਾ ਹੈ। ਇਹ ਸੰਤਾਨਹੀਨਾਂ ਨੂੰ ਸੰਤਾਨ ਬਖ਼ਸ਼ ਸਕਦਾ ਹੈ। ਆਪਣੇ ਭਗਤਾਂ ਦੇ ਅਸਾਧ ਰੋਗਾਂ ਦਾ ਇਲਾਜ ਕਰ ਸਕਦਾ ਹੈ ਤੇ ਪੂਰੇ ਪਿੰਡ ਦੀ ਸੁਖ-ਸ਼ਾਂਤੀ ਦਾ ਰਾਖਾ ਬਣ ਸਕਦਾ ਹੈ। ਹਰ ਪਿੰਡ ਵਿਚ ਅੱਯਨਾਰ ਦਾ ਮੰਦਰ ਜ਼ਰੂਰ ਹੁੰਦਾ ਹੈ। ਕਹਿਣ ਨੂੰ ਤਾਂ ਇਹ ਮੰਦਰ ਹੁੰਦਾ ਹੈ ਪਰ ਅਸਲ ਵਿਚ ਪੰਜ-ਦਸ ਟੁੱਟੇ-ਫੁੱਟੇ ਰੋੜੇ-ਰੱਪੇ ਇਕੱਠੇ ਕਰਕੇ ਮਿੱਟੀ ਦੀ ਇਕ ਢੇਰੀ ਜਿਹੀ ਬਣਾਈ ਹੁੰਦੀ ਹੈ। ਏਥੇ ਮੂਰਤੀ ਦੀ ਥਾਂ ਅਕਸਰ ਕੋਈ ਚਿੱਬ-ਖੜੱਬਾ ਜਾਂ ਟੇਢਾ-ਮੇਢਾ ਪੱਥਰ ਹੁੰਦਾ ਹੈ ਜਾਂ ਮਿੱਟੀ ਦੀ ਕੋਈ ਅਨਘੜ ਜਿਹੀ ਮੂਰਤੀ ਟਿਕਾਈ ਹੁੰਦੀ ਹੈ। ਬਹੁਤ ਸਾਰੇ ਛੱਪੜਾਂ ਦਿਆਂ ਕੰਢਿਆਂ ਉੱਤੇ ਉਨ੍ਹਾਂ ਦੇ ਰੱਖਿਅਕ ਅੱਯਨਾਰਾਂ ਦੀਆਂ ਮੜ੍ਹੀਆਂ ਮਿਲਦੀਆਂ ਹਨ। ਅੱਯਨਾਰ ਨੂੰ ਖ਼ੁਸ਼ ਕਰਨ ਲਈ ਪਿੱਠ ਵਿਚ ਗੱਡੀਆਂ ਹੋਈਆਂ ਕੁੰਡੀਆਂ ਨਾਲ ਰਥ ਖਿੱਚਣਾ, ਦਗਦੇ ਕੋਲਿਆਂ ਉੱਤੇ ਨੰਗੇ ਪੈਰੀਂ ਚੱਲਣਾ ਤੇ ਚੰਦਨ ਕੁਡਮ (ਇਨ੍ਹਾਂ ਦਾ ਵਰਣਨ ਪਹਿਲਾਂ ਹੋ ਚੁੱਕਾ ਹੈ), ਦੀ ਵਰਤੋਂ ਕੀਤੀ ਜਾਂਦੀ ਹੈ।

ਕੋਈ ਚੀਜ਼ ਗਵਾਚ ਜਾਏ ਤਾਂ ਪਿੰਡ ਦੇ ਲੋਕ ਅਕਸਰ ਅੱਯਨਾਰ ਦੀ ਸ਼ਰਨ ਲੈਂਦੇ ਹਨ। ਉਹ ਉਸ ਉੱਤੇ ਦੋ-ਚਾਰ ਪੈਸੇ ਦਾ ਚੜ੍ਹਾਵਾ ਚਾੜ੍ਹਨ ਦੀ ਮੰਨਤ ਮੰਨਦੇ ਹਨ ਤੇ ਜਦੋਂ ਉਹ ਚੀਜ਼ ਲੱਭ ਜਾਏ ਤਾਂ ਪ੍ਰਾਰਥਨਾ ਕਰਦੇ ਹਨ। ਪੈਸਿਆਂ ਨੂੰ ਕਪੜੇ ਵਿਚ ਵਲ੍ਹੇਟ ਕੇ ਰੱਖ ਦਿੱਤਾ ਜਾਂਦਾ ਹੈ ਤੇ ਕਿਸੇ ਵੱਡੇ ਮੰਦਰ ਦੀ 'ਹੁੰਡੀ' (ਦਾਨ-ਪਾਤਰ) ਵਿਚ ਪਾ ਦਿੱਤਾ ਜਾਂਦਾ ਹੈ। ਪਿੰਡ ਵਾਲਿਆਂ ਦੇ ਛੋਟੇ-ਮੋਟੇ ਝਗੜੇ ਜਾਂ ਮੁਕੱਦਮਿਆਂ ਦਾ ਫ਼ੈਸਲਾ ਵੀ ਪਿੰਡ ਦੇ ਦੇਵਤੇ ਸਾਹਮਣੇ ਹੁੰਦਾ ਹੈ। ਭੋਲੇ ਤੇ ਰੱਬ ਦੇ ਡਰ ਵਿਚ ਰਹਿਣ ਵਾਲੇ ਲੋਕਾਂ ਨੂੰ ਇਹ ਦ੍ਰਿੜ੍ਹ ਵਿਸ਼ਵਾਸ ਹੁੰਦਾ ਹੈ ਕਿ ਝੂਠ ਬੋਲਣ ਨਾਲ ਜਾਂ ਸੱਚ ਨੂੰ ਲੁਕਾਉਣ ਨਾਲ, ਦੇਵਤਾ ਨਾਰਾਜ਼ ਹੋ ਕੇ ਅਪਰਾਧੀ ਨੂੰ ਕਰੜੀ ਸਜ਼ਾ ਦੇਵੇਗਾ।

ਅੱਯਨਾਰ ਦੇ ਮੰਦਰ ਵਿਚ ਭਗਤ ਲੋਕ ਚਾਂਦੀ ਦਾ ਹੱਥ, ਪੈਰ ਜਾਂ ਅੱਖ ਬਣਵਾ ਕੇ ਚੜ੍ਹਾਵੇ ਵਜੋਂ ਚਾੜ੍ਹਦੇ ਹਨ। ਕਿਸੇ ਸੁੱਖਣਾ ਜਾਂ ਸੰਕਲਪ ਦੇ ਸਫਲ ਹੋ ਜਾਣ ਉੱਤੇ ਲੋਕ ਮੰਦਰ ਦੇ ਵਿਹੜੇ ਵਿਚ ਮਿੱਟੀ ਦੇ ਘੋੜੇ ਬਣਵਾ ਕੇ ਰੱਖਦੇ ਹਨ। ਇਹ, ਇਕ ਤਰ੍ਹਾਂ, ਘੋੜ-ਸਵਾਰ ਫ਼ੌਜ ਪ੍ਰਤੀ ਸ਼ਰਧਾ ਜ਼ਾਹਰ ਕਰਨ ਦਾ ਢੰਗ ਹੈ, ਕਿਉਂਕਿ ਅੱਯਨਾਰ ਦੀ ਕਲਪਨਾ ਕਿਸੇ ਰੱਬੀ ਘੋੜਸਵਾਰ ਫ਼ੌਜ ਦੇ ਅਫਸਰ ਜਾਂ ਮੇਜਰ ਦੇ ਰੂਪ ਵਿਚ ਹੀ ਕੀਤੀ ਗਈ ਹੈ।

## ਸੁਦਈਲਈਮਦ ਸਾਮੀ

ਇਹ ਇਕ ਹੋਰ ਬੜਾ ਅਹਿਮ ਸਥਾਨਕ ਦੇਵਤਾ ਹੈ। ਇਸ ਦਾ ਮੰਦਰ ਧਾਈਆਂ ਦੀ ਖੇਤੀ ਦੇ ਵਿਚਾਲੇ ਕਿਸੇ ਉੱਚੇ ਥੜੇ ਉੱਤੇ ਬਣਾਇਆ ਜਾਂਦਾ ਹੈ। ਕੋਨਾਰ, ਮਾਰਵਾਰ, ਸਾਂਭਵਨ ਆਦਿ ਸ਼ੂਦਰ ਜਾਤੀਆਂ ਇਸ ਦੀ ਪੂਜਾ ਕਰਦੀਆਂ ਹਨ। ਤਿਰੂਚਿਰਾਪੱਲੀ ਜ਼ਿਲੇ ਦੇ ਪੁਦੁਕੁਲਮ ਨਾਮੀ ਪਿੰਡ ਵਿਚ ਕਈ ਪੀੜ੍ਹੀਆਂ ਪਹਿਲਾਂ ਬਣਵਾਇਆ ਗਿਆ ਮੰਦਰ ਇਸ ਦੇਵਤਾ ਲਈ ਭਗਤੀ-ਭਾਵ ਦਾ ਵਿਸ਼ੇਸ਼ ਉਦਾਹਰਣ ਹੈ। ਇਸ ਦੀਆਂ ਕੰਧਾਂ ਇੱਟਾਂ ਦੀਆਂ ਬਣੀਆਂ ਹੋਈਆਂ ਹਨ ਤੇ ਕੁੱਲ ਦਸ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਸਥਾਪਿਤ ਹਨ। ਮੰਦਰ ਦਾ ਵੱਡਾ ਪੂਜਾ-ਅਸਥਾਨ, ਕੋਈ ਸੱਤ-ਅੱਠ ਫੁਟ ਉੱਚਾ ਚੁਨੁੱਕਰਾ ਸਤੂਪ ਹੈ। ਸੁਦਲਈਮਦਨ ਜਾਂ ਸਠਨ, ਪ੍ਰਧਾਨ ਦੇਵਤਾ ਹੈ। ਮੇਲੇ ਵਾਲੇ ਦਿਨ ਭੇਡਾਂ-ਬੱਕਰੀਆਂ ਤੇ ਕੁੱਕੜਾਂ ਦੀ ਬਲੀ ਦਿੱਤੀ ਜਾਂਦੀ ਹੈ। ਤਿਰੂਨੇਲਵੇਲੀ ਨਗਰ ਵਿਚ ਇਕ ਵੱਡੀ ਸੜਕ ਦਾ ਨਾਂ ਹੈ ਸੁਦਲਈਮਦਨ-ਕਾਇਲ।

ਤਿਰੂਨੇਲਵੇਲੀ ਜ਼ਿਲੇ ਦੇ ਮੂਲਕਰਈਪੱਤੀ ਦਾ ਪਰਮਸ਼ਿਵ ਸਾਮੀ ਮੰਦਰ ਵੀ ਭਗਤੀ ਦਾ ਪ੍ਰਸਿੱਧ ਕੇਂਦਰ ਹੈ। ਪਿੰਡ ਦੇ ਹਰ ਪਰਿਵਾਰ ਵਿੱਚੋਂ ਘੱਟ ਤੋਂ ਘੱਟ ਇਕ ਮੁੰਡੇ ਦਾ ਨਾਂ ਇਸ ਦੇਵਤੇ ਦੇ ਨਾਂ ਪਿੱਛੇ 'ਪਰਮ-ਸ਼ਿਵ' ਰੱਖਿਆ ਜਾਂਦਾ ਹੈ।

## ਦੇਵੀਆਂ ਦੇ ਮੰਦਰ

ਕੁੱਡਲੋਰ ਦੇ ਨੇੜੇ ਦਾ ਪਚਈਅੱਮਨ ਮੰਦਰ ਪੇਂਡੂ ਤੇ ਸ਼ਹਿਰੀ ਭਗਤੀ-ਭਾਵਾਂ ਦਾ ਸੁੰਦਰ ਸੁਮੇਲ ਪੇਸ਼ ਕਰਦਾ ਹੈ। ਪੇਂਡੂਆਂ ਦੀ ਨਜ਼ਰ ਵਿਚ ਪੂਜਣਜੋਗ ਦੇਵੀ-ਦੇਵਤਿਆਂ ਦੀਆਂ ਅਨੇਕ ਮੂਰਤੀਆਂ ਇਸ ਮੰਦਰ ਵਿਚ ਟਿਕੀਆਂ ਹੋਈਆਂ ਹਨ, ਪਰ ਪ੍ਰਧਾਨ ਮੂਰਤੀ ਪਾਰਬਤੀ ਦੀ ਹੈ। ਤਪੱਸਿਆ ਵਿਚ ਮਗਨ ਪਾਰਬਤੀ ਦੀ ਦੇਖਭਾਲ ਲਈ ਕਈ ਪੌਰਾਣਿਕ ਦੇਵੀਆਂ ਵੀ ਮੌਜੂਦ ਹਨ। ਇਨ੍ਹਾਂ ਵਿੱਚੋਂ ਮੁਖ ਹੈ ਕੁਰੁੱਤੀਅੱਮਨ ਦੀ ਖ਼ਾਨਾਬਦੋਸ਼ ਕੁੜੀ ਕਥਲ ਅੱਮਨ, ਜਿਸ ਨਾਲ ਭਗਵਾਨ ਮੁਰੁਗਨ ਦੇ ਵਿਆਹ ਦੀ ਕਥਾ ਤਮਿਲਨਾਡੂ ਵਿਚ ਮਸ਼ਹੂਰ ਹੈ।

ਸੈੱਲੀਅੱਮਨ ਇਕ ਹੋਰ ਦੇਵੀ ਹੈ ਜੋ ਅੱਛੇ ਮੀਂਹ ਤੇ ਇੱਛਿਤ ਸੰਤਾਨ ਬਖ਼ਸ਼ਣ ਵਾਲੀ ਮੰਨੀ ਜਾਂਦੀ ਹੈ।

ਮਦੁਰਈ ਦੀ ਵਕੀਲ ਗਲੀ ਕੋਲ ਚੇਲੱਤੱਮੱਨ ਮੰਦਰ ਵਿਚ ਹਰ ਸਾਲ, ਇਕ ਖ਼ਾਸ ਦਿਨ, ਬੱਝੀ ਹੋਈ ਮਾਤਰਾ ਵਿਚ ਚੜ੍ਹਾਵਾ ਚਾੜ੍ਹਿਆ ਜਾਂਦਾ ਹੈ। ਤਿੰਨਾਂ ਕੁ ਵਰ੍ਹਿਆਂ ਦੇ ਲੇਲੇ ਵਾਲੀ ਗੱਭਣ ਕਾਲੀ ਭੇਡ ਨੂੰ ਬਰਛਿਆਂ ਨਾਲ ਵਿੰਨ੍ਹ ਕੇ ਮੰਦਰ ਵਿਚ ਲਿਆਇਆ ਜਾਂਦਾ ਹੈ ਤੇ ਦੇਵੀ ਦੇ ਸਾਹਮਣੇ ਉਸ ਦੀ ਬਲੀ ਚਾੜ੍ਹੀ ਜਾਂਦੀ ਹੈ। ਪੁਰੋਹਿਤ ਕਈ ਤਰ੍ਹਾਂ ਦੀਆਂ ਧਾਰਮਿਕ ਰੀਤਾਂ ਕਰਦਾ ਹੈ ਤੇ ਚੌਲਾਂ ਤੇ ਸਬਜ਼ੀਆਂ ਦੇ ਭਰੇ ਹੋਏ ਡੂਨੇ ਉੱਪਰ ਵਲ ਸੁੱਟਦਾ ਹੈ ਤਾਂ ਜੋ ਗਗਨ-ਮੰਡਲ ਦੇ ਵਾਸੀ ਇਨ੍ਹਾਂ ਦਾ ਭੋਗ ਲਾ ਲੈਣ। ਉਸ ਦਿਨ ਮੰਦਰ ਦੇ ਹਾਤੇ ਵਿਚ, ਕੁਆਰੀਆਂ, ਭਾਰੇ ਪੈਰਾਂ ਵਾਲੀਆਂ ਤੇ ਸੱਜ-ਵਿਆਹੀਆਂ ਨੂੰ ਮੰਦਰ ਵਿਚ ਦਾਖ਼ਲੇ ਦੀ ਮਨਾਹੀ ਹੁੰਦੀ ਹੈ। ਇਸ ਬਾਰੇ ਉਨ੍ਹਾਂ ਨੂੰ ਪਹਿਲਾਂ ਤਾੜਨਾ ਕਰ ਦਿੱਤੀ ਜਾਂਦੀ ਹੈ। ਕੋਇੰਬਤੂਰ ਤੇ ਸੇਲਮ ਜ਼ਿਲਿਆਂ ਦੀਆਂ ਹਰੀਜਨ ਬਸਤੀਆਂ ਵਿਚ ਵੀਰਮਤੀ ਦੇਵੀ ਦੇ ਮੰਦਰ ਮਿਲਦੇ ਹਨ। ਇਹ ਮੰਦਰ ਪਤੀ ਦੀ ਮੌਤ ਪਿੱਛੋਂ ਸਤੀ ਹੋ ਜਾਣ ਵਾਲੀਆਂ ਇਸਤਰੀਆਂ ਦੀ ਯਾਦ ਵਿਚ ਬਣਵਾਏ ਜਾਂਦੇ ਹਨ। 'ਵੀਰਮਤੀ' ਸ਼ਬਦ 'ਵੀਰਮ ਪਤਨੀ' ਦਾ ਵਿਗੜਿਆ ਰੂਪ ਹੈ। ਇਸ ਦਾ ਅਰਥ ਹੁੰਦਾ ਹੈ ਬਹਾਦਰ ਤੇ ਸੁੱਚੇ ਆਚਾਰ ਵਾਲੀ ਇਸਤਰੀ।

## ਅੰਗਲੇਸ਼ਵਰੀ

ਅੰਗਲੇਸ਼ਵਰੀ ਅੱਮਨ ਡੂੰਘੇ ਭਗਤੀ-ਭਾਵ ਨਾਲ ਪੂਜੀ ਜਾਣ ਵਾਲੀ ਇਕ ਹੋਰ ਮਸ਼ਹੂਰ ਦੇਵੀ ਹੈ, ਜਿਸ ਦੀ ਪੂਜਾ ਸ਼ੈਵਓਦੁਵਰ ਨਿੱਤ ਕਰਦੇ ਹਨ। ਇਸ ਦੇਵੀ ਦਾ ਵੱਡਾ ਮੇਲਾ ਮਾਸੀਪਦੁੱਕਈ ਜਾਂ ਮਹਾਸ਼ਿਵਰਾਤਰੀ ਹੈ। ਉਸ ਰਾਤ ਲੋਕ ਜਗਰਾਤਾ ਕੱਟਦੇ ਹਨ ਤੇ ਦੇਵੀ ਦੇ ਦਰਸ਼ਨ ਕੀਤੇ ਜਾਂਦੇ ਹਨ ਤੇ ਪੂਜਾ-ਅਰਚਾ ਹੁੰਦੀ ਹੈ। ਜਿਨ੍ਹਾਂ ਲੋਕਾਂ ਨੂੰ ਭੂਤ ਚੰਬੜੇ ਹੁੰਦੇ ਹਨ ਜਾਂ ਜਿਨ੍ਹਾਂ ਵਿਚ ਪੰਜਾਂ ਇੰਦਰੀਆਂ ਤੋਂ ਉੱਪਰ ਦੀ ਸੋਝੀ ਹੁੰਦੀ ਹੈ, ਉਹ ਵੀ ਆਦਰ-ਸਨਮਾਨ ਦੇ ਜੋਗ ਸਮਝੇ ਜਾਂਦੇ ਹਨ। ਤਮਿਲ ਪ੍ਰਤਿਭਾ ਦੀ ਉਪਜ, 'ਸ਼ੈਵ ਸਿੱਧਾਂਤ ਦਰਸ਼ਨ' ਅਨੁਸਾਰ, ਇਨ੍ਹਾਂ ਲੋਕਾਂ ਦੇ ਰੂਪ ਵਿਚ ਆਪ ਸ਼ਿਵ ਜੀ ਮਹਾਰਾਜ ਅਵਤਾਰ ਧਾਰ ਕੇ ਪ੍ਰਗਟ ਹੁੰਦੇ ਹਨ।

## ਵੇਯੀਲੂਹੰਤ ਐੱਮਨ

ਇਹ ਚਾਨਣ ਦੀ ਦੇਵੀ ਹੈ। ਇਸ ਦੇ ਮੰਦਰ, ਵਿਰੁਧ ਨਗਰ ਤੇ ਤਿਰੂੱਪਰਨਕੁੰਦਰਮ ਵਿਚ ਹਨ। ਮੀਂਹ ਬੰਦ ਕਰ ਕੇ ਤੇ ਸੂਰਜ ਤੇ ਚਾਨਣ ਨੂੰ ਮੁਕਤ ਕਰ ਕੇ, ਪੱਕੀ ਹੋਈ ਫ਼ਸਲ ਪਾਣੀ ਨਾਲ ਨਸ਼ਟ ਹੋਣ ਤੋਂ ਬਚਾਉਣ ਲਈ, ਇਸ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ। ਮੀਂਹ ਲਈ ਮਰੀਅੱਮਨ ਨਾਮੀ ਇਕ ਹੋਰ ਦੇਵੀ ਦੇ ਸਤੋਤਰ ਗਾਏ ਜਾਂਦੇ ਹਨ।

## ਮਰੀਅੱਮਨ

ਇਹ ਮੀਂਹ ਤੇ ਸਿਹਤ ਦੀ ਦੇਵੀ ਹੈ ਜੋ ਲੋਕਾਂ ਨੂੰ ਚੇਚਕ, ਹੈਜ਼ੇ ਤੇ ਹੋਰ ਛੂਤ ਦੀਆਂ ਬਿਮਾਰੀਆਂ ਤੋਂ ਬਚਾਉਂਦੀ ਹੈ। ਮਰੀਅੱਮਨ ਦੇ ਪ੍ਰਸਿੱਧ ਮੰਦਰ ਸਮਯਪੁਰਮ ਦੇ ਕੌੱਨੀਯੂਰ ਜਾਂ ਕੱਪਨਪੱਤੀ (ਦੋਵੇਂ ਤਿਰੂਚਿਰਾਪੱਲੀ ਜ਼ਿਲੇ ਵਿਚ), ਕੱਨਥਲ ਅਤੇ ਨੱਤਰਸੰਕੋੱਟਾਈ (ਦੋਵੇਂ ਰਾਮਨਾੜ ਜ਼ਿਲੇ ਵਿਚ), ਪੇਰਿਯਪਲਾਯਮ (ਜ਼ਿਲਾ ਚਿੰਗਲਪੁਟ), ਉੱਪੀਲੀਪਲਾਯਮ ਤੇ ਪੋਲੱਚੀ (ਦੋਵੇਂ ਕੋਇੰਬਤੂਰ ਜ਼ਿਲੇ) ਵਿਚ ਵਾਕਿਆ ਹਨ। ਇਨ੍ਹਾਂ ਵਿੱਚੋਂ ਕੁੱਝ ਕੱਨਕੀ ਨਾਲ ਸੰਬੰਧਿਤ ਹਨ ਜੋ ਸ਼ਿੱਲਪਦਿਕਾਰਮ ਦੀ ਨਾਇਕਾ ਹੈ। ਮਰੀਅੱਮਨ ਨੂੰ ਉਬਲੀ ਹੋਈ ਰਾਗੀ ਦਾ ਚੜ੍ਹਾਵਾ ਚਾੜ੍ਹਿਆ ਜਾਂਦਾ ਹੈ। ਇਹ ਦੇਵੀ ਅੱਖਾਂ ਦੀ ਜੋਤ ਨੂੰ ਖ਼ਰਾਬ ਵੀ ਕਰ ਸਕਦੀ ਹੈ ਤੇ ਮੁੜ ਕੇ ਠੀਕ ਵੀ ਕਰ ਸਕਦੀ ਹੈ। ਮਰੀਜ਼, ਚਾਂਦੀ ਦੀਆਂ ਅੱਖਾਂ ਬਣਵਾ ਕੇ ਚਾੜ੍ਹਦੇ ਹਨ। ਇਹ ਮੰਨਿਆ ਜਾਂਦਾ ਹੈ ਕਿ ਇਸ ਦੇਵੀ ਦੀਆਂ ਇੱਕ ਹਜ਼ਾਰ ਅੱਖਾਂ ਹਨ (ਆਯਰਮ ਕੱਨਡਾਯਲ)। ਚੇਚਕ ਦੀ ਵਬਾ ਫੈਲ ਜਾਏ ਤਾਂ ਅੱਮਨ ਪਾਸੋਂ ਸੁਰੱਖਿਆ ਦੀ ਮੰਗ ਮੰਗੀ ਜਾਂਦੀ ਹੈ। (ਇਸ ਪੱਖੋਂ ਇਹ ਉੱਤਰ ਭਾਰਤ ਦੀ 'ਸੀਤਲਾ ਦੇਵੀ' ਦੇ ਸਮਾਨ ਹੈ)। ਪੁਜਾਰੀ ਜਾਂ ਪੁਰੋਹਿਤ ਦੁੱਧ ਜਾਂ ਖੋਪਾ, ਸਾੜ੍ਹੀ-ਚੋਲੀ, ਚਾਂਦੀ ਦੇ ਭਾਂਡੇ, ਗਾਂ-ਮੱਝ ਤੇ ਨਕਦੀ ਚੜ੍ਹਾਉਣ ਦੀ ਪ੍ਰੇਰਨਾ ਦੇਂਦੇ ਹਨ। ਇਸ ਤਰ੍ਹਾਂ, ਪਿੰਡ ਦੀ ਇਹ ਘਰੇਲੂ ਦੇਵੀ ਇਕਦਮ ਮਹੱਤ੍ਵਪੂਰਨ ਹੋਈ ਦਿੱਸਦੀ ਹੈ ਤੇ ਇਸ ਦੀ ਤਸੱਲੀ ਲਈ ਲੰਮੇ ਚੌੜੇ ਕਰਮ-ਕਾਂਡ ਵਾਲੇ ਯੱਗਾਂ ਤੇ ਹਵਨਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਚੇਚਕ ਜਾਂ ਲਾਕੜਾ-ਕਾਕੜਾ (ਚਿਕਨ ਪਾਕਸ) ਹੋ ਜਾਵੇ ਤਾਂ ਦਵਾ-ਦਾਰੂ ਕਰਨਾ ਪਰੰਪਰਾ ਦੇ ਵਿਰੁੱਧ ਮੰਨਿਆ ਜਾਂਦਾ ਹੈ। ਵਿਸ਼ਵਾਸ ਹੈ ਕਿ ਹੌਲੀ ਹੌਲੀ ਇਨ੍ਹਾਂ ਦਾ ਇਲਾਜ ਆਪਣੇ ਆਪ ਹੋ ਜਾਵੇਗਾ। ਦੇਵੀ ਦੇ ਗੁੱਸੇ ਨੂੰ ਠੰਢਾ ਕਰਨ ਲਈ ਉਸ ਦੇ ਸਤੋਤਰ ਗਾਏ ਜਾਂਦੇ ਹਨ। ਜੇ ਇਸ ਗ਼ੁੱਸੇ ਦੇ ਕਾਰਨ ਕਿਸੇ ਦੀ ਮੌਤ ਹੋ ਜਾਏ ਤਾਂ ਬੋਲਚਾਲ ਜਾਂ ਲਿਖਤ ਵਿਚ ਇਹ ਨਹੀਂ ਕਿਹਾ ਜਾਂਦਾ ਕਿ ਰੋਗੀ ਮਰ ਗਿਆ ਹੈ, ਕੇਵਲ ਇਹ ਦੱਸਿਆ ਜਾਂਦਾ ਹੈ ਕਿ ਉਹ 'ਠੰਢਾ' ਹੋ ਗਿਆ ਹੈ।

ਦਗਦੇ ਹੋਏ ਅੰਗਿਆਰਾਂ ਉੱਤੇ ਚੱਲਣ ਦਾ ਰਿਵਾਜ ਮਰੀਅੱਮਨ ਦੇ ਮੰਦਰਾਂ ਵਿਚ ਵੀ ਮੌਜੂਦ ਹੈ। ਉਸ ਨੂੰ 'ਪੂਕੁੱਲਿੱਤਲ' (ਫੁੱਲਾਂ ਦੀ ਸੇਜ ਉੱਤੇ ਤੁਰਨਾ) ਕਿਹਾ ਜਾਂਦਾ ਹੈ। ਪਵਿੱਤਰ ਭਸਮ ਆਪਣੇ ਸਰੀਰ ਉੱਤੇ ਮਲ ਕੇ ਦੇਵੀ ਦੇ ਭਗਤ ਦਸ ਬਾਰ੍ਹਾਂ ਫੁਟ ਤਕ ਫੈਲੇ ਹੋਏ ਅੰਗਿਆਰਾਂ ਉੱਤੇ ਇਕ, ਤਿੰਨ, ਪੰਜ, ਸੱਤ, ਜਾਂ ਯਾਰਾਂ ਵਾਰ ਚੱਲਦੇ ਹਨ ਤੇ ਅੰਤ ਵਿਚ ਦੇਵੀ ਦੇ ਸਾਹਮਣੇ ਡੰਡੌਤ ਕਰਦੇ ਹਨ। ਇਹ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਸ਼ਰਧਾ ਦੀ ਬਹੁਲਤਾ ਦੇ ਕਾਰਨ ਉਨ੍ਹਾਂ ਦੇ ਉੱਤੇ ਅੰਗਿਆਰਾਂ ਦਾ ਕੋਈ ਮਾੜਾ ਅਸਰ ਨਹੀਂ ਹੁੰਦਾ।

ਅਗਨੀਚੱਟੀ (ਸੜਦੇ-ਬਲਦੇ ਅੰਗਿਆਰਾਂ ਨਾਲ ਭਰੀਆਂ ਅੰਗੀਠੀਆਂ) ਸਿਰ ਉੱਤੇ ਚੁੱਕ ਕੇ ਦੇਵੀ ਦੇ ਮੰਦਰ ਵਿਚ ਜਾਣਾ, ਮਰੀਅੱਮਾ ਦੀ ਪੂਜਾ ਦਾ ਇਕ ਹੋਰ ਢੰਗ ਹੈ। ਵਿਆਹੀਆਂ ਹੋਈਆਂ ਤੀਵੀਆਂ ਅੰਗੀਠੀਆਂ, ਸਿਰਾਂ ਉੱਤੇ ਚੁੱਕ ਕੇ ਤੁਰਦੀਆਂ ਹਨ ਤੇ ਮੁਟਿਆਰਾਂ ਆਪਣੇ ਹੱਥਾਂ ਵਿਚ ਫੜ ਕੇ, ਮੇਲੇ ਤੋਂ ਪਹਿਲਾਂ ਇੱਕੀ ਦਿਨਾਂ ਤਕ ਮੇਲੇ ਵਿਚ ਭਾਗ ਲੈਣ ਵਾਲੀਆਂ ਇਸਤਰੀਆਂ ਦਿਨ ਵਿਚ ਇਕ ਵਾਰੀ ਖਾਂਦੀਆਂ ਹਨ ਤੇ ਜ਼ਮੀਨ ਉੱਤੇ ਸੌਂਦੀਆਂ ਹਨ ਅਤੇ ਭੋਗ-ਬਿਲਾਸ ਤੋਂ ਬਚ ਕੇ ਰਹਿੰਦੀਆ ਹਨ। ਇਸ ਦੌਰਾਨ ਜੇ ਉਨ੍ਹਾਂ ਨੂੰ ਬੜੀ ਤੀਬਰ ਅਧਿਆਤਮਕ ਅਨੁਭੂਤੀ ਦਾ ਇਹਸਾਸ ਹੋਵੇ ਤਾਂ ਹੀ ਉਹ ਸਿਰ ਉੱਤੇ ਅੱਗ ਦਾ ਭਾਂਡਾ ਰੱਖ ਕੇ ਮਰੀਅੱਮਾ ਮਰੀਅੱਮਨ ਮੰਦਰ ਤਕ ਜਾਂਦੀਆ ਹਨ। ਓਦੋਂ ਸਖ਼ਤ ਗਰਮੀ ਹੁੰਦੀ ਹੈ, ਜਿਸ ਨੂੰ ਅਗਨੀ-ਨਛੱਤਰ ਕਿਹਾ ਜਾਦਾ ਹੈ। ਇਸ ਪੂਜਾ ਲਈ ਵਿਰੂੱਧਨਗਰ ਪ੍ਰਸਿੱਧ ਹੈ।

ਸਿਰ ਉੱਤੇ ਫੁੱਲਾ ਦੀ ਟੋਕਰੀ ਰੱਖ ਕੇ, ਲੰਮੀ ਯਾਤਰਾ ਉਪਰੰਤ, ਉਨ੍ਹਾਂ ਨੂੰ ਮਰੀਅੱਮਨ ਦੇ ਮੰਦਰ ਵਿਚ ਚੜ੍ਹਾਉਣਾ, ਉਪਾਸਨਾ ਦਾ ਇਕ ਹੋਰ ਤਰੀਕਾ ਹੈ। ਇਹ ਯਾਤਰਾ ਕਾਰਵਾਨਾਂ ਦੀ ਸੂਰਤ ਵਿਚ ਕੀਤੀ ਜਾਦੀ ਹੈ। ਨਾਲ ਵਾਜੇ ਵੱਜਦੇ ਜਾਂਦੇ ਹਨ, ਜਿਸ ਨੂੰ 'ਪੂਤੱਟਯੂਦੁਤਲ' ਕਿਹਾ ਜਾਦਾ ਹੈ।

ਮੰਦਰ ਦੇ ਮੇਲੇ ਦਾ ਆਰੰਭ ਸੂਚਿਤ ਕਰਨ ਵਾਸਤੇ ਇਕ ਝੰਡਾ ਲਹਿਰਾਇਆ ਜਾਂਦਾ ਹੈ। ਏਥੇ ਰੋਜ਼ 'ਮੁਲਈਪਰੀ ਕੋਟੂੱਦਲ' ਨਾਮੀ ਰਸਮ ਕੀਤੀ ਜਾਂਦੀ ਹੈ। ਪਿੰਡ ਦਾ ਹਰ ਪਰਿਵਾਰ, ਛੋਟੇ-ਛੋਟੇ ਗਮਲਿਆ ਵਿਚ ਮਿੱਟੀ ਭਰ ਕੇ, ਉਨ੍ਹਾਂ ਵਿਚ ਧਾਈਂ, ਬਾਜਰਾ ਜਾਂ ਛੋਲੇ ਬੀਜ ਦੇਂਦਾ ਹੈ। ਅੱਠਵੇਂ ਦਿਨ ਅੰਗੂਰ ਨਿਕਲ ਆਉਂਦੇ ਹਨ ਤਾਂ ਗਮਲੇ ਮੰਦਰ ਵਿਚ ਲਿਜਾਏ ਜਾਦੇ ਹਨ। ਇਸ ਤੋਂ ਪਿੱਛੋਂ ਤਿੰਨ ਦਿਨ ਤਕ ਇਸਤਰੀਆਂ ਮਰੀਅੱਮਨ ਦੀ ਪੁਸਤਕ ਵਿੱਚੋਂ 'ਕੁੱਮਈ' ਨਾਮੀ ਸਮੂਹ ਗੀਤ ਗਾਉਂਦੀਆਂ ਹੋਈਆਂ, ਗਮਲਿਆ ਦੇ ਚੁਪਾਸੀਂ ਨੱਚਦੀਆਂ ਹਨ। ਮੇਲੇ ਦੀ ਸਮਾਪਤੀ ਉੱਤੇ ਗਮਲਿਆਂ ਨੂੰ ਨੇੜੇ ਦੀ ਨਦੀ ਜਾਂ ਸਰੋਵਰ ਵਿਚ ਡੋਬ ਦਿੱਤਾ ਜਾਂਦਾ ਹੈ।

ਇਨ੍ਹਾ ਦਿਨਾ ਵਿਚ ਰਿੰਨ੍ਹੇ ਹੋਏ ਚੌਲਾ ਵਿਚ ਗੁੜ ਮਿਲਾ ਕੇ, ਭੱਤ ਨੂੰ ਦੀਵੇ ਦੀ ਸ਼ਕਲ ਦੇ ਦਿੱਤੀ ਜਾਦੀ ਹੈ ਤੇ ਉਸ ਵਿਚ ਘਿਉ ਦੀ ਬੱਤੀ ਬਾਲੀ ਜਾਂਦੀ ਹੈ। ਫੇਰ ਉਸ ਨੂੰ ਦੇਵੀ ਦੇ ਸਾਹਮਣੇ ਰੱਖ ਦਿੱਤਾ ਜਾਦਾ ਹੈ। ਮੇਲੇ ਦੀ ਸਮਾਪਤੀ ਉੱਤੇ ਉਸ ਨੂੰ ਮਾਤਾ ਦੇ ਪਰਸ਼ਾਦ ਦੇ ਰੂਪ ਵਿਚ ਵਰਤਾਇਆ ਜਾਦਾ ਹੈ। ਹਰ ਇਸਤਰੀ ਇਸ ਰਿਵਾਜ ਦੀ ਪਾਲਨਾ ਨੂੰ ਆਪਣਾ ਜਰੂਰੀ ਫ਼ਰਜ ਸਮਝਦੀ ਹੈ।

ਚੇਚਕ ਜਾਂ ਹੈਜ਼ੇ ਦੇ ਜਾਨ-ਲੇਵਾ ਰੋਗਾਂ ਨੂੰ ਰੋਕਣ ਅਤੇ ਉਨ੍ਹਾਂ ਤੋਂ ਲੋਕਾਂ ਦੀ ਰੱਖਿਆ ਕਰਨ ਲਈ ਮਰੀਅੱਮਾ ਦੇ ਸ਼ੁਕਰਾਨੇ ਵਜੋ ਮੇਲੇ ਵਿਚ ਲੋਕ ਆਪਣਿਆਂ ਸਰੀਰਾਂ ਉੱਤੇ ਕਾਲੀਆ ਤੇ ਲਾਲ ਬਿੰਦੀਆਂ (ਕਰੂਮਪੁੱਲੀ, ਚੇਮਪੁੱਲੀ) ਲਾ ਲੈਂਦੇ ਹਨ।

ਏਨਾ ਕੁੱਝ ਕਰਨ ਦੇ ਬਾਵਜੂਦ ਜੇ ਮਹਾਂਮਾਰੀ ਫੈਲ ਹੀ ਜਾਏ ਤਾਂ ਉਸ ਨੂੰ ਮਾਤਾ ਦਾ ਕਹਿਰ ਮੰਨ ਲਿਆ ਜਾਂਦਾ ਹੈ। ਕੋਇੰਬਤੂਰ ਦੀਆਂ ਇਸਤਰੀਆਂ ਚੇਚਕ ਨੂੰ ਰੋਕਣ ਲਈ ਉੱਪਲੀਪਲਾਯਮ ਮਰੀਅੱਮਨ ਮੰਦਰ ਵਿਚ ਨਾਰੀਅਲ ਤੇ ਗੁੜ ਦਾ ਚੜ੍ਹਾਵਾ ਚੜ੍ਹਾਉਂਦੀਆਂ ਹਨ।

## ਦੇਵਤਿਆਂ ਦੀਆਂ ਖਾਣ-ਪੀਣ ਦੀਆਂ ਰੁਚੀਆਂ ਬਾਰੇ ਵਿਸ਼ਵਾਸ

ਹਰ ਮੰਦਰ ਬਾਰੇ ਸਥਾਨਕ ਲੋਕਾਂ ਵਿਚ ਵਿਸ਼ਵਾਸ ਹੁੰਦਾ ਹੈ ਕਿ ਖ਼ਾਸ ਦੇਵਤੇ ਨੂੰ ਖ਼ਾਸ ਤਰ੍ਹਾਂ ਦੀ ਖ਼ੁਰਾਕ ਵਧੇਰੇ ਪਸੰਦ ਹੈ। ਸੋ ਇਹੀ ਓਥੋਂ ਦਾ ਪਰਸ਼ਾਦ ਬਣ ਜਾਂਦਾ ਹੈ। ਤਮਿਲਨਾਡੂ ਦੇ ਸਾਰੇ ਵੱਡੇ ਮੰਦਰ ਭੋਗ ਜਾਂ ਪਰਸ਼ਾਦ ਦੀ ਕਿਸੇ ਨਾ ਕਿਸੇ ਸਮੱਗਰੀ ਲਈ ਪ੍ਰਸਿੱਧ ਹਨ। ਪਲਨੀ ਦਾ ਪੰਚਾਮ੍ਰਿਤ, ਤਿਰੂਚੇਦੁਰ ਦਾ ਪਿੱਟੂ, ਸ੍ਰੀਰੰਗਮ ਵਿਚ ਸੰਧਿਆ ਦੀ ਆਰਤੀ ਵੇਲੇ ਦਾ ਦੁਗਧਪ੍ਰਸਾਦਮ, ਟ੍ਰਿਪਲੀਕੇਨ ਦੇ ਪਾਰਥਸਾਰਥੀ ਮੰਦਰ ਦਾ ਤਿਰੂੱਕੰਨਮਧੂ, ਆਲਵਰ ਤ੍ਰਿਯੂਨਗਰੀ ਦਾ ਵੰਕਾਰ ਦੋਸਈ (ਮਸਰਾਂ ਦੀ ਦਾਲ ਤੇ ਖੋਪੇ ਵਾਲੇ ਚੌਲਾਂ ਦੇ ਸੁਨਿਹਰੀ ਰੰਗ ਦਾ ਪਕਵਾਨ) ਉੱਪੀਨਿਅੱਪਨ ਕਾਇਲ ਦਾ ਅਲੂਣਾ ਚੌਲਾਂ ਦਾ ਪੋਂਗਲ, ਕਾਂਚੀਪੁਰਮ ਦੇ ਸ੍ਰੀ ਵਰਦਰਾਜ ਪੇਰੂਮਲ ਮੰਦਰ ਦੀ ਕਾਂਚੀਪੁਰਮ ਇਡਲੀ ਤੇ ਚਿੰਦਰਮ ਤੇ ਨਟਰਾਜ ਮੰਦਰ ਦੇ ਤਿਰੂਵਧਿਰਾਜ ਕਾਲਿ ਪ੍ਰਸ਼ਾਦ ਦੂਰ-ਦੂਰ ਤਕ ਪ੍ਰਸਿੱਧ ਹਨ।

## ਵਿਸ਼ਵਾਸ ਤੇ ਅੰਧ-ਵਿਸ਼ਵਾਸ

ਜਨਮ ਤੋਂ ਲੈ ਕੇ ਮਰਨ ਤਕ, ਜੀਵਨ ਦੇ ਹਰ ਪੱਖ ਨਾਲ ਜੁੜੇ ਹੋਏ ਤੇ ਦੈਨਿਕ ਜੀਵਨ ਦੇ ਹਰ ਛੋਟੇ-ਮੋਟੇ ਆਚਾਰ ਨੂੰ ਪ੍ਰਭਾਵਿਤ ਕਰਨ ਵਾਲੇ ਵਿਸ਼ਵਾਸਾਂ ਅਤੇ ਅੰਧ ਵਿਸ਼ਵਾਸਾਂ ਦੀਆਂ ਵੰਨਗੀਆਂ ਦਾ ਕੋਈ ਅੰਤ ਨਹੀਂ ਹੈ। ਆਮ ਲੋਕਾਂ ਦੇ ਇਨ੍ਹਾਂ ਅੰਧ-ਵਿਸ਼ਵਾਸਾਂ ਵਿੱਚੋਂ ਬਹੁਤਿਆਂ ਨੂੰ ਪੜ੍ਹੇ-ਲਿਖੇ ਲੋਕ ਨਜ਼ਰ-ਅੰਦਾਜ਼ ਕਰ ਜਾਂਦੇ ਹਨ, ਪਰ ਕਦੇ-ਕਦੇ ਜਦੋਂ ਇਨ੍ਹਾਂ ਦੇ ਰਸਤੇ ਵਿਚ ਅਜਿਹੇ ਅੜਿੱਕੇ ਆ ਪੈਂਦੇ ਹਨ ਤੇ ਅਜਿਹੀਆਂ ਮੁਸ਼ਕਲਾਂ ਆ ਖੜੀਆਂ ਹੁੰਦੀਆਂ ਹਨ ਕਿ ਜਿਨ੍ਹਾਂ ਦੇ ਕੋਈ ਸੰਤੋਖਜਨਕ ਹੱਲ ਹੁਣ ਤਕ ਮਨੁੱਖ ਦੀ ਵਿਗਿਆਨਿਕ ਬੁੱਧੀ ਨੂੰ ਨਹੀਂ ਸੁੱਝ ਸਕਿਆ, ਤਾਂ ਉਨ੍ਹਾਂ ਨੂੰ ਵੀ ਉਸੇ ਮੱਧ-ਯੁਗੀ ਮਨੋ-ਬਿਰਤੀ ਦੀ ਸ਼ਰਨ ਵਿਚ ਜਾਣਾ ਪੈਂਦਾ ਹੈ, ਜੋ ਸੰਸਾਰ ਭਰ ਵਿਚ ਵਹਿਣ ਵਾਲੇ ਪਰਿਵਰਤਨ ਦੇ ਪ੍ਰਵਾਹ ਤੋਂ ਹੁਣ ਤਕ ਅਛੂਤੀ ਰਹਿ ਗਈ ਹੈ।

## ਜਨਮ ਸੰਬੰਧੀ ਵਿਸ਼ਵਾਸ

ਇਨ੍ਹਾਂ ਵਿਸ਼ਵਾਸਾਂ ਦਾ ਤਾਂ ਇਥੇ ਕੋਈ ਅੰਤ ਹੀ ਨਹੀਂ। ਪਹਿਲੀ ਗੱਲ ਤਾਂ ਇਹ ਹੈ ਕਿ ਬੱਚੇ ਦਾ ਜਨਮ ਨਾ ਤਾਂ ਸਿਖਰ ਦੁਪਹਿਰੇ ਹੋਣਾ ਚਾਹੀਦਾ ਹੈ ਤੇ ਨਾ ਠੀਕ ਅੱਧੀ ਰਾਤ ਨੂੰ। ਇਸੇ ਤਰ੍ਹਾਂ, ਚਿਤ੍ਰਾ ਨਛੱਤਰ ਵਿਚ ਜਨਮ ਲੈਣਾ ਵੀ ਅਸ਼ੁਭ ਮੰਨਿਆ ਜਾਂਦਾ ਹੈ, ਕਿਉਂਕਿ ਯਮਰਾਜ ਦੇ ਵਫ਼ਾਦਾਰ ਸੇਵਕ ਚਿਤਰਗੁਪਤ ਦਾ ਜਨਮ ਇਸੇ ਨਛੱਤਰ ਵਿਚ ਹੋਇਆ ਸੀ।

ਸਵਾਤੀ ਨਛੱਤਰ ਵਿਚ ਜਨਮ ਲੈਣਾ ਕਿਸੇ ਵੀ ਬਾਲਕ ਲਈ ਮਾੜਾ ਸਿੱਧ ਹੋ ਸਕਦਾ ਹੈ। ਮੂਲ ਨਛੱਤਰ ਵਿਚ ਜੰਮਣਾ ਮੁੰਡਿਆਂ ਲਈ ਸ਼ੁਭ ਤੇ ਕੁੜੀਆਂ ਲਈ ਅਸ਼ੁਭ ਹੁੰਦਾ ਹੈ। ਜੇ ਕਿਸੇ ਬੰਦੇ ਕੋਲ ਪਿੰਡ ਦੇ ਨੇੜੇ ਖੇਤੀ ਜੋਗ ਜ਼ਮੀਨ ਹੋਵੇ ਤੇ ਉਸ ਦੇ ਘਰ ਉੱਤਰਾਦਮ ਨਛੱਤਰ ਵਿਚ ਪੁੱਤਰ ਜੰਮੇ ਤਾਂ ਉਸ ਨੂੰ ਬਹੁਤ ਭਾਗਵਾਨ ਮੰਨਿਆ ਜਾਂਦਾ ਹੈ। ਭਰਣੀ ਨਛੱਤਰ ਵਿਚ ਜਨਮ ਲੈਣ ਵਾਲਾ ਸਾਰੀ ਧਰਤੀ ਉੱਤੇ ਹਕੂਮਤ ਕਰੇਗਾ। ਕੇਟੱਈ ਨਛੱਤਰ ਵਿਚ ਪੋਤਰੇ ਦੇ ਜੰਮਣ ਦੀ ਖ਼ਬਰ ਸੁਣਨ ਨਾਲੋਂ ਤਾਂ ਦਾਦੇ ਲਈ ਮਰ ਜਾਣਾ ਚੰਗੇਰਾ ਹੋਵੇਗਾ। ਚਿਤ੍ਰਾ ਨਛੱਤਰ ਵਿਚ ਜੰਮਣ ਵਾਲੀ ਸੰਤਾਨ ਦੇ ਪਿਤਾ ਨੂੰ ਭਿਖਾਰੀ ਬਣਨਾ ਪੈਂਦਾ ਹੈ, ਜਦ ਕਿ ਰੋਹਿਣੀ

ਨਛੱਤਰ ਵਿਚ ਜਨਮ ਲੈਣ ਵਾਲੇ ਬੱਚੇ ਆਪਣੇ ਤਾਇਆਂ-ਚਾਚਿਆਂ ਲਈ ਭਾਰੇ ਸਿੱਧ ਹੁੰਦੇ ਹਨ। ਅਵਿੱਤਮ ਨਛੱਤਰ ਵਿਚ ਜਨਮ ਲੈਣ ਵਾਲੀ ਕੰਨਿਆ ਜੇ ਕੂੜੇ ਨੂੰ ਹੱਥ ਲਾਵੇਗੀ ਤਾਂ ਉਹ ਵੀ ਸੋਨਾ ਹੋ ਜਾਵੇਗਾ, ਪਰ ਪੂਰਾਦਮ ਨੱਛਤਰ ਅਧੀਨ ਸੰਸਾਰ ਵਿਚ ਆਉਣ ਵਾਲੀ ਕੰਨਿਆਂ ਜੇ ਸੋਨੇ ਨੂੰ ਹੱਥ ਲਾਵੇਗੀ ਤਾਂ ਉਹ ਵੀ ਮਿੱਟੀ ਹੋ ਜਾਵੇਗੀ। ਇਸ ਅਸ਼ੁਭ ਨਛੱਤਰ ਵਿਚ ਜਨਮ ਲੈਣ ਵਾਲੀਆਂ ਕੁੜੀਆਂ ਤਾਂ ਜਨਮ ਤੋਂ ਹੀ ਸਰਾਪੀਆਂ ਹੋਈਆਂ ਹੁੰਦੀਆਂ ਹਨ। ਇਸ ਦਾ ਜ਼ਿਕਰ ਕਈ ਕਹਾਵਤਾਂ ਵਿਚ ਆਉਂਦਾ ਹੈ। ਮਿਸਾਲ ਵਜੋਂ : "ਉਹ ਨਿਰੀ ਯਤੀਮ ਹੀ ਹੁੰਦੀ ਤਾਂ ਵੱਖਰੀ ਗੱਲ ਸੀ, ਵਿਚਾਰੀ ਪੂਰਾਦਮ ਨਛੱਤਰ ਹੇਠ ਜੰਮੀ ਹੋਈ ਵੀ ਹੈ।"

ਕੁੜੀਆਂ ਨੂੰ ਹਮੇਸ਼ਾ ਵਿਸ਼ਮ ਨਛੱਤਰ ਵਿਚ ਜੰਮਣਾ ਚਾਹੀਦਾ ਹੈ - ਅਰਥਾਤ, ਉਨ੍ਹਾਂ ਨੂੰ ਪਹਿਲੀ, ਤੀਸਰੀ ਜਾਂ ਪੰਜਵੀਂ ਸੰਤਾਨ ਹੋਣਾ ਚਾਹੀਦਾ ਹੈ। ਜੇ ਕੁੜੀ ਚੌਥੀ ਥਾਂ ਜੰਮ ਪਵੇ ਤਾਂ ਘਰ ਦੇ ਸਤਿਆਨਾਸ ਦਾ ਕਾਰਨ ਬਣਦੀ ਹੈ, ਪਰ ਜੇ ਉਹ ਪੰਜਵੇਂ ਥਾਂ ਜੰਮ ਪਵੇ ਤਾਂ ਘਰ ਵਿਚ ਲਹਿਰ-ਬਹਿਰ ਹੋ ਜਾਵੇਗੀ। ਜੇ ਕਿਤੇ ਪੰਜਵੀਂ ਥਾਂ ਮੁੰਡਾ ਆ ਟਪਕੇ ਤਾਂ ਘਰ ਦੀ ਇੱਟ ਨਾਲ ਇੱਟ ਵਜ ਜਾਵੇਗੀ। ਜੇ ਛੇਵੇਂ ਨੰਬਰ ਉੱਤੇ ਕੁੜੀ ਆ ਪਹੁੰਚੇ ਤਾਂ ਘਰ ਦੀ ਹਾਲਤ ਵਿਚ ਕੋਈ ਫ਼ਰਕ ਨਹੀਂ ਪੈਂਦਾ, ਪਰ ਇਕ ਗੱਲ ਪੱਕੀ ਹੈ ਕਿ ਜੇ ਸੱਤਵੀਂ ਥਾਂ ਉੱਤੇ ਕੁੜੀ ਜੰਮ ਪਵੇ ਤਾਂ ਘਰ ਵਿਚ ਭੰਗ ਹੀ ਭੰਗ ਭੁੱਜੇਗੀ। ਉਹ ਜੇ ਚਾਹੇ ਕਿ ਟੁਕੜੇ ਮੰਗ ਕੇ ਢਿੱਡ ਭਰ ਲਏ ਤਾਂ ਵੀ ਭੁੱਖੀ ਦੀ ਭੁੱਖੀ ਹੀ ਰਹੇਗੀ। ਅੱਠਵੀਂ ਸੰਤਾਨ ਜੇ ਕੁੜੀ ਹੋਵੇ ਤਾਂ ਜਿੱਥੇ -ਜਿੱਥੇ ਉਸ ਦੀ ਨਿਗਾਹ ਪਵੇਗੀ, ਸਭ ਫੂਕਦੀ ਜਾਵੇਗੀ ਤੇ ਜੇ ਦੱਸਵੀਂ ਥਾਂ ਕੁੜੀ ਹੋ ਪਵੇ ਤਾਂ ਜੋ ਕੁੱਝ ਘਰ ਦੇ ਅੰਦਰ ਪਿਆ ਹੈ, ਉਹ ਉੱਡਣ ਦੀ ਕਰੇਗਾ। ਅੱਠ-ਅੱਠ ਜਾਂ ਦਸ-ਦਸ ਬੱਚਿਆਂ ਵਾਲੇ ਘਰਾਂ ਨਾਲ ਤਾਂ ਮਾਲ-ਅਸਬਾਬ ਦਾ ਸੰਬੰਧ ਵੈਸੇ ਵੀ ਟੁੱਟ ਹੀ ਜਾਂਦਾ ਹੈ। ਇਨ੍ਹਾਂ ਮਨੌਤਾਂ ਕਰਕੇ ਵਿਆਹ ਵੇਲੇ ਕੁੜੀ, ਮੁੰਡੇ ਦੇ ਜਨਮ ਦੇ ਨਛੱਤਰ, ਰਾਸ਼ੀ, ਆਦਿ ਤੋਂ ਛੁੱਟ ਇਹ ਵੀ ਪੁੱਛਿਆ ਜਾਂਦਾ ਹੈ ਕਿ ਉਹ ਕਿਹੜੇ ਨੰਬਰ ਉੱਤੇ ਪੈਦਾ ਹੋਏ।

ਜੁੜਵੇਂ ਮੁੰਡੇ ਹੋਣ ਤਾਂ ਪਰਿਵਾਰ ਲਈ ਸ਼ੁਭ ਲੱਛਣ ਮੰਨਿਆ ਜਾਂਦਾ ਹੈ ਤੇ ਬੜਾ ਮੌਜ-ਮੇਲਾ ਹੁੰਦਾ ਹੈ ਪਰ ਦੋਵੇਂ ਕੁੜੀਆਂ ਹੋਣ ਤਾਂ ਇਸ ਨੂੰ ਚੰਗਾ ਨਹੀਂ ਮੰਨਿਆ ਜਾਂਦਾ। ਇਸੇ ਤਰ੍ਹਾਂ, ਜੋੜੇ ਬੱਚਿਆਂ ਵਿੱਚੋਂ ਇਕ ਕੁੜੀ ਤੇ ਇਕ ਮੁੰਡਾ ਹੋਵੇ ਤਾਂ ਵੀ ਪਰਿਵਾਰ ਲਈ ਅਸ਼ੁਭ ਲੱਛਣ ਮੰਨਿਆ ਜਾਂਦਾ ਹੈ।

### ਬੱਚਿਆਂ ਬਾਰੇ ਵਿਸ਼ਵਾਸ

ਦੁੱਧ-ਚੁੰਘਦੇ ਬੱਚਿਆਂ ਨੂੰ ਸ਼ੀਸ਼ਾ ਨਹੀਂ ਦਿਖਾਉਣਾ ਚਾਹੀਦਾ, ਕਿਉਂਕਿ ਇਸ ਤਰ੍ਹਾਂ ਉਨ੍ਹਾਂ ਦੇ ਗੂੰਗੇ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਬੱਚਿਆਂ ਦੀ ਦੇਖ-ਭਾਲ ਕਰਦੇ ਸਮੇਂ ਕਿਸੇ ਨੂੰ ਦਾਤਨ ਜਾਂ ਮੰਜਨ ਦੀ ਵਰਤੋਂ ਨਹੀਂ ਕਰਨੀ ਚਾਹੀਦੀ।

ਜਦੋਂ ਕਿਸੇ ਬੱਚੇ ਦਾ ਪਹਿਲਾ ਦੰਦ ਟੁੱਟਦਾ ਹੈ ਤਾਂ ਉਸ ਨੂੰ ਗੋਹੇ ਦੀ ਪਾਥੀ ਵਿਚ ਸੰਭਾਲ ਕੇ ਛੱਪਰ ਦੇ ਉੱਤੇ ਰੱਖ ਦਿੱਤਾ ਜਾਂਦਾ ਹੈ। ਗੋਹਾ ਜ਼ਰਖੇਜ਼ੀ ਦਾ ਪ੍ਰਤੀਕ ਹੈ। ਇਹ ਮੰਨਿਆ ਜਾਂਦਾ ਹੈ ਕਿ ਇਸ ਤਰ੍ਹਾਂ ਕੀਤਿਆਂ, ਦੁੱਧ ਦੀਆਂ ਦੰਦੀਆਂ ਡਿੱਗਣ ਪਿੱਛੋਂ, ਪੱਕੇ ਦੰਦਾਂ ਦੇ ਉੱਗਣ ਵਿਚ ਦੇਰ ਨਹੀਂ ਲੱਗੇਗੀ।

ਜੇ ਇਹ ਸ਼ੱਕ ਪੈ ਜਾਵੇ ਕਿ ਕਿਸੇ ਦੀ ਭੈੜੀ ਨਜ਼ਰ ਕਰਕੇ ਬੱਚੇ ਨੂੰ ਕੋਈ ਰੋਗ

ਚੰਬੜਿਆ ਹੋਇਆ ਹੈ ਤਾਂ ਘਰ ਵਿਚ ਉਸ ਬੰਦੇ ਦੇ ਦੁਬਾਰਾ ਦਾਖ਼ਲ ਹੋਣ ਉੱਤੇ ਘਰ ਦਾ ਕੋਈ ਜੀਅ ਉਸ ਦਾ ਪਿੱਛਾ ਕਰਦਾ ਹੈ। ਫੇਰ, ਜਿੱਥੇ ਜਿੱਥੇ ਉਸ ਦੇ ਪੈਰ ਪਏ ਹੋਣ, ਓਥੋਂ ਓਥੋਂ ਮਿੱਟੀ ਦੀ ਮੁੱਠ ਭਰ ਕੇ, ਬੱਚੇ ਦੇ ਸਿਰ ਦੇ ਦੁਆਲੇ ਤਿੰਨ ਵਾਰੀ ਘੜੀ ਦੀਆਂ ਸੁਈਆਂ ਦੀ ਦਿਸ਼ਾ ਵਿਚ ਵਾਰ ਕੇ ਚੁੱਲ੍ਹੇ ਵਿਚ ਸੁੱਟ ਦਿੱਤੀ ਜਾਂਦੀ ਹੈ। ਜੇ ਬੱਚੇ ਨੂੰ ਜੰਮਦਿਆਂ ਹੀ ਸਾਹ ਦੀ ਤਕਲੀਫ਼ ਹੋਵੇ ਤਾਂ ਉਸ ਦੇ ਮੱਥੇ ਨੂੰ ਗਰਮ ਕੀਤੀ ਹੋਈ ਸੂਈ ਨਾਲ ਦਾਗ਼ ਦਿੱਤਾ ਜਾਂਦਾ ਹੈ।

ਜੇ ਪਹਿਲੇ ਦੋ ਬੱਚੇ ਗੁਜ਼ਰ ਜਾਣ ਤਾਂ ਤੀਜੇ ਬੱਚੇ ਦੀ ਮੌਤ ਨੂੰ ਟਾਲਣ ਵਾਸਤੇ ਉਸ ਦੇ ਚਿਹਰੇ ਨੂੰ, ਕਿਸੇ ਨਾ ਕਿਸੇ ਤਰ੍ਹਾਂ, ਕੁਰੂਪ ਕਰ ਦਿੱਤਾ ਜਾਂਦਾ ਹੈ, ਜਿਵੇਂ ਖੱਬੀ ਨਾਸ ਵਿੰਨ੍ਹ ਕੇ ਉਸ ਵਿਚ ਸੋਨੇ ਦੀ ਮੁਰਕੀ ਪਾ ਦਿੱਤੀ ਜਾਂਦੀ ਹੈ। ਇਸ ਤਰ੍ਹਾਂ, ਕਿਸੇ ਅੰਗ ਨੂੰ ਛੇਦਣਾ ਬੱਚੇ ਨੂੰ ਬਦਸੂਰਤ ਬਣਾ ਦੇਣ ਲਈ ਕੀਤਾ ਜਾਂਦਾ ਹੈ ਤਾਂ ਜੋ ਉਹ ਕਿਸੇ ਦੀ ਭੈੜੀ ਨਜ਼ਰ ਦਾ ਨਿਸ਼ਾਨਾ ਨਾ ਬਣੇ। ਆਪਣੀ ਸੰਤਾਨ ਨੂੰ ਇਸ ਤਰ੍ਹਾਂ ਦੀਆਂ ਖੇਚਲਾਂ ਤੋਂ ਬਚਾਉਣ ਲਈ, ਬੱਚੇ ਦਾ ਕੋਈ ਊਲ-ਜਲੂਲ ਜਾਂ ਹਸਾਉਣਾ ਨਾਂ ਰੱਖ ਦਿੱਤਾ ਜਾਂਦਾ ਹੈ, ਜਿਵੇਂ ਕੁੱਪੁਸਾਮੀ (ਕੂੜਾ ਮੱਲ) ਜਾਂ ਕੁੱਪੱਮਲ (ਫ਼ਕੀਰ ਚੰਦ) ਜਾਂ ਪਿਚਈ (ਭਿਖਾਰੀ ਦਾਸ), ਆਦਿ।

## ਗਰਭਵਤੀਆਂ ਬਾਰੇ ਵਿਸ਼ਵਾਸ

ਇਹ ਮੰਨਿਆ ਜਾਂਦਾ ਹੈ ਕਿ ਗਰਭਵਤੀ ਇਸਤਰੀ ਨੂੰ ਫ਼ੋਟੋ ਨਹੀਂ ਖਿਚਵਾਉਣੀ ਚਾਹੀਦੀ। ਉਸ ਦੀਆਂ ਖਾਣ-ਪੀਣ ਦੀਆਂ ਛੋਟੀਆਂ-ਮੋਟੀਆਂ ਇੱਛਾਵਾਂ ਅਕਸਰ ਪੂਰੀਆਂ ਕਰ ਦਿੱਤੀਆਂ ਜਾਂਦੀਆਂ ਹਨ, ਕਿਉਂਕਿ ਖ਼ਿਆਲ ਕੀਤਾ ਜਾਂਦਾ ਹੈ ਕਿ ਜੇ ਇਹ ਇੱਛਾਵਾਂ ਪੂਰੀਆਂ ਨਾ ਕੀਤੀਆਂ ਗਈਆਂ ਤਾਂ ਗਰਭ ਵਿਚਲੇ ਬਾਲਕ ਨੂੰ ਕੰਨਾਂ ਦੇ ਰੋਗ ਲੱਗ ਜਾਣ ਦਾ ਡਰ ਹੁੰਦਾ ਹੈ।

ਗਰਭਵਤੀ ਇਸਤਰੀ ਉੱਤੇ 'ਤੇਰਈ' (ਡੱਡੂ) ਡਿੱਗੇ ਤਾਂ ਇਸ ਦਾ ਮਤਲਬ ਹੁੰਦਾ ਹੈ ਕਿ ਬਾਲਕ ਨੂੰ ਕੋਈ ਰੋਗ ਚੰਬੜੇਗਾ। ਗਰਭ ਤੋਂ ਲੈ ਕੇ ਵਿਅਮ ਤਕ ਗਰਭਵਤੀ ਨੂੰ ਸਿਲਾਈ ਦਾ ਕੰਮ ਨਹੀਂ ਕਰਨਾ ਚਾਹੀਦਾ। ਗਰਭ ਅਵਸਥਾ ਵਿਚ ਜੇ ਇਸਤਰੀ ਨੂੰ ਠੂੰਹਾਂ ਲੜ ਜਾਏ ਤਾਂ ਗਰਭ ਵਿਚ ਪਏ ਬਾਲ ਨੂੰ ਸਾਰੀ ਉਮਰ ਲਈ ਠੂੰਹੇਂ ਦੇ ਡੰਗ ਤੋਂ ਛੁਟਕਾਰਾ ਮਿਲ ਜਾਂਦਾ ਹੈ। ਬਾਅਦ ਵਿਚ ਠੂੰਹਾਂ ਡੰਗ ਮਾਰ ਵੀ ਜਾਵੇ ਤਾਂ ਉਸ ਉੱਤੇ ਉਸ ਦੀ ਜ਼ਹਿਰ ਨਹੀਂ ਚੜ੍ਹੇਗੀ। ਘਰ ਦੇ ਅੰਦਰ ਕੋਈ ਪੰਛੀ ਆਲ੍ਹਣਾ ਪਾ ਲਵੇ ਜਾਂ ਭੂੰਡ ਆਪਣੀ ਖੱਖਰ ਬਣਾ ਲੈਣ ਤਾਂ ਵਿਅਮ ਵੇਲੇ ਪੀੜ ਤੋਂ ਬਚਾਉ ਹੁੰਦਾ ਮੰਨਿਆ ਜਾਂਦਾ ਹੈ।

## ਪੁਨਰ-ਜਨਮ ਬਾਰੇ ਵਿਸ਼ਵਾਸ

ਆਪਣੇ ਜਜਮਾਨਾਂ ਦੇ ਪਿਛਲੇ ਜਨਮਾਂ ਦੀ ਕਥਾ ਦੱਸਣ ਵਾਲੇ ਤੇ ਆਉਣ ਵਾਲੇ ਸਮੇਂ ਦੇ ਜਨਮਾਂ ਬਾਰੇ ਭਵਿੱਖ ਬਾਣੀਆਂ ਕਰਨ ਵਾਲੇ ਜੋਤਸ਼ੀਆਂ ਉੱਤੇ ਤਮਿਲ ਲੋਕਾਂ ਦੀ ਹੇਠਲੀ ਸ਼੍ਰੇਣੀ ਨੂੰ ਬੜਾ ਡੂੰਘਾ ਵਿਸ਼ਵਾਸ ਹੈ। ਕਿਹਾ ਜਾਂਦਾ ਹੈ ਕਿ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦੇ ਸਾਹਮਣੇ ਖੋਪਾ ਭੰਨਣ ਦਾ ਰਿਵਾਜ ਮਨੁੱਖ ਦੀ ਬਲੀ ਦਾ ਪ੍ਰਤੀਕ ਜਾਂ ਪਰਿਆਇ ਹੈ। ਇਸੇ

ਤਰ੍ਹਾਂ, ਕਈ ਪ੍ਰਕਾਰ ਦੀਆਂ ਰੀਤਾਂ-ਰਸਮਾਂ ਦੇ ਆਰੰਭ ਤੇ ਅੰਤ ਵੇਲੇ, ਹਲਦੀ ਤੇ ਚੂਨੇ ਨੂੰ ਮਿਲਾ ਕੇ ਜਿਹੜਾ ਲਾਲ ਪਾਣੀ ਛਿੜਕਿਆ ਜਾਂਦਾ ਹੈ, ਉਹ ਵੀ ਕਿਸੇ ਸਮੇਂ, ਅਮੰਗਲ ਨਿਵਾਰਣ ਲਈ, ਲਹੂ ਡੋਲ੍ਹਣ ਦਾ ਬਦਲ ਮੰਨਿਆ ਗਿਆ ਹੋਵੇਗਾ।

## ਸਫ਼ਰ ਬਾਰੇ ਵਿਸ਼ਵਾਸ

ਪੈਰ ਵਿਚ ਖੁਰਕ ਹੋਵੇ ਤਾਂ ਸਮਝਿਆ ਜਾਂਦਾ ਹੈ ਕਿ ਸਫ਼ਰ ਉੱਤੇ ਜਾਣਾ ਪਵੇਗਾ। ਕਿਸੇ ਅਹਿਮ ਕਾਰਜ ਲਈ ਘਰੋਂ ਬਾਹਰ ਨਿਕਲਣ ਸਮੇਂ ਜੇ ਅਕਾਸ਼ ਵਿਚ ਗਰੁੜ ਉੱਡਦਾ ਦਿੱਸ ਪਵੇ ਤਾਂ ਸ਼ੁਭ ਸ਼ਗਨ ਸਮਝਿਆ ਜਾਂਦਾ ਹੈ। ਲੋਕ ਕਿਸੇ ਵੀ ਕੰਮ ਲਈ ਬਾਹਰ ਜਾਣ ਤੋਂ ਪਹਿਲਾਂ ਉਤਸਾਹਦਾਇਕ ਸ਼ਬਦ ਸੁਣਨ ਲਈ ਕਾਹਲੇ ਹੁੰਦੇ ਹਨ। ਇਸ ਨਾਲ ਉਨ੍ਹਾਂ ਨੂੰ ਆਪਣਾ ਕੰਮ ਪੂਰਾ ਹੁੰਦਾ ਦਿੱਸਦਾ ਹੈ। ਕਿਸੇ ਕਾਰਜ-ਸਿੱਧੀ ਲਈ ਘਰੋਂ ਬਾਹਰ ਨਿਕਲਦਿਆਂ ਕਿਸੇ ਅਨਜਾਣ ਆਂਢੀ-ਗੁਆਂਢੀ ਦੇ ਮੂੰਹੋਂ ਜੇ ਇਹ ਸ਼ਬਦ ਨਿਕਲਣ, 'ਅੱਜ ਸਵੇਰੇ ਸਾਡੀ ਗਾਂ ਨੇ ਦੁੱਧ ਬਹੁਤ ਦਿੱਤਾ ਹੈ' ਤਾ ਇਸ ਨੂੰ ਬੜਾ ਸ਼ੁਭ ਲੱਛਣ ਮੰਨਿਆ ਜਾਂਦਾ ਹੈ।

ਸਫ਼ਰ ਦੇ ਸ਼ੁਰੂ ਵਿਚ ਫੁੱਲ, ਪਾਣੀ ਨਾਲ ਭਰੀ ਹੋਈ ਗਾਗਰ ਜਾਂ ਸੁਹਾਗਣ ਦੇ ਦਰਸ਼ਨ ਹੋ ਜਾਣ ਤਾਂ ਕੰਮ ਹੋਇਆ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ, ਅਕਾਸ਼ ਵਿਚ ਚੱਕਰ ਕੱਟਦਾ ਹੋਇਆ ਗਰੁੜ, ਸੱਜੇ ਪਾਸਿਓਂ ਖੱਬੇ ਵੱਲ ਰਾਹ ਕੱਟਣ ਵਾਲੇ ਕੁੱਤੇ ਜਾਂ ਗਾਲ੍ਹੜ ਨੂੰ ਵੀ ਕਾਰਜ-ਸਿੱਧੀ ਵਿਚ ਸਹਾਇਕ ਮੰਨਿਆ ਜਾਂਦਾ ਹੈ। ਗਾਂ, ਤੋਤਾ, ਮੋਰ, ਕੁੱਕੜ, ਹਿਰਨ, ਮੱਝ ਜਾ ਬਘੇਲਾ, ਖੱਬੇ ਪਾਸੇ ਤੋਂ ਸੱਜੇ ਵੱਲ ਲੰਘ ਜਾਣ ਤਾਂ ਇਨ੍ਹਾਂ ਨੂੰ ਵੀ ਸ਼ੁਭ ਮੰਨਿਆ ਜਾਂਦਾ ਹੈ।

ਛਤਰੀ, ਝੰਡਾ, ਚੌਰ, ਫਲ, ਰੀਨਾ, ਮਾਸ, ਦਹੀਂ, ਸ਼ਹਿਦ, ਗਾਂ, ਬੈਲ, ਹਾਥੀ, ਭੇਡ ਤੇ ਵੇਸਵਾ, ਜੇ ਯਾਤਰੀ ਦੇ ਸਾਹਮਣਿਓਂ ਆਉਂਦੇ ਦਿੱਸਣ ਤਾਂ ਸ਼ੁਭ ਮੰਨੇ ਜਾਂਦੇ ਹਨ। ਸਫ਼ਰ ਦੇ ਆਰੰਭ ਵਿਚ ਘੜਿਆਲ ਤੇ ਤੋਪ ਜਾਂ ਬੰਦੂਕ ਦੇ ਚੱਲਣ ਦੀ ਅਵਾਜ਼, ਖੋਤੇ ਦੇ ਹੀਂਗਣ, ਇੱਲ ਦੇ ਚੀਕਣ ਤੇ ਵੇਦ-ਪਾਠ ਦੀ ਧੁਨੀ ਨੂੰ ਵੀ ਮੰਗਲ-ਸੂਚਕ ਮੰਨਿਆ ਜਾਂਦਾ ਹੈ।

ਕਿਤੇ ਜਾਣ ਲੱਗਿਆਂ ਘਰ ਦੇ ਬਾਹਰ ਪੈਰ ਰੱਖੀਏ ਤੇ ਅੱਗੋਂ ਹੇਠ-ਲਿਖਿਆਂ ਵਿੱਚੋਂ ਕੋਈ ਬਦਸ਼ਗਨੀ ਵਾਲੀ ਸ਼ੈ ਟੱਕਰ ਪਵੇ ਤਾਂ ਝੱਟ, ਥੋੜ੍ਹੀ ਦੇਰ ਲਈ, ਮੁੜ ਕੇ ਘਰ ਦੇ ਅੰਦਰ ਸਾਹ ਲੈ ਕੇ ਤੇ ਦੋ ਘੁੱਟ ਪਾਣੀ ਦੇ ਭਰ ਕੇ ਘਰੋਂ ਨਿਕਲਣ ਦਾ ਰਿਵਾਜ ਹੈ:

(1) ਸੱਪ, ਬਿੱਲੀ, ਵਿਧਵਾ ਇਸਤਰੀ, ਬੈਰਾਗੀ, ਇਕੱਲਾ ਬ੍ਰਾਹਮਣ, ਨਾਈ ਜਾਂ ਤੇਲੀ ਜੇ ਸਾਹਮਣਿਓਂ ਆਉਂਦੇ ਹੋਣ।
(2) ਕਿਸੇ ਦੀ ਨਿੱਛ ਜਾਂ ਕੋਈ ਹੋਰ ਅਣ-ਸੁਖਾਵੀਂ ਆਵਾਜ਼ ਸੁਣਾਈ ਦੇਵੇ।
(3) ਪੈਰ ਫਿਸਲ ਜਾਣ ਉੱਤੇ ਜਾਂ ਕਿਸੇ ਵੀ ਕਾਰਨ ਲੜਖੜਾ ਜਾਣ ਉਤੇ।
(4) ਦਰਵਾਜ਼ੇ ਦੀ ਚੁਕਾਠ ਜਾਂ ਕਿਸੇ ਹੋਰ ਚੀਜ਼ ਨਾਲ ਸਿਰ ਦੇ ਟਕਰਾਉਣ ਉੱਤੇ।
(5) ਵਿੱਚੋਂ ਕਿਸੇ ਦੇ ਟੋਕਣ ਉੱਤੇ ਕਿ 'ਹਾਲੀ ਨਾ ਜਾਓ।'
(6) ਅਸੁਭਾਵਿਕ ਰੂਪ ਵਿਚ ਮੀਂਹ ਦੀ ਝੜੀ ਲੱਗ ਜਾਣ ਉੱਤੇ।

ਸਫ਼ਰ ਵਿਚ ਤੇਲ-ਲਿੱਬੜੇ ਤੇ ਮੈਲੇ-ਕੁਚੈਲੇ ਕੱਪੜੇ ਆਪਣੇ ਨਾਲ ਨਹੀਂ ਲਿਜਾਏ ਜਾਂਦੇ। ਸਫ਼ਰ ਬਾਰੇ ਹੋਰ ਵੀ ਕਈ ਨਿਸ਼ੇਧ ਹਨ, ਜਿਵੇਂ ਪਤਨੀ ਦੀ ਮਾਹਵਾਰੀ ਸਮੇਂ ਲੋਕ ਅਕਸਰ ਯਾਤਰਾ ਲਈ ਨਹੀਂ ਨਿਕਲਦੇ। ਇਸੇ ਤਰ੍ਹਾਂ, ਹਰ ਦਿਨ ਲਈ ਖ਼ਾਸ ਦਿਸ਼ਾਵਾਂ ਵੱਲ ਨਾ ਜਾਣ ਬਾਰੇ ਵੀ ਨਿਯਮ ਮਿਲਦੇ ਹਨ। ਮੰਗਲ ਤੇ ਬੁੱਧਵਾਰ ਵਾਲੇ ਦਿਨ ਉੱਤਰ ਵੱਲ ਤੇ ਵੀਰਵਾਰ ਨੂੰ ਦੱਖਣ ਵੱਲ ਯਾਤਰਾ ਦਾ ਆਰੰਭ ਨਹੀਂ ਕਰਨਾ ਚਾਹੀਦਾ। ਸੋਮਵਾਰ ਤੇ ਸ਼ਨਿੱਚਰਵਾਰ ਪੂਰਬ ਵੱਲ ਤੇ ਐਤਵਾਰ ਤੇ ਸ਼ੁੱਕਰਵਾਰ ਪੱਛਮ ਵੱਲ ਜਾਣਾ ਅਸ਼ੁਭ ਮੰਨਿਆ ਜਾਂਦਾ ਹੈ।

ਪਰ ਇਨ੍ਹਾਂ ਵਿੱਚੋਂ ਹਰ ਨਿਯਮ ਵਿਚ ਛੋਟਾਂ ਮਿਲ ਸਕਦੀਆਂ ਹਨ ਤੇ ਜੇ ਸਖ਼ਤ ਲੋੜ ਆ ਪਵੇ ਤਾਂ ਦੁਪਹਿਰ ਤੋਂ ਪਿੱਛੋਂ, ਦੇਵਤੇ ਨੂੰ ਦਹੀਂ ਭੇਂਟ ਕਰਨ ਉਪਰੰਤ, ਸ਼ਾਮ ਨੂੰ ਘਰੋਂ ਨਿਕਲਿਆ ਜਾ ਸਕਦਾ ਹੈ। ਇਸ ਨਿਯਮ ਉੱਤੇ, ਆਮ ਤੌਰ ਉੱਤੇ, ਐਨੀ ਸਖ਼ਤੀ ਨਾਲ ਅਮਲ ਹੁੰਦਾ ਹੈ ਕਿ ਮਦਰਾਸ ਤੋਂ ਦੱਖਣ ਵੱਲ ਜਾਣ ਵਾਲੀਆਂ ਗੱਡੀਆਂ ਵਿਚ ਵੀਰਵਾਰ ਵਾਲੇ ਦਿਨ ਭੀੜ ਬਿਲਕੁਲ ਨਹੀਂ ਹੁੰਦੀ।

ਯਾਤਰਾ ਲਈ ਦੂਸਰਾ ਬਦਸ਼ਗਨੀ ਵਾਲਾ ਸਮਾਂ ਹੈ ਰਾਹੁਕਾਲਮ ਵਾਲਾ। ਇਹ ਰਾਹੂ ਦੇ ਪ੍ਰਭਾਵ ਵਾਲੇ ਦਿਨ ਦਾ ਅਸ਼ੁਭ ਸਮਾਂ ਹੁੰਦਾ ਹੈ ਜਿਸ ਦੀ ਮਿਆਦ ਡੇਢ ਘੰਟਾ ਹੁੰਦੀ ਹੈ। ਸੂਰਜ ਨਿਕਲਣ ਤੋਂ ਲੈ ਕੇ ਸੂਰਜ ਡੁੱਬਣ ਦੇ ਵਿਚ-ਵਿਚਾਲੇ ਹਰ ਰੋਜ਼, ਡੇਢ ਘੰਟੇ ਲਈ, ਵਾਪਰਨ ਵਾਲੇ ਇਸ ਕਾਲ-ਖੰਡ ਵਿਚ ਕੋਈ ਵੀ ਸ਼ੁਭ-ਕਾਰਜ ਸ਼ੁਰੂ ਨਾ ਕਰਨ ਦਾ ਸਾਰੇ ਤਮਿਲਨਾਡੂ ਵਿਚ ਇਕ ਅਣਲਿਖਿਆ ਨਿਯਮ ਹੈ। ਕਿਸ ਵਾਰ ਨੂੰ ਰਾਹੁਕਾਲਮ ਕਿਸ ਵੇਲੇ ਪੈਂਦਾ ਹੈ, ਇਸ ਨੂੰ ਯਾਦ ਰੱਖਣ ਲਈ ਕੁੱਝ ਵਿਅਰਥ ਪਰ ਸੰਕੇਤਕ ਵਾਕ ਘੜ ਲਏ ਗਏ। ਹਨ। ਜਿਵੇਂ 'ਸੋਮ ਸ਼ਰਮਾਨੇ ਸ਼ੁੱਧੀ-ਬੁੱਧੀ ਗੰਵਾਕਰ ਮੰਡਪ ਰਚਾਂ'। ਇਸ ਵਾਕ ਵਿਚ 'ਸੋਮ' ਸੋਮਵਾਰ ਦਾ 'ਸ਼ਰਮਾ' ਸ਼ਨੀਵਾਰ ਦਾ 'ਸ਼ੁੱਧੀ' ਸ਼ੁੱਕਰਵਾਰ ਦਾ, 'ਬੁੱਧੀ' ਬੁੱਧਵਾਰ ਦਾ; ਗਵਾਂਕਰ' ਗੁਰੂਵਾਰ (ਵੀਰਵਾਰ) ਦਾ, 'ਮੰਡਪ' ਮੰਗਲਵਾਰ ਦਾ, 'ਰਚਾਂ' ਰਵੀਵਾਰ (ਐਤਵਾਰ) ਦਾ ਪ੍ਰਤਿਨਿਧ ਬਣਦਾ ਹੈ। ਹਫ਼ਤੇ ਦੇ ਵਾਰਾਂ ਵਿਚ ਰਾਹੁਕਾਲਮ, ਇਸੇ ਤਰਤੀਬ ਨਾਲ ਸੋਮਵਾਰ ਨੂੰ ਸਵੇਰੇ ਸਾਢੇ ਸੱਤ ਤੋਂ ਨੌਂ ਵਜੇ, ਸ਼ਨਿੱਚਰਵਾਰ ਨੂੰ ਨੌਂ ਤੋਂ ਸਾਢੇ ਦੱਸ ਵਜੇ, ਸ਼ੁੱਕਰਵਾਰ ਨੂੰ ਸਾਢੇ ਦੱਸ ਤੋਂ ਬਾਰਾਂ ਵਜੇ ਤੇ ਇਸੇ ਤਰ੍ਹਾਂ ਨਿੱਤ ਡੇਢ ਘੰਟੇ ਦੇ ਹਿਸਾਬ ਨਾਲ ਐਤਵਾਰ ਦੀ ਸ਼ਾਮ ਨੂੰ ਛੇ ਵਜੇ ਜਾ ਮੁੱਕਦਾ ਹੈ।

ਮਦੁਰਈ ਦੇ ਕੁੱਝ ਪਹਾੜੀ ਕਬੀਲਿਆਂ ਵਿਚ ਵਾਰ ਦੇ ਹਿਸਾਬ ਨਾਲ ਯਾਤਰਾ ਦਾ ਸਮਾਂ ਨਿਸਚਿਤ ਹੁੰਦਾ ਹੈ। ਸੋਮਵਾਰ ਨੂੰ ਸੂਰਜ ਨਿਕਲਣ ਤੋਂ ਪਹਿਲਾਂ, ਮੰਗਲਵਾਰ ਨੂੰ ਦੁਪਹਿਰ ਤੋਂ ਪਿੱਛੋ, ਬੁੱਧਵਾਰ ਨੂੰ ਦਿਨ ਢਲਣ ਤੋਂ ਪਿੱਛੋਂ, ਵੀਰਵਾਰ ਨੂੰ ਸਵੇਰ ਦੇ ਨਾਸ਼ਤੇ ਉਪਰੰਤ ਅਤੇ ਸ਼ੁੱਕਰਵਾਰ ਤੇ ਸਨਿੱਚਰਵਾਰ ਨੂੰ ਸੂਰਜ ਨਿਕਲਣ ਦੇ ਪਿੱਛੋਂ, ਜਿੱਥੋਂ ਤਕ ਹੋ ਸਕੇ, ਸਫ਼ਰ ਸ਼ੁਰੂ ਕਰਨ ਨੂੰ ਟਾਲ ਦਿੱਤਾ ਜਾਂਦਾ ਹੈ।

### ਗਿਣਤੀ ਬਾਰੇ ਵਿਸ਼ਵਾਸ

ਗਿਣਤੀ ਦੇ ਸੰਬੰਧ ਵਿਚ ਅਨੇਕ ਮਨੌਤਾਂ ਚਾਲੂ ਹਨ। 'ਇਕ' ਦੀ ਗਿਣਤੀ ਨੂੰ ਲੋਕ ਅਕਸਰ ਟਾਲ ਦੇਂਦੇ ਹਨ। ਇਸ ਦੀ ਥਾਂ 'ਪਹਿਲਾ' ਜਾਂ 'ਪਹਿਲੀ' ਦੀ ਵਰਤੋਂ ਕਰਦੇ ਹਨ। ਜਦੋਂ ਚੌਲ

ਮਿਣਨੇ ਹੋਣ ਤਾਂ ਪੇਂਡੂ ਲੋਕ ਇਕ ਦੀ ਥਾਂ 'ਬਰਕਤ' ਜਾਂ 'ਸਵਾਇਆ' ਵਰਗੇ ਕਿਸੇ ਸ਼ਬਦ ਦੀ ਵਰਤੋਂ ਕਰਦੇ ਹਨ। ਕਈ ਥਾਂ ਪਹਿਲੇ ਨਾਪ ਜਾਂ ਤੋਲ ਲਈ 'ਇਕ' ਸ਼ਬਦ ਦੀ ਵਰਤੋਂ ਨਾ ਕਰ ਕੇ ਕਿਸੇ ਸਥਾਨਕ ਦੇਵਤੇ ਦਾ ਨਾਮ ਲੈ ਲਿਆ ਜਾਂਦਾ ਹੈ।

ਇਕ ਵਿਸ਼ਵਾਸ ਇਹ ਵੀ ਹੈ ਕਿ ਕਿਸੇ ਕੰਮ ਵਿਚ ਜੇ ਪਹਿਲੀ ਵਾਰ ਸਫਲਤਾ ਨਾ ਮਿਲੇ ਤਾਂ ਉਸ ਵਿਚ ਤੀਜੇ ਜਤਨ ਦੇ ਪਿੱਛੋਂ ਹੀ ਸਫਲਤਾ ਮਿਲਦੀ ਹੈ।

ਆਮ ਤੌਰ ਉੱਤੇ, ਤਿੰਨ ਦੀ ਗਿਣਤੀ ਨੂੰ ਵੀ ਸ਼ੁਭ ਨਹੀਂ ਮੰਨਿਆ ਜਾਂਦਾ। ਕਿਸੇ ਕੰਮ ਲਈ ਵੀ ਤਿੰਨ ਬੰਦੇ ਇਕੱਠੇ ਹੋ ਕੇ ਨਹੀਂ ਜਾਂਦੇ। ਇਹ ਮੰਨਿਆ ਜਾਂਦਾ ਹੈ ਕਿ ਤਿੰਨ ਦੀ ਗਿਣਤੀ ਨਾਲ ਕਿਸੇ ਵੀ ਪ੍ਰਕਾਰ ਦੇ ਸੰਬੰਧ ਜੁੜਨ ਨਾਲ ਸਫ਼ਰ ਦਾ ਮਕਸਦ ਹੀ ਨਸ਼ਟ ਹੋ ਜਾਂਦਾ ਹੈ। ਇਸੇ ਤਰ੍ਹਾਂ, ਸੱਤ ਦੀ ਥਾਂ 'ਛੇ ਉੱਪਰ ਇੱਕ' ਕਹਿਣ ਦਾ ਰਿਵਾਜ ਹੈ। ਅੱਠ ਦੀ ਗਿਣਤੀ ਤਾਂ ਬੁਰੀ ਨਹੀਂ ਪਰ ਉਸ ਦੇ ਉਚਾਰਨ ਦੀ ਧੁਨੀ (ਏਟੌ) ਨੂੰ ਅਸ਼ੁਭ ਮੰਨਿਆ ਜਾਂਦਾ ਹੈ। ਸੋ ਨਾਪਣ-ਤੋਲਣ ਵਾਲੇ ਲੋਕ ਅੱਠਵੀਂ ਵਾਰੀ ਨੂੰ 'ਅੱਠ' ਨਾ ਕਹਿ ਕੇ 'ਅੱਠਵਾਂ ਤੋਲ' ਜਾਂ 'ਅੱਠਵਾਂ ਨਾਪ' ਕਹਿੰਦੇ ਹਨ।

ਦਾਨ ਲਈ ਟਾਂਕ (ਬਿਖਮ) ਗਿਣਤੀ ਸ਼ੁਭ ਮੰਨੀ ਜਾਂਦੀ ਹੈ। ਜੇ ਕਿਤੇ ਚੰਦਾ ਦੇਣਾ ਪਵੇ ਤਾਂ ਆਪਣੀ ਹੈਸੀਅਤ ਅਨੁਸਾਰ ਇਕ ਸਮ ਰਾਸ਼ੀ ਮਿੱਥ ਕੇ ਉਸ ਨੂੰ ਟਾਂਕ ਬਣਾਉਣ ਵਾਸਤੇ ਉਸ ਵਿਚ ਥੋੜੇ ਜਿਹੇ ਪੈਸੇ ਹੋਰ ਵਧਾ ਦਿੱਤੇ ਜਾਂਦੇ ਹਨ, ਜਿਵੇਂ ਇਕ ਹਜ਼ਾਰ ਇਕ, ਪੰਜ ਹਜ਼ਾਰ ਪੰਜ, ਆਦਿ।

ਅੰਕਾਂ ਦੀ ਖਿੱਚ ਤੇ ਉਨ੍ਹਾਂ ਦੇ ਸ਼ੁਭ-ਅਸ਼ੁਭ ਹੋਣ ਦੀ ਕਲਪਨਾ ਸਰਬ-ਵਿਆਪੀ ਹੈ। ਏਥੋਂ ਤਕ ਕਿ ਵੱਡੇ-ਵੱਡੇ ਪੜ੍ਹੇ-ਲਿਖੇ ਲੋਕ ਵੀ ਆਪਣੇ ਟੈਲੀਫ਼ੋਨ ਲਈ ਜਾਂ ਕਾਰ ਲਈ ਰਜਿਸਟਰੇਸ਼ਨ ਦੇ ਮਨਚਾਹੇ ਨੰਬਰ ਪ੍ਰਾਪਤ ਕਰਨ ਲਈ ਕਈ-ਕਈ ਮਹੀਨੇ ਉਡੀਕਣਾ ਪਸੰਦ ਕਰਦੇ ਹਨ।

### ਹਫਤੇ ਦੇ ਦਿਨਾਂ ਬਾਰੇ ਵਿਸ਼ਵਾਸ

ਸ਼ੁੱਕਰਵਾਰ ਵਾਲੇ ਦਿਨ ਵਿਆਹੀ ਹੋਈ ਕੁੜੀ ਪੇਕੇ ਤੋਂ ਵਿਦਾ ਨਹੀਂ ਹੁੰਦੀ। ਜੇ ਵਿਆਹ ਦੇ ਦੂਜੇ ਦਿਨ ਸ਼ੁੱਕਰਵਾਰ ਪੈਂਦਾ ਹੋਵੇ ਤਾਂ ਵਿਦਾ ਦੀ ਰਸਮ ਇਕ ਦਿਨ ਲਈ ਟਾਲ ਦਿੱਤੀ ਜਾਂਦੀ ਹੈ। ਸ਼ੁੱਕਰਵਾਰ ਵਾਲੇ ਦਿਨ ਵਪਾਰੀ ਲੋਕ ਲੈਣ-ਦੇਣ ਦਾ ਭੁਗਤਾਨ ਨਹੀਂ ਕਰਦੇ। ਸ਼ੁੱਕਰਵਾਰ ਨੂੰ ਜ਼ਮੀਨ-ਜਾਇਦਾਦ ਦੀ ਵਿਕਰੀ ਵੀ ਨਹੀਂ ਹੁੰਦੀ। ਮੰਗਲਵਾਰ ਵਾਲੇ ਦਿਨ ਕੋਈ ਕਿਸੇ ਵੀ ਸ਼ੁਭ ਕਾਰਜ ਦਾ ਆਰੰਭ ਕਰੇ ਤਾਂ ਉਸ ਦਿਨ ਉਸ ਨੂੰ ਰੋਟੀ ਵੀ ਨਸੀਬ ਨਾ ਹੋਣ ਦਾ ਖ਼ਤਰਾ ਰਹਿੰਦਾ ਹੈ। ਇਸ ਦੇ ਉਲਟ ਬੁੱਧਵਾਰ ਨੂੰ ਕੋਈ ਵੀ ਕੰਮ ਛੋਹਣ ਲਈ, ਉੱਤਮ ਦਿਨ ਮੰਨਿਆ ਜਾਂਦਾ ਹੈ। ਏਥੋਂ ਤਕ ਕਿ ਇਸ ਨੂੰ 'ਸੋਨੇ ਵਰਗਾ ਚੰਗਾ' ਕਿਹਾ ਜਾਂਦਾ ਹੈ। ਵੀਰਵਾਰ ਪ੍ਰਾਹੁਣਚਾਰੀ ਲਈ ਚੰਗਾ ਨਹੀਂ ਮੰਨਿਆ ਜਾਂਦਾ, ਜਦਕਿ ਐਤਵਾਰ ਨੂੰ ਕਿਸੇ ਕੰਮ ਲਈ ਘਰੋਂ ਨਿਕਲਣ ਵਾਲੇ ਉੱਤੇ, ਕੁੱਤੇ ਵਾਂਗ, ਦਰ-ਦਰ ਭਟਕਣਾ ਦੀ ਨੌਬਤ ਆ ਸਕਦੀ ਹੈ।

### ਮਹੀਨਿਆਂ ਬਾਰੇ ਵਿਸ਼ਵਾਸ

ਤਮਿਲ ਮਹੀਨੇ 'ਅਨੀ' ਅਤੇ 'ਪਾਂਗੁਨੀ', ਗ੍ਰਹਿ-ਪ੍ਰਵੇਸ਼ ਲਈ ਤੇ ਵੱਡੇ ਬੱਚੇ ਦੇ ਵਿਆਹ ਲਈ,

ਅਸ਼ੁਭ ਮੰਨੇ ਜਾਂਦੇ ਹਨ। 'ਅਦੀਂ' ਅਤੇ 'ਮਰਗਝੀਂ' ਮਹੀਨਿਆਂ ਵਿਚ ਕੋਈ ਵਿਆਹ ਨਹੀਂ ਹੁੰਦਾ।

### ਮੌਤ ਬਾਰੇ ਵਿਸ਼ਵਾਸ

ਮੱਸਿਆ ਵਾਲੇ ਦਿਨ ਪੁਰਾਣੇ ਰੋਗਾਂ ਵਾਲੇ ਬਿਰਧ ਲੋਕਾਂ ਦੇ ਰੋਗਾਂ ਦੇ ਹੋਰ ਵਧ ਜਾਣ ਦੀ ਜਾਂ ਉਨ੍ਹਾਂ ਦੇ ਮਰ ਜਾਣ ਦੀ ਸੰਭਾਵਨਾ ਹੁੰਦੀ ਹੈ। ਉਸ ਦਿਨ ਮੌਤਾਂ ਦੀ ਜ਼ਿਆਦਾ ਗਿਣਤੀ ਹੋਣ ਦੇ ਕਾਰਨ ਮੱਸਿਆ ਨੂੰ 'ਭਾਰਾ' ਦਿਨ ਮੰਨਿਆ ਜਾਂਦਾ ਹੈ। ਇਕ ਆਮ ਮਨੌਤ ਐਸੀ ਵੀ ਹੈ ਕਿ ਲਕਵੇ ਦੇ ਰੋਗੀ ਦੀ ਮੌਤ ਪਹਿਲਾ ਦੌਰਾ ਪੈਣ ਦੇ ਠੀਕ ਤਿੰਨ ਦਿਨ, ਤਿੰਨ ਹਫ਼ਤੇ, ਤਿੰਨ ਮਹੀਨੇ ਜਾਂ ਤਿੰਨ ਸਾਲ ਬਾਅਦ ਹੁੰਦੀ ਹੈ। ਸੁਫ਼ਨੇ ਵਿਚ ਦੇਵਤੇ ਦੀ ਰਥ-ਯਾਤਰਾ ਦਾ ਜਾਂ ਘਰ ਵਿਚ ਚੋਰੀ ਹੋਣ ਦਾ ਨਜ਼ਾਰਾ ਦਿਖਾਈ ਦੇਵੇ ਤਾਂ ਨੇੜੇ ਦੇ ਭਵਿੱਖ ਵਿਚ ਕਿਸੇ ਨਜ਼ਦੀਕੀ ਸੰਬੰਧੀ ਦੀ ਮੌਤ ਦਾ ਡਰ ਹੁੰਦਾ ਹੈ। ਦਿਹਾੜੀ ਦੇ ਕੁੱਝ ਹਿੱਸਿਆਂ ਵਿਚ, ਜਿਨ੍ਹਾਂ ਨੂੰ ਕੁਲੀਕਈਕਾਲਮ ਕਿਹਾ ਜਾਂਦਾ ਹੈ, ਦਫ਼ਨਾਉਣ ਜਾਂ ਦਾਹ-ਸੰਸਕਾਰ, ਆਦਿ ਵਰਗੇ ਅਸ਼ੁਭ ਕਾਰਜ ਨਹੀਂ ਕੀਤੇ ਜਾਂਦੇ।

### ਦਿਸ਼ਾਵਾਂ ਬਾਰੇ ਵਿਸ਼ਵਾਸ

ਦਫ਼ਤਰਾਂ ਤੇ ਵਪਾਰੀ ਇਦਾਰਿਆਂ ਵਿਚ ਮੇਜ਼ ਉੱਤਰ-ਪੂਰਬ ਜਾਂ ਦੱਖਣ-ਪੱਛਮ ਵਾਲੇ ਪਾਸੇ ਰੱਖੀ ਜਾਂਦੀ ਹੈ ਕਿਉਂਕਿ ਇਹ ਮੰਨਿਆ ਜਾਂਦਾ ਹੈ ਕਿ ਜੇ ਮੇਜ਼ ਨੂੰ ਕਿਸੇ ਹੋਰ ਨੁੱਕਰ ਵਿਚ ਰੱਖਿਆ ਹੋਵੇ ਤਾਂ ਵੈਰੀ ਲਗਾਤਾਰ ਸਤਾਉਂਦੇ ਰਹਿਣਗੇ। ਇਸੇ ਤਰ੍ਹਾਂ, ਖੂਹ ਵੀ ਵਿਹੜੇ ਦੀਆਂ ਇਨ੍ਹਾਂ ਦਿਸ਼ਾਵਾਂ ਵਾਲੇ ਪਾਸੇ ਹੀ ਪੁੱਟੇ ਜਾਂਦੇ ਹਨ। ਆਮ ਤੌਰ ਉੱਤੇ, ਲੋਕ ਉੱਤਰ ਵਾਲੇ ਪਾਸੇ ਸਿਰ ਤੇ ਦੱਖਣ ਵਾਲੇ ਪਾਸੇ ਪੈਰ ਕਰ ਕੇ ਨਹੀਂ ਸੌਂਦੇ ਕਿਉਂਕਿ ਦੱਖਣ ਦਿਸ਼ਾ ਵਿਚ ਯਮਰਾਜ ਦਾ ਨਿਵਾਸ ਵੀ ਹੈ। ਰਿਹਾਇਸ਼ੀ ਮਕਾਨ ਕਿਸ ਪਾਸੇ ਵੱਲ ਹੋਣ, ਇਸ ਬਾਰੇ ਰਾਵਾਂ ਵਿਚ ਭੇਦ ਹੈ। ਨਟਰਾਜ ਦੇ ਮੰਦਰ ਹਮੇਸ਼ਾ ਦੱਖਣ ਵੱਲ ਖੁੱਲ੍ਹਦੇ ਹਨ ਪਰ ਇਸ ਹਾਲਤ ਵਿਚ ਸੰਘਾਰ ਦੇ ਦੇਵਤੇ ਨਟਰਾਜ ਦੀ ਦ੍ਰਿਸ਼ਟੀ ਲਗਾਤਾਰ ਦੱਖਣ ਵੱਲ ਪੈਣ ਦੇ ਕਾਰਨ, ਉਸ ਪਾਸੇ ਦੇ ਮਹੱਲਿਆਂ ਦੇ ਨਸ਼ਟ ਹੋਣ ਦੀ ਸੰਭਾਵਨਾ ਬਣੀ ਰਹੇਗੀ। ਇਸ ਨੂੰ ਟਾਲਣ ਵਾਸਤੇ ਮੰਦਰ ਦੀ ਉਸ ਪਾਸੇ ਦੀ ਚਾਰਦੀਵਾਰੀ ਦੀ ਕੰਧ ਉੱਚੀ ਕਰ ਦਿੱਤੀ ਜਾਂਦੀ ਹੈ ਜਾਂ ਖੂਹ ਪੁੱਟ ਦਿੱਤਾ ਜਾਂਦਾ ਹੈ ਜਾਂ ਕਿਸੇ ਛੋਟ-ਮੋਟੇ ਦੇਵਤੇ ਦਾ ਮਾੜਾ-ਮੋਟਾ ਮੰਦਰ ਬਣਾ ਦਿੱਤਾ ਜਾਂਦਾ ਹੈ।

ਬਾਗਾਂ ਵਿਚ ਫਲਣ ਵਾਲੇ ਕੇਲੇ ਦਾ ਬੂਟਾ ਕਿਸ ਦਿਸ਼ਾ ਵਲ ਫੁੱਟਦਾ ਹੈ, ਇਸ ਨੁਕਤੇ ਬਾਰੇ ਵੀ ਕਈ ਵਿਸ਼ਵਾਸ ਬਣੇ ਹੋਏ ਹਨ। ਜੇ ਇਹ ਉੱਤਰ ਵਾਲੇ ਪਾਸੇ ਫੁੱਟ ਪਵੇ ਤਾਂ ਸਮਝਿਆ ਜਾਂਦਾ ਹੈ ਕਿ ਕੋਈ ਮੁਸੀਬਤ ਆਉਣ ਵਾਲੀ ਹੈ ਪਰ ਜੇ ਉਹ ਕਿਸੇ ਹੋਰ ਪਾਸੇ ਵੱਲ ਫੁੱਟੇ ਤਾਂ ਘਰ ਭਰ ਦੇਵੇਗਾ।

### ਵਿਆਹ ਬਾਰੇ ਵਿਸ਼ਵਾਸ

ਤੰਜਾਉਰ ਜ਼ਿਲੇ ਦੇ ਇਕ ਵਿਸ਼ਵਾਸ ਅਨੁਸਾਰ ਤਿਰੂਮਨਚੇਰੀ ਨਗਰ ਦੇ ਦੇਵਤੇ ਕਲਿਆਣ ਸੁੰਦਰ ਦੀ ਮੂਰਤੀ ਦੇ ਸਾਹਮਣੇ ਪਵਿੱਤਰ ਇਸ਼ਨਾਨ ਕੀਤਾ ਜਾਏ ਤਾਂ ਵਿਆਹ ਦੀ ਗੱਲ-ਬਾਤ

ਛੇਤੀ ਸਿਰੇ ਚੜ੍ਹ ਸਕਦੀ ਹੈ। ਇਹੀ ਨਹੀਂ, ਇਸ ਦੇਵਤੇ ਦੇ ਗਲ ਵਿਚ ਪਏ ਫੁੱਲਾਂ ਦੇ ਹਾਰ ਨੂੰ ਲਾਹ ਕੇ ਆਪਣੇ ਗਲ ਵਿਚ ਪਾ ਲਿਆ ਜਾਵੇ ਤਾਂ ਸੱਤਾਂ ਹਫ਼ਤਿਆਂ ਦੇ ਅੰਦਰ-ਅੰਦਰ ਵਿਆਹ ਜ਼ਰੂਰ ਹੋ ਜਾਂਦਾ ਹੈ। ਇਸ ਕਲਪਨਾ ਦੇ ਕੁੱਝ ਸਥਾਨਕ ਭੇਦ ਵੀ ਹਨ, ਜਿਵੇਂ ਮਧੁਰਾਂਤਕਮ ਦੇ ਕੋਦੰਡ ਰਾਮ ਮੰਦਰ ਦੇ ਦੇਵਤੇ ਦੀ ਪੂਜਾ ਕਰਨ ਨਾਲ ਵੀ ਵਿਆਹ ਛੇਤੀ ਹੋ ਜਾਂਦਾ ਹੈ।

ਕਈ ਸਮਾਜਾਂ ਵਿਚ ਇਹ ਰਿਵਾਜ ਹੈ ਕਿ ਤੇਲ-ਇਸ਼ਨਾਨ, ਅਰਥਾਤ ਪਿੰਡੇ ਉੱਤੇ ਤੇਲ ਮਲ ਕੇ ਨਹਾਉਣ ਉਪਰੰਤ ਵਿਆਹ ਦੀ ਰਸਮ ਵਿਚ ਸ਼ਾਮਿਲ ਹੋਣ ਦੀ ਮਨਾਹੀ ਹੈ। ਸ਼ਮਸ਼ਾਨ-ਭੂਮੀ ਵਿਚ ਜਾਂ ਸ਼ੋਕ ਦੇ ਕਿਸੇ ਹੋਰ ਪ੍ਰਸੰਗ ਵਿਚ, ਹਾਸਾ-ਠੱਠਾ ਕਰਨਾ ਉਚਿਤ ਨਹੀਂ ਹੁੰਦਾ। ਇੱਕੋ ਵਿਅਕਤੀ ਲਈ, ਇੱਕੋ ਦਿਨ ਵਿਚ ਮੌਤ ਤੇ ਵਿਆਹ ਦੇ ਭੋਗਾਂ ਉੱਤੇ ਹਾਜ਼ਰ ਹੋਣਾ, ਪਰੰਪਰਾ ਅਨੁਸਾਰ, ਠੀਕ ਨਹੀਂ ਮੰਨਿਆ ਜਾਂਦਾ।

ਮਨਭਾਉਂਦਾ ਜੀਵਨ-ਸਾਥੀ ਲੱਭਣ ਲਈ ਕਈ ਲੋਕ ਇਕ ਖ਼ਾਸ ਤਰ੍ਹਾਂ ਦਾ ਤੇਲ ਵਾਲਾ ਵੱਟਣਾ ਤਿਆਰ ਕਰਦੇ ਹਨ ਤੇ ਉਸ ਨੂੰ ਮਨਚਿੰਦੇ ਪ੍ਰੇਮੀ ਜਾਂ ਪ੍ਰੇਮਿਕਾ ਦੇ ਸ਼ਿੰਗਾਰਦਾਨ ਜਾਂ ਸਾਬਣਦਾਨੀ ਵਿਚ ਲੁਕਾ ਦੇਂਦੇ ਹਨ। ਇਸ ਨੂੰ ਵਸੀਕਰਣ ਦਾ ਹੀ ਇਕ ਢੰਗ ਮੰਨਣਾ ਠੀਕ ਹੋਵੇਗਾ।

## ਸੂਰਜ ਛਿਪਣ ਤੋਂ ਪਿੱਛੋ ਦੇ ਕੁੱਝ ਨਿਸ਼ੇਧ

ਪਰੰਪਰਾ ਅਨੁਸਾਰ ਸੂਰਜ ਛਿਪਣ ਤੋਂ ਪਿੱਛੋਂ ਕਈ ਗੱਲਾਂ ਨਹੀ ਕੀਤੀਆਂ ਜਾਂਦੀਆਂ, ਜਿਵੇਂ ਵਾਲ ਕਟਵਾਉਣੇ; ਨਹੁੰ ਕਟਵਾਉਣ; ਧੋਬੀ ਨੂੰ ਮੈਲੇ ਕੱਪੜੇ ਦੇਣੇ; ਨਾਈ ਜਾਂ ਸੱਪ ਦਾ ਨਾਂ ਲੈਣਾ; ਸੂਈ, ਲੂਣ, ਲੱਸੀ ਜਾਂ ਕਿਸੇ ਹੋਰ ਚਿੱਟੀ ਚੀਜ਼ ਦਾ ਦੇਣਾ। ਇਸੇ ਤਰ੍ਹਾਂ, ਸੂਰਜ ਛਿਪਣ ਤੋਂ ਪਿੱਛੋਂ ਅੱਗ ਤਾਂ ਕਿਤੇ ਰਹੀ, ਮਾਚਸ ਵੀ ਕਿਸੇ ਨੂੰ ਮਾਂਗਵੀ ਨਹੀਂ ਦਿੱਤੀ ਜਾਂਦੀ। ਚੁੱਲ੍ਹਾ ਬਾਲਣ ਲਈ ਸਵੇਰੇ ਕਿਸੇ ਗੁਆਂਢੀ ਕੋਲੋਂ ਬਲਦੀ ਲੱਕੜੀ ਜਾਂ ਭਖਦੇ ਅੰਗਿਆਰ ਮੰਗੇ ਜਾ ਸਕਦੇ ਹਨ, ਪਰ ਸ਼ਾਮ ਨੂੰ ਨਹੀਂ। ਅਸਲ ਵਿਚ, ਅੱਗ ਮੰਗਣ ਨੂੰ ਚੰਗਾ ਨਹੀਂ ਸਮਝਿਆ ਜਾਂਦਾ, ਕਿਉਂਕਿ ਇਹ ਦਲਿੱਦਰ ਦੀ ਸੂਚਨਾ ਦੇਂਦਾ ਹੈ। ਕਈ ਟੱਬਰ ਇਸ ਗੱਲ ਉੱਤੇ ਫ਼ਖ਼ਰ ਕਰਦੇ ਹਨ ਕਿ ਉਨ੍ਹਾਂ ਦਾ ਚੁੱਲ੍ਹਾ ਕਦੀ ਵੀ ਨਹੀਂ ਬੁੱਝਦਾ। ਚੁੱਲ੍ਹੇ ਵਿਚ ਅੱਗ ਦਾ ਸਦਾ ਬਲਦੇ ਰਹਿਣਾ ਇਸ ਗੱਲ ਦਾ ਸੂਚਕ ਹੈ ਕਿ ਘਰ ਰੱਜਿਆ-ਪੁੱਜਿਆ ਹੈ ਤੇ ਇਸ ਘਰ ਤੋਂ 24 ਘੰਟਿਆਂ ਵਿਚ ਕਿਸੇ ਵੀ ਵੇਲੇ, ਪ੍ਰਾਹੁਣੇ ਨੂੰ ਭੋਜਨ ਮਿਲ ਸਕਦਾ ਹੈ।

## ਸੂਰਜ ਨਿਕਲਣ ਵੇਲੇ ਦੇ ਵਿਸ਼ਵਾਸ

ਸਵੇਰੇ ਉੱਠਣ ਤੋਂ ਪਿੱਛੋਂ ਸ਼ੀਸ਼ਾ, ਪਾਣੀ ਨਾਲ ਭਰਿਆ ਘੜਾ, ਝੰਡਾ, ਚਾਨਣ ਦੇਣ ਵਾਲਾ ਕੋਈ ਵੀ ਸਾਧਨ, ਮੱਛੀਆਂ ਦੀ ਜੋੜੀ ਤੇ ਹਲਦੀ ਦਾ ਦਰਸ਼ਨ ਸ਼ੁਭ ਮੰਨਿਆ ਜਾਂਦਾ ਹੈ। ਮੰਜੇ ਤੋਂ ਉੱਠਦੇ ਸਾਰ ਇਨ੍ਹਾਂ ਵਿੱਚੋਂ ਕਿਸੇ ਸ਼ੈ ਉੱਤੇ ਨਜ਼ਰ ਪੈ ਜਾਏ ਤਾਂ ਦਿਨ ਬਹੁਤ ਚੰਗਾ ਬੀਤਣ ਦਾ ਵਿਸ਼ਵਾਸ ਹੈ। ਇਸੇ ਤਰ੍ਹਾਂ, ਕੰਵਲ, ਸੋਨਾ, ਰਾਜਾ, ਸੂਰਜ, ਚਾਨਣ, ਅੱਗ ਸਾਗਰ ਮੰਦਰ ਦਾ ਸਿਖਰ, ਬੱਦਲਾਂ ਨਾਲ ਘਿਰੀ ਹੋਈ ਪਹਾੜੀ, ਵੱਛੇ ਵਾਲੀ ਗਾਂ, ਆਪਣਾ ਸੱਜਾ ਹੱਥ, ਆਪਣੀ ਘਰ-ਵਾਲੀ ਦਾ ਮੂੰਹ, ਪਾਗਲ ਵਿਅਕਤੀ, ਕਾਲੇ ਮੂੰਹ ਵਾਲਾ ਬਾਂਦਰ, ਹਾਥੀ ਤੇ

ਮ੍ਰਿਦੰਗ ਵਰਗੇ ਕਿਸੇ ਵੀ ਤਾਲ-ਵਾਦਕ ਸਾਜ਼ ਦੇ ਦਰਸ਼ਨ ਵੀ ਮੰਗਲਮਈ ਸਮਝੇ ਜਾਂਦੇ ਹਨ।

## ਸੁਫ਼ਨਿਆ ਬਾਰੇ ਵਿਸ਼ਵਾਸ

ਤੜਕੇ ਆਉਣ ਵਾਲੇ ਸੁਫ਼ਨੇ ਦੇ ਸੱਚੇ ਹੋਣ ਦੀ ਬੜੀ ਭਾਰੀ ਸੰਭਾਵਨਾ ਬਣੀ ਰਹਿੰਦੀ ਹੈ। ਸੁਫ਼ਨੇ ਵਿਚ ਵਿਆਹ ਦਾ ਦ੍ਰਿੱਸ਼ ਦਿਖਾਈ ਦੇਵੇ ਤਾਂ ਬੜਾ ਸ਼ੁਭ ਮੰਨਿਆ ਜਾਂਦਾ ਹੈ। ਕੰਨਿਆਕੁਮਾਰੀ ਜ਼ਿਲੇ ਵਿਚ ਇਹ ਮਨੌਤ ਚੱਲਦੀ ਹੈ ਕਿ ਹਰ ਸੁਫ਼ਨੇ ਦਾ ਜੀਵਨ ਵਿਚ ਬਿਲਕੁਲ ਉਲਟ ਨਤੀਜਾ ਨਿਕਲਦਾ ਹੈ।

## ਵਪਾਰ ਸੰਬੰਧੀ ਵਿਸ਼ਵਾਸ

ਵਪਾਰੀ ਲੋਕ ਬੂਹਣੀ ਨੂੰ ਬਹੁਤ ਮਹਤ੍ਵ ਦੇਂਦੇ ਹਨ। ਬੂਹਣੀ ਵੇਲੇ ਮਿਲੇ ਰੁਪੈ ਨੂੰ ਅੱਖਾਂ ਨਾਲ ਛੁਹਾ ਕੇ ਪ੍ਰਾਰਥਨਾ ਸਹਿੱਤ ਗੱਲੇ ਵਿਚ ਰੱਖਿਆ ਜਾਂਦਾ ਹੈ। ਵਪਾਰ ਵਾਲੀ ਥਾਂ ਉੱਤੇ ਸੌਣ ਨੂੰ, ਖ਼ਾਸ ਕਰ ਕੇ ਕੰਮ-ਕਾਜ ਵੇਲੇ, ਨਖਿੱਧ ਮੰਨਿਆ ਜਾਂਦਾ ਹੈ। ਗਾਹਕ ਵੱਲੋਂ ਕਿਸੇ ਚੀਜ਼ ਬਾਰੇ ਪੁੱਛ-ਪੜਤਾਲ ਕਰਨ ਉੱਤੇ, ਹਟਵਾਣੀਆ ਇਹ ਕਹਿਣਾ ਪਸੰਦ ਨਹੀਂ ਕਰਦਾ ਕਿ ਫ਼ਲਾਣੀ ਚੀਜ਼ ਮੇਰੇ ਪਾਸ ਨਹੀਂ ਹੈ। ਜੇ ਇਹੋ-ਜਿਹੀ ਕੋਈ ਵਸਤ ਮੰਗ ਲਈ ਜਾਏ ਜੋ ਉਸ ਵੇਲੇ ਦੁਕਾਨ ਦੇ ਅੰਦਰ ਨਹੀਂ ਹੈ ਤਾਂ ਹਟਵਾਣੀਆ ਉਸ ਨਾਲ ਮਿਲਦੀ-ਜੁਲਦੀ ਵਸਤ ਦਾ ਨਾਂ ਲੇ ਕੇ ਕਹੇਗਾ ਕਿ ਫ਼ਲਾਣੀ ਚੀਜ਼ ਬਹੁਤ ਮਿਲ ਸਕਦੀ ਹੈ। ਇਸ ਨੇਮ ਨੂੰ ਘਰਾਂ ਵਿਚ ਵੀ ਪਾਲਿਆ ਜਾਂਦਾ ਹੈ ਜੇ ਕੋਈ ਇਸਤਰੀ ਆਪਣੀ ਗਵਾਂਢਣ ਪਾਸੋਂ ਕੋਈ ਅਜਿਹੀ ਵਸਤ ਮੰਗੇ, ਜੋ ਉਸ ਦੇ ਕੋਲ ਨਾ ਹੋਵੇ, ਤਾਂ ਗਵਾਂਢਣ ਨਾਂਹ ਨਹੀਂ ਕਰਦੀ। ਉਹ ਕਹੇਗੀ ਕਿ ਉਸ ਵਸਤ ਦੇ ਤਾਂ ਭੰਡਾਰ ਭਰੇ ਪਏ ਹਨ।

ਤੇਲ ਦਾ ਕਿੱਤਾ ਕਰਨ ਵਾਲੇ ਲੋਕ, ਆਪਣੀ ਦਿਹਾੜੀ ਦਾ ਅਰੰਭ ਤੇਲ ਦੀ ਥਾਂ ਲੂਣ ਜਾਂ ਕੋਈ ਹੋਰ ਵਸਤ ਵੇਖ ਕੇ ਕਰਦੇ ਹਨ।

## ਧਾਰਮਿਕ ਵਿਸ਼ਵਾਸ

ਲੋਕਾਂ ਦਾ ਵਿਸ਼ਵਾਸ ਹੈ ਕਿ ਦੇਵਤਿਆ ਕੋਲ ਸੁਣਵਾਈ ਹੋ ਜਾਂਦੀ ਹੈ। ਇਸ ਲਈ ਉਹ ਮੰਨਤਾਂ ਮੰਨਦੇ ਤੇ ਪੂਜਾ ਕਰਦੇ ਹਨ। ਜਿਨ੍ਹਾਂ ਮਾਪਿਆਂ ਨੂੰ ਸੰਤਾਨ ਦੀ ਇੱਛਾ ਹੁੰਦੀ ਹੈ, ਉਹ ਪ੍ਰਣ ਕਰਦੇ ਹਨ ਕਿ ਜੇ ਬੱਚਾ ਹੋ ਗਿਆ ਤਾਂ ਉਹ ਉਸ ਦੇ ਪਹਿਲੇ ਵਾਲ ਉਸ ਦੇਵਤੇ ਨੂੰ ਭੇਟ ਕਰਨਗੇ, ਜਿਸ ਨਾਲ ਉਨ੍ਹਾਂ ਦੀ ਇੱਛਾ ਪੂੱਗ ਜਾਏਗੀ। ਕਈ ਹੋਰ ਦੇਵਤਿਆਂ ਦੀ ਆਸ਼ੀਰਵਾਦ ਲੈਣ ਦੀ ਖ਼ਾਤਰ ਮੰਦਰਾਂ ਵਿਚ ਛੋਟੇ-ਛੋਟੇ ਪੰਘੂੜੇ ਲਟਕਾ ਦਿੱਤੇ ਜਾਂਦੇ ਹਨ।

ਬੱਚੇ ਦੇ ਬਿਮਾਰ ਪੈ ਜਾਣ ਉੱਤੇ ਉਸ ਦੇ ਮਾਂ-ਪਿਉ ਜਾਂ ਦਾਦਾ-ਦਾਦੀ ਸੋਨੇ ਜਾਂ ਚਾਂਦੀ ਦੀ ਕੋਈ ਵਸਤ ਭੇਟ ਕਰਨ ਦੀ ਮੰਨਤ ਮੰਨਦੇ ਹਨ। ਜਿਸ ਅੰਗ ਦਾ ਰੋਗ ਹੋਵੇ ਉਸ ਦੀ ਸ਼ਕਲ ਦਾ ਚੜ੍ਹਾਵਾ ਚਾੜ੍ਹਿਆ ਜਾਂਦਾ ਹੈ।

ਸ਼ੁਕਰਾਨੇ ਵਜੋਂ ਬਿਰਧ ਲੋਕ ਮੰਦਰ ਦੀ ਵਲਗਣ ਦੇ ਬਾਹਰਵਾਰ ਦੀਆਂ ਕੱਚੀਆਂ ਸੜਕਾਂ ਉੱਤੇ ਡੰਡੌਤ ਦੀ ਮੁਦਰਾ ਵਿਚ ਪਰਕਰਮਾ ਕਰਦੇ ਹਨ। ਇਸ ਤਰ੍ਹਾਂ ਦੀ ਪਰਕਰਮਾ ਕਈ-ਕਈ ਮੀਲ ਦੀ ਹੋ ਸਕਦੀ ਹੈ। ਤਿਰੂਵੱਨਮਲਈ ਵਿਚ ਇਹ ਪਰਕਰਮਾ 'ਗਿਰਿਵਲਮ'

ਦਾ ਰੂਪ ਧਾਰ ਲੈਂਦੀ ਹੈ, ਜਿਸ ਅਨੁਸਾਰ ਮੰਦਰ ਦੀ ਪੂਰੀ ਪਹਾੜੀ ਦੀ ਪਰਕਰਮਾ ਕਰਨੀ ਪੈਂਦੀ ਹੈ। ਇਹ ਫ਼ਾਸਲਾ ਕੋਈ ਅੱਠ ਮੀਲ ਦੇ ਕਰੀਬ ਜਾ ਪੈਂਦਾ ਹੈ। ਨਵੀਂ ਕਾਰ ਖ਼ਰੀਦਣ ਉੱਤੇ ਬਹੁਤੇ ਲੋਕ ਉਸ ਉੱਤੇ ਚੜ੍ਹ ਕੇ ਮੰਦਰ ਜਾਂਦੇ ਹਨ। ਇਸੇ ਤਰ੍ਹਾਂ, ਗਾਂ ਖ਼ਰੀਦਣ ਉੱਤੇ ਉਸ ਦਾ ਪਹਿਲਾ ਦੁੱਧ ਕਿਸੇ ਦੇਵਤੇ ਦੀ ਮੂਰਤੀ ਉੱਤੇ ਚੜ੍ਹਾਇਆ ਜਾਂਦਾ ਹੈ। ਉਸ ਦੇ ਦੁੱਧ, ਦਹੀਂ ਤੋਂ ਤਿਆਰ ਕੀਤਾ ਪਹਿਲੀ ਵਾਰ ਦਾ ਘਿਉ, ਮੰਦਰ ਦੇ ਦੀਵੇ ਲਈ ਪੂਜ ਦਿੱਤਾ ਜਾਂਦਾ ਹੈ। ਕੋਈ ਦੁਬਿਧਾ ਪੈ ਜਾਵੇ ਤਾਂ ਪਿੰਡ ਦੇ ਲੋਕ ਗੁਣਾਂ-ਔਗੁਣਾਂ ਦੀ ਚਰਚਾ ਕਰਨ ਦੀ ਥਾਂ ਦੇਵਤੇ ਦੀ ਮੂਰਤੀ ਦੇ ਸਾਹਮਣੇ ਕੁੱਝ ਫੁੱਲ ਰੱਖ ਦੇਂਦੇ ਹਨ ਤੇ ਫੇਰ ਵੇਖਦੇ ਹਨ ਕਿ ਫੁੱਲ ਹਵਾ ਨਾਲ ਕਿਹੜੇ ਪਾਸੇ ਵੱਲ ਉੱਡਦੇ ਹਨ। ਬੱਸ ਇਸੇ ਆਧਾਰ ਉੱਤੇ ਸਮੱਸਿਆ ਦਾ ਹੱਲ ਨਿਸਚਿਤ ਕਰ ਲਿਆ ਜਾਂਦਾ ਹੈ। ਕਦੇ-ਕਦੇ ਇਸ਼ਟ ਦੇਵਤੇ ਦੇ ਸਾਹਮਣੇ ਚਿੱਠੀਆ ਪਾ ਕੇ ਕਿਸੇ ਔਖੀ ਸਮੱਸਿਆ ਦਾ ਹੱਲ ਲੱਭਿਆ ਜਾਂਦਾ ਹੈ। ਕਿਸੇ ਗੰਭੀਰ ਰੋਗ ਵਿਚ ਰੋਗੀ ਦਾ ਅਪਰੇਸ਼ਨ ਕਰਵਾਇਆ ਜਾਵੇ ਜਾਂ ਨਾ, ਇਸ ਦਾ ਫ਼ੈਸਲਾ ਦੇਵਤੇ ਉੱਤੇ ਹੀ ਛੱਡ ਦਿੱਤਾ ਜਾਂਦਾ ਹੈ।

ਮੰਦਰਾਂ ਵਿਚ ਦੇਵਤੇ ਦੇ ਸਾਹਮਣੇ ਖੋਪਾ ਚਾੜ੍ਹਨ ਵੇਲੇ ਜ਼ਰੂਰੀ ਹੁੰਦਾ ਹੈ ਕਿ ਉਸ ਦੇ ਇੱਕੋ ਵਾਰੀ ਵਿਚ ਦੋ ਬਰਾਬਰ ਟੋਟੇ ਹੋ ਜਾਣ। ਖੋਪਾ ਦਾ ਵਿੰਗਾ ਟੇਢਾ ਜਾਂ ਅੱਖਾਂ ਵਾਲੇ ਪਾਸੇ ਵੱਲ ਟੁੱਟਣਾ ਅਸ਼ੁਭ ਮੰਨਿਆ ਜਾਂਦਾ ਹੈ। ਚੜ੍ਹਾਂਇਆ ਹੋਇਆ ਖੋਪਾ ਜੇ ਸੜਿਆ ਜਾਂ ਗਲਿਆ ਹੋਇਆ ਨਿਕਲ ਪਵੇ ਤਾਂ ਇਸ ਨੂੰ ਚੜ੍ਹਾਉਣ ਵਾਲੇ ਭਗਤ ਉੱਤੇ ਪੈਣ ਵਾਲੀਆਂ ਮੁਸੀਬਤਾਂ ਦਾ ਸੂਚਕ ਮੰਨਿਆ ਜਾਂਦਾ ਹੈ।

ਗਣੇਸ਼ ਜੀ ਦਾ ਮੰਦਰ ਬਣਵਾਉਣ ਵੇਲੇ ਲੋਕਾਂ ਵਿਚ ਇਕ ਖ਼ਾਸ ਮਨੌਤ ਇਹ ਮਿਲਦੀ ਹੈ ਕਿ ਨਵੇਂ ਮੰਦਰਾਂ ਵਿਚ ਥਾਪੀ ਜਾਣ ਵਾਲੀ ਗਣੇਸ਼ ਜੀ ਦੀ ਮੂਰਤੀ ਕਿਸੇ ਪੁਰਾਣੇ ਮੰਦਰ ਵਿੱਚੋਂ ਚੁਰਾਈ ਹੋਈ ਹੋਣੀ ਚਾਹੀਦੀ ਹੈ।

ਦੋ ਰੁੱਸੇ ਹੋਏ ਪਰਿਵਾਰਾਂ ਦੀ ਮੰਨ-ਮਨਾਈ ਕਰਨ ਵੇਲੇ ਦੋਵੇਂ ਪਾਸੇ ਰਲ ਕੇ ਕੁੱਝ ਰਕਮ ਮੰਦਰ ਦੇ ਖ਼ਜ਼ਾਨੇ ਵਿਚ ਜਮਾ ਕਰਵਾ ਦੇਂਦੇ ਹਨ ਤੇ ਇਸ ਤਰ੍ਹਾਂ ਸਮਝੌਤੇ ਦੀ ਪਰਵਾਨਗੀ ਲੈ ਲਈ ਜਾਂਦੀ ਹੈ। ਜੇ ਇਸ ਤਰ੍ਹਾਂ ਨਾ ਕੀਤਾ ਜਾਏ ਤਾਂ ਸੰਭਾਵਨਾ ਰਹਿੰਦੀ ਹੈ ਕਿ ਸਮਝੌਤਾ ਥੁੜ-ਚਿਰਾ ਹੋਵੇਗਾ।

ਰਥ-ਯਾਤਰਾ ਵੇਲੇ ਦੇਵਤੇ ਦੇ ਰਥ ਦਾ ਧੁਰਾ ਟੁੱਟ ਜਾਏ ਜਾਂ ਤਿੜਕ ਜਾਏ ਤਾਂ ਇਸ ਨੂੰ ਪੂਰੇ ਪਿੰਡ ਲਈ ਭਾਰੀ ਬਿਪਤਾ ਦਾ ਸੰਕੇਤ ਮੰਨਿਆ ਜਾਂਦਾ ਹੈ। ਜੇ ਕੋਈ ਬੰਦਾ ਆਪਣਾ ਮਕਾਨ ਮੰਦਰ ਦੇ ਸਿਖਰ ਤੋਂ ਉੱਚਾ ਬਣਵਾ ਲਵੇ ਤਾਂ ਉਸ ਨੂੰ ਸਾਰੇ ਪਿੰਡ ਦੇ ਨਿਵਾਸੀਆਂ ਦੀ ਤਬਾਹੀ ਦਾ ਕਾਰਨ ਮੰਨਿਆ ਜਾਂਦਾ ਹੈ। ਨਿੱਛ ਮਾਰ ਕੇ ਲੋਕ ਰਾਮ, ਕ੍ਰਿਸ਼ਨ ਜਾਂ ਸ਼ਿਵ ਦਾ ਨਾਮ ਲੈਂਦੇ ਹਨ। ਜੇ ਕੋਈ ਉਬਾਸੀ ਲਵੇ ਤਾਂ ਉਹ ਆਪ ਜਾਂ ਉਸ ਦੇ ਕੋਲ ਖੜਾ ਸੱਜੇ, ਖੱਬੇ ਵਾਲਾ ਕੋਈ ਬੰਦਾ, ਚੁਟਕੀਆਂ ਵਜਾਉਣ ਲੱਗ ਪੈਂਦਾ ਹੈ। ਇਸ ਤਰ੍ਹਾਂ, ਉਬਾਸੀ ਲੈਣ ਵੇਲੇ ਦੁਸ਼ਟ ਰੂਹਾਂ ਟਲ ਜਾਂਦੀਆਂ ਹਨ।

ਘਰ ਵਿਚ ਲਾਈ ਵੇਲ ਨੂੰ ਲੱਗਣ ਵਾਲਾ ਪਹਿਲਾ ਕੱਦੂ ਜਾਂ ਘਰ ਵਿਚ ਬੀਜੀ ਸਬਜ਼ੀ ਦੀ ਪਹਿਲੀ ਫ਼ਸਲ, ਮੰਦਰ ਦੇ ਲੰਗਰ ਵਿਚ ਪਹੁੰਚਾ ਦਿੱਤੀ ਜਾਂਦੀ ਹੈ।

ਤਿਰੁਚਿਰਾਪੱਲੀ ਜ਼ਿਲੇ ਦੇ ਤੇਨਬਰੰਦੂ ਨਾਮੀ ਅਸਥਾਨ ਉੱਤੇ ਇਹ ਰਿਵਾਜ ਹੈ ਕਿ ਜੇ

ਵਿਆਹ ਦਾ ਸਨੇਹਾ ਲੈ ਕੇ ਜਾਣ ਵਾਲੇ ਬੰਦੇ ਦੇ ਰਾਹ ਵਿਚ ਬਾਂਸ, ਬਾਲਣ ਦੀਆਂ ਲੱਕੜਾਂ ਜਾਂ ਰੀਂਗਣ ਵਾਲੇ ਜੀਵ ਆ ਜਾਣ ਜਾਂ ਹਿਰਨ ਦੀ ਅਵਾਜ਼ ਉਸ ਦੇ ਕੰਨੀਂ ਪੈ ਜਾਵੇ ਤਾਂ ਉਹ ਮੁੜ ਆਉਂਦਾ ਹੈ।

**ਕੁੱਝ ਫੁਟਕਲ ਵਿਸ਼ਵਾਸ**

ਕੁੜਿਆਂ ਜਿਉਂ-ਜਿਉਂ ਵੱਡੀਆਂ ਹੁੰਦੀਆਂ ਜਾਂਦੀਆਂ ਹਨ ਤਿਉਂ-ਤਿਉਂ ਉਹ ਘਰ ਦੀ ਸਫ਼ਾਈ, ਭਾਂਡੇ ਮਾਂਜਣੇ ਤੇ ਸੁੱਘੜ ਸਵਾਣੀਆਂ ਦੀ ਤਰ੍ਹਾਂ ਕਈ ਹੋਰ ਗੱਲਾਂ ਵੀ ਸਿੱਖ ਜਾਂਦੀਆਂ ਹਨ। ਮਾਵਾਂ, ਕੁੜੀਆਂ ਨੂੰ ਸਿਖਾਉਂਦੀਆਂ ਹਨ ਕਿ ਝਾੜੂ ਫੇਰਦਿਆਂ ਘਰ ਦਾ ਸਾਰਾ ਕੂੜਾ ਹੂੰਝ ਕੇ ਬਾਹਰਲੇ ਢੇਰ ਉੱਤੇ ਸੁੱਟਣਾ ਚਾਹੀਦਾ ਹੈ। ਜੇ ਕੋਈ ਕੁੜੀ ਘਰ ਦੀ ਸਫ਼ਾਈ ਕਰਨ ਪਿੱਛੋਂ ਕਿਸੇ ਨੁੱਕਰ ਵਿਚ ਇਕੱਠਾ ਕਰ ਕੇ ਛੱਡ ਦੇਵੇ ਤਾਂ ਉਸ ਨੂੰ ਕਾਫ਼ੀ ਝਾੜ-ਝੰਬ ਸਹਿਣੀ ਪੈਂਦੀ ਹੈ। ਕਿਹਾ ਜਾਂਦਾ ਹੈ ਕਿ ਜੇ ਉਸ ਦੀ ਇਹੀ ਆਦਤ ਰਹੀ ਤਾਂ ਕਿਸੇ ਤਿਉਹਾਰ ਜਾਂ ਵਿਆਹ-ਸ਼ਾਦੀ ਦੇ ਮੌਕੇ ਉੱਤੇ ਉਸ ਨੂੰ ਵੀ ਇਸੇ ਤਰ੍ਹਾਂ ਨੁੱਕਰ ਵਿਚ ਪਿਆ ਰਹਿਣਾ ਪਵੇਗਾ (ਅਰਥਾਤ ਇਹੋ ਜਿਹੇ ਸਮਾਰੋਹਾਂ ਵੇਲੇ ਉਸ ਨੂੰ ਮਾਹਾਵਾਰੀ ਆ ਜਾਵੇਗੀ ਤੇ ਉਹ ਤਿਉਹਾਰਾਂ ਵਿਚ ਭਾਗ ਨਹੀਂ ਲੈ ਸਕੇਗੀ)। ਘਰ ਜਾਂ ਵਿਹੜੇ ਦੀ ਕਿਸੇ ਨੁੱਕਰ ਵਿਚ ਕੂੜਾ ਜਮਾਂ ਹੋਣਾ, ਘਰ ਵਾਲੀ ਦੀ ਨਾਲਾਇਕੀ ਤੋਂ ਛੁੱਟ ਘਰ ਵਾਲੇ ਦੀ ਸੰਪੱਤੀ ਦੇ ਨੁਕਸਾਨ, ਕਰਜ਼ੇ ਤੇ ਹੋਰ ਅਸ਼ੁਭ ਸਮਾਚਾਰਾਂ ਦਾ ਸੂਚਕ ਮੰਨਿਆ ਜਾਂਦਾ ਹੈ।

ਟੁੱਟੇ ਹੋਏ ਸ਼ੀਸ਼ੇ ਦੀ ਵਰਤੋਂ, ਆਮ ਤੌਰ ਉੱਤੇ, ਨਹੀਂ ਕੀਤੀ ਜਾਂਦੀ।

ਸੱਜੀ ਹਥੇਲੀ ਵਿਚ ਖੁਰਕ ਹੋਵੇ ਤਾਂ ਮਾਇਆ ਦੀ ਪ੍ਰਾਪਤੀ ਹੁੰਦੀ ਹੈ। ਸਖ਼ਤ ਹੁਨਾਲ ਦੇ ਦਿਨਾਂ ਵਿਚ ਮੀਂਹ ਦੇ ਛਿੱਟੇ ਪੈ ਜਾਣ ਤਾਂ ਆਉਂਦੇ ਵਰ੍ਹੇ ਵਿਚ ਖੁਸ਼ਹਾਲੀ ਦੀ ਆਸ ਬੱਝਦੀ ਹੈ। ਸ਼ੁਕਲ ਪੱਖ ਦੇ ਚੌਥੇ ਦਿਨ ਚੰਨ ਦੇ ਦਰਸ਼ਨ, ਚੇਤੇ ਨੂੰ ਨੁਕਸਾਨ ਪਹੁੰਚਾਉਂਦੇ ਹਨ। ਨਵੇਂ ਸਾਲ ਦੇ ਪਹਿਲੇ ਦਿਨ ਕਿਸੇ ਨਾਲ ਉਲਝਣਾ ਜਾਂ ਅਣਸੋਚਿਆ ਖ਼ਰਚਾ ਕਰਨਾ ਪੈ ਜਾਏ ਤਾਂ ਮੰਨਿਆ ਜਾਂਦਾ ਹੈ ਕਿ ਸਾਰਾ ਵਰ੍ਹਾ ਇਹ ਝਗੜੇ ਤੇ ਖ਼ਰਚੇ ਹੁੰਦੇ ਹੀ ਰਹਿਣਗੇ।

ਦੰਦਾਂ ਨਾਲ ਨਹੁੰ ਖਾਣੇ, ਲੋੜ ਤੋਂ ਬਿਨਾਂ ਪਾਣੀ ਵਗਾਉਣਾ, ਮੁੜ-ਮੁੜ ਕੇ ਪੈਰ ਛੰਡਣੇ ਤੇ ਘਰ ਵਿਚ ਕੱਛੂਕੁੰਮੇ ਦਾ ਪ੍ਰਵੇਸ਼ ਗ਼ਰੀਬੀ ਦੇ ਸੂਚਕ ਮੰਨੇ ਜਾਂਦੇ ਹਨ। ਪੈਰ ਉੱਤੇ ਪੈਰ ਰੱਖ ਕੇ ਜਾਂ ਗੋਡਿਆਂ ਦੁਆਲੇ ਕੜਿੰਘੜੀ ਪਾ ਕੇ ਬੈਠਣ ਨੂੰ ਮੌਤ ਨਾਲ ਜੁੜੀਆਂ ਆਦਤਾਂ ਦੱਸਿਆ ਜਾਂਦਾ ਹੈ।

ਕੋਰੇ ਕੱਪੜਿਆਂ ਨੂੰ ਪਾਉਣ ਤੋਂ ਪਹਿਲਾਂ, ਹੋਣੀ ਨੂੰ ਟਾਲਣ ਲਈ, ਦੁਹਾਂ ਸਿਰਿਆਂ ਉੱਤੇ ਹਲਦੀ ਦੇ ਨਿਸ਼ਾਨ ਲਾ ਦਿੱਤੇ ਜਾਂਦੇ ਹਨ। ਗਾਂ ਤੇ ਘੋੜਾ ਅਜਿਹੇ ਜਾਨਵਰ ਹਨ ਜੋ ਮਨੁੱਖ ਦੇ ਭਵਿੱਖ ਨੂੰ ਚੰਗਾ ਜਾਂ ਮਾੜਾ ਬਣਾ ਸਕਦੇ ਹਨ।

ਸੂਰਜ ਡੁੱਬਣ ਪਿੱਛੋਂ ਦੀਵਾ ਬਾਲਣ ਜਾਂ ਬਿਜਲੀ ਜਗਾਉਣ ਉੱਤੇ ਲੋਕ ਭਗਵਾਨ ਦੀ ਪ੍ਰਾਰਥਨਾ ਕਰਦੇ ਹਨ ਤੇ ਹਨੇਰੇ ਵਿੱਚੋਂ ਚਾਨਣ ਲਿਆਉਣ ਲਈ ਈਸ਼ਵਰ ਦਾ ਧੰਨਵਾਦ ਕਰਦੇ ਹਨ। ਦਿਨ ਚੜ੍ਹਦੇ ਸਾਰ ਸੂਰਜ ਦੀ ਬੰਦਗੀ ਕੀਤੀ ਜਾਂਦੀ ਹੈ।

ਦਸਤਾਵੇਜ਼ਾਂ ਵਿਚ ਕੋਈ ਗ਼ਲਤੀ ਹੋ ਜਾਏ ਤਾਂ ਮਿਟਾਈ ਨਹੀਂ ਜਾਂਦੀ। ਉਸ ਦੀ ਥਾਂ ਅੰਤਲੀ ਸਤਰ ਵਿਚ ਤਬਦੀਲੀਆਂ ਤੇ ਸੋਧਾਂ ਦੱਸ ਦਿੱਤੀਆਂ ਜਾਂਦੀਆਂ ਹਨ, ਕਿਉਂਕਿ ਮੰਨਿਆ

ਜਾਂਦਾ ਹੈ ਕਿ ਦਸਤਾਵੇਜ਼ ਵਿਚ ਕੋਈ ਕੱਟ-ਵੱਢ ਅਸ਼ੁਭ ਹੁੰਦੀ ਹੈ। ਇਸ ਦੇ ਉਲਟ ਜੇ ਦਸਤਾਵੇਜ਼ ਉੱਤੇ ਅਚਾਨਕ ਸਿਆਹੀ ਡੁੱਲ੍ਹ ਜਾਏ ਤਾਂ ਇਸ ਨੂੰ ਚੰਗਾ ਸ਼ਗਨ ਸਮਝਿਆ ਜਾਂਦਾ ਹੈ।

ਚੋਰ ਦੀ ਪਛਾਣ ਲਈ ਪਿੰਡਾਂ ਵਿਚ ਇਕ ਗੁੰਝਲਦਾਰ ਪ੍ਰਕਿਰਿਆ ਚਾਲੂ ਹੈ। 'ਦੇਵਾਂਗੂ' ਨਾਮੀ ਪ੍ਰਾਣੀ ਦੀਆਂ ਹੱਡੀਆਂ ਦੇ ਚੂਰੇ ਵਿਚ ਮੋਈ ਹੋਈ ਤੀਵੀਂ ਦੀ ਖੋਪੜੀ ਦਾ ਚੂਰਨ ਤੇ ਹਰਾ ਕਪੂਰ ਮਿਲਾ ਕੇ ਇਕ ਰੰਗੀਨ ਲੇਵੀ ਬਣਾ ਲਈ ਜਾਂਦੀ ਹੈ ਤੇ ਉਸ ਨੂੰ ਖਾਣ ਵਾਲੇ ਪਾਨ ਉੱਤੇ ਚੋਪੜ ਦਿੱਤਾ ਜਾਂਦਾ ਹੈ। ਇਸ ਨਾਲ ਉਹ ਸ਼ੀਸ਼ੇ ਵਾਂਗ ਲਿਸ਼ਕਣ ਲਗ ਪੈਂਦਾ ਹੈ। ਇਸ ਸ਼ੀਸ਼ੇ ਵਿਚ ਵੇਖਣ ਨਾਲ ਚੋਰ ਦਾ ਮੁਹਾਂਦਰਾ, ਉਸ ਦੇ ਖ਼ਾਸ ਖ਼ਾਸ ਲੱਛਣ ਤੇ ਉਸ ਦੇ ਆਉਣ-ਜਾਣ ਦੀ ਦਿਸ਼ਾ ਦਾ ਗਿਆਨ ਹੋ ਜਾਂਦਾ ਹੈ।

## *ਜਾਦੂ-ਟੂਣੇ ਤੇ ਇਲਾਜ*

### ਜਾਦੂ-ਟੂਣੇ

ਜਾਦੂਗਰੀ ਦਾ ਪੇਸ਼ਾ ਕਰਨ ਵਾਲੇ ਗਲੀਆਂ ਦੇ ਮੋੜਾਂ ਉੱਤੇ ਜਾਂ ਸੜਕ ਦੇ ਕੰਢੇ ਭੀੜ ਇਕੱਠੀ ਕਰ ਕੇ ਆਪਣੇ ਤਮਾਸ਼ੇ ਵਿਖਾਉਂਦੇ ਰਹਿੰਦੇ ਹਨ। ਇਹ ਲੋਕ ਰੋਗਾਂ ਦਾ ਇਲਾਜ ਕਰਨ ਦਾ ਦਾਅਵਾ ਵੀ ਕਰਦੇ ਹਨ। ਭਾਰਤੀ ਜਾਦੂਗਰਾਂ ਦਾ 'ਰੋਪ-ਟ੍ਰਿਕ' ਸਾਰੀ ਦੁਨੀਆ ਵਿਚ ਮਸ਼ਹੂਰ ਹੈ। ਕਿਸੇ ਬੰਦੇ ਦਾ ਗਲਾ ਜਾਂ ਜੀਭ ਕੱਟ ਕੇ ਉਸ ਨੂੰ ਬੁਲਵਾਉਣਾ ਜਾਂ ਕਾਗ਼ਜ਼ਾਂ ਦੇ ਦਸਤਿਆਂ ਦੇ ਦਸਤੇ ਖਾ ਜਾਣੇ, ਮੂੰਹ ਨਾਲ ਥੁੱਕ ਕੇ ਫੁੱਲਾਂ ਦੇ ਢੇਰ ਜਾਂ ਨਾਰੀਅਲ ਪੈਦਾ ਕਰ ਦੇਣੇ, ਇਨ੍ਹਾਂ ਦੀਆਂ ਕੁੱਝ ਹੋਰ ਪ੍ਰਸਿੱਧ ਜੁਗਤਾਂ ਹਨ।

### ਇਲਾਜ

ਯੂਰਪ ਦੇ ਲੋਕਾਂ ਦੇ ਭਾਰਤ ਵਿਚ ਆਉਣ ਤੋਂ ਪਹਿਲਾਂ, ਭਾਰਤ ਦੇ ਕਈ ਹੋਰ ਭਾਗਾਂ ਦੀ ਤਰ੍ਹਾਂ, ਤਮਿਲਨਾਡੂ ਵਿਚ ਵੀ, ਔਖਧ ਵਿਗਿਆਨ ਕਾਫ਼ੀ ਉੱਨਤ ਸੀ। ਇਸ ਵਿਸ਼ੇ ਉੱਤੇ ਤਾੜ-ਪੱਤਰਾਂ ਉੱਤੇ ਲਿਖੇ ਪੁਰਾਣੇ ਗ੍ਰੰਥ ਮਿਲ ਜਾਂਦੇ ਹਨ। ਉਸ ਵੇਲੇ ਦੀ ਭਾਰਤੀ ਪਰੰਪਰਾ ਅਨੁਸਾਰ ਇਸ ਵਿਦਿਆ ਦੀ ਜਾਣਕਾਰੀ ਲਈ ਸੂਤਰ-ਰੂਪ ਵਿਚ ਤੇ ਕਾਵਿ-ਬੱਧ ਰੂਪ ਵਿਚ ਰਚਨਾਵਾਂ ਤਿਆਰ ਹੋਈਆਂ। ਤੰਜਾਉਰ ਦੇ ਸਰਸਵਤੀ ਮਹੱਲ ਪੁਸਤਕਾਲੇ ਵਿਚ ਇਨ੍ਹਾਂ ਪੁਰਾਣੀਆਂ ਲਿਖਤਾਂ ਦਾ ਬੜਾ ਵੱਡਾ ਸੰਗ੍ਰਹਿ ਸਾਂਭਿਆ ਪਿਆ ਹੈ।

ਤਮਿਲਨਾਡੂ ਵਿਚ ਇਸ ਵਿਦਿਆ ਦੀ ਸਭ ਤੋਂ ਵੱਧ ਉੱਨਤੀ ਸਿੱਧਾਂ ਦੇ ਰਾਹੀਂ ਹੋਈ। ਇਸ ਨੂੰ ਸਾਡੀ ਗਿਆਨ-ਵਿਗਿਆਨ ਪਰੰਪਰਾ ਦਾ ਬੜਾ ਵੱਡਾ ਵਰਦਾਨ ਮੰਨਣਾ ਚਾਹੀਦਾ ਹੈ। ਭੂਤ-ਕਾਲ ਦੇ ਸੁਨਹਿਰੀ ਜੁਗ ਵਿਚ ਰਹਿਣ ਵਾਲੇ ਇਨ੍ਹਾਂ ਸਿੱਧਾਂ ਨੇ ਔਖਧ-ਵਿਗਿਆਨ ਦਾ ਹਰ ਪੱਖੋਂ ਵਿਕਾਸ ਕੀਤਾ ਸੀ। ਇਨ੍ਹਾਂ ਦੀ ਗਿਣਤੀ 18 ਮੰਨੀ ਜਾਂਦੀ ਹੈ। ਇਨ੍ਹਾਂ ਨੂੰ ਉੱਚ-ਕੋਟੀ ਦੀਆਂ ਬੁੱਧੀਮਾਨ ਆਤਮਾਵਾਂ ਮੰਨਿਆ ਜਾਂਦਾ ਹੈ। ਤਮਿਲ ਲੋਕ-ਵਿਸ਼ਵਾਸ ਅਨੁਸਾਰ ਇਹ ਸਿੱਧ ਲੋਕ ਬੜੇ ਉੱਚੇ ਦਰਜੇ ਦੇ ਵੈਦ ਹੀ ਨਹੀਂ, ਮਹਾਨ ਦਾਰਸ਼ਨਿਕ ਵੀ ਸਨ ਅਤੇ ਸਰੀਰ-ਰਚਨਾ ਸ਼ਾਸਤਰ ਅਤੇ ਰਸਾਇਣ, ਆਦਿ ਦੇ ਬੜੇ ਵੱਡੇ ਵਿਦਵਾਨ ਸਨ। ਉਹ ਦੂਰ-ਦੂਰ ਤੁਰ

ਫਿਰ ਕੇ ਬਹੁਮੁਖੀ ਤੇ ਵਿਆਪਕ ਅਨੁਭਵ ਪ੍ਰਾਪਤ ਕਰ ਲੈਂਦੇ ਸਨ। ਸਾਦਾ ਰਹਿਣ-ਸਹਿਣ ਤੇ ਉੱਚ ਵਿਚਾਰਾਂ ਲਈ ਉਨ੍ਹਾਂ ਦੀ ਸਾਰੇ ਸਮਾਜ ਵਿਚ ਮਾਨਤਾ ਸੀ। ਹਰ ਤਰ੍ਹਾਂ ਦੀ ਵਿਦਿਆ-ਪ੍ਰਾਪਤੀ ਤੋਂ ਛੁੱਟ, ਉਹ ਘਟੀਆ ਧਾਤਾਂ ਨੂੰ ਸੋਨੇ ਵਿਚ ਬਦਲਣਾ ਵੀ ਜਾਣਦੇ ਸਨ।

ਸੰਕੇਤਮਈ ਔਖੀ ਭਾਸ਼ਾ ਵਿਚ ਲਿਖੇ ਹੋਏ ਔਖਧ-ਵਿਗਿਆਨ ਦੇ ਮੂਲ ਗ੍ਰੰਥ ਇਨ੍ਹਾਂ ਸਿੱਧਾਂ ਦੇ ਹੀ ਰਚੇ ਹੋਏ ਹਨ। ਸਿੱਧ-ਰਸਾਇਣ ਵਿਚ ਸੰਖੀਏ ਦਾ ਬੜਾ ਮਹਤ੍ਵਪੂਰਨ ਅਸਥਾਨ ਹੈ। ਇਹ ਮੰਨਿਆ ਜਾਂਦਾ ਹੈ ਕਿ 64 ਤਰ੍ਹਾਂ ਦੇ ਵੱਖਰੇ-ਵੱਖਰੇ ਸੰਖੀਏ ਵਰਤਣ ਨਾਲ ਸਿੱਧ ਲੋਕ ਕਿਸੇ ਵੀ ਬੰਦੇ ਨੂੰ ਲੰਮੀ ਉਮਰ ਤੇ ਜਵਾਨੀ ਪ੍ਰਦਾਨ ਕਰ ਸਕਦੇ ਸਨ। ਤਮਿਲ ਲੋਕਾਂ ਦੇ ਮਨ ਵਿਚ ਇਹ ਗੱਲ ਘਰ ਕਰ ਚੁੱਕੀ ਹੈ ਕਿ ਐਸਾ ਕੋਈ ਰੋਗ ਨਹੀਂ, ਜਿਸ ਨੂੰ ਸਿੱਧ ਅੱਛਾ ਨਹੀਂ ਸਨ ਕਰਦੇ। ਉਨ੍ਹਾਂ ਦੀਆਂ ਅਨੇਕ ਯੋਗਤਾਵਾਂ ਵਿੱਚੋਂ ਇਕ ਯੋਗਤਾ ਇਹ ਵੀ ਸੀ ਕਿ ਉਹ ਕੁੱਝ ਪਲਾਂ ਲਈ ਮੋਏ ਹੋਏ ਵਿਅਕਤੀ ਦਾ ਕਿਸੇ ਜਿਉਂਦੇ ਬੰਦੇ ਦੇ ਸਰੀਰ ਵਿਚ ਪ੍ਰਵੇਸ਼ ਕਰਾ ਸਕਦੇ ਸਨ। ਇਹ ਵਿਦਿਆ ਮੋਏ ਹੋਏ ਵਿਅਕਤੀਆਂ ਪਾਸੋਂ ਜ਼ਰੂਰੀ ਜਾਣਕਾਰੀ ਪ੍ਰਾਪਤ ਕਰਨ ਲਈ ਸਹਾਇਕ ਹੁੰਦੀ ਸੀ।

ਇਸ ਤਰ੍ਹਾਂ, ਤ੍ਰਿਕਾਲਦਰਸ਼ੀ ਸਿੱਧ ਆਪਣੀ ਮਰਜ਼ੀ ਨਾਲ ਜੀਉਂਦੇ ਤੇ ਆਪਣੀ ਮਰਜ਼ੀ ਨਾਲ ਮਰ ਸਕਦੇ ਸਨ। ਇਸ ਵਿਸ਼ਵਾਸ ਨੇ ਇਸ ਮਾਨਤਾ ਨੂੰ ਜਨਮ ਦਿੱਤਾ ਹੈ ਕਿ ਉਸ ਜੁਗ ਦੇ ਇਹ 18 ਸਿੱਧ ਅੱਜ ਵੀ ਜੀਉਂਦੇ ਹਨ, ਪਰ ਉਨ੍ਹਾਂ ਨੂੰ ਛਾਣਨਾ ਸੰਭਵ ਨਹੀਂ ਕਿਉਂਕਿ ਉਹ ਤਰ੍ਹਾਂ-ਤਰ੍ਹਾਂ ਦੇ ਰੂਪ ਬਦਲ ਕੇ ਆਮ ਲੋਕਾਂ ਵਿਚ ਘੁਲ-ਮਿਲ ਜਾਂਦੇ ਹਨ। ਕਈ ਤਰ੍ਹਾਂ ਦੀਆਂ ਜੜੀਆਂ-ਬੂਟੀਆਂ ਖਾ ਕੇ ਡੂੰਘੀ ਸਮਾਧੀ ਵਿਚ ਲੀਨ ਹੋ ਜਾਣ ਦੀ ਸ਼ਕਤੀ ਵੀ ਉਨ੍ਹਾਂ ਵਿਚ ਹੈ ਸੀ। 'ਗਮਨ ਓਡੀ' ਨਾਂ ਦੀ ਰਹੱਸਮਈ ਰਸਾਇਣ ਦੀ ਸਹਾਇਤਾ ਨਾਲ ਚੱਲ-ਸਮਾਧੀ ਪ੍ਰਾਪਤ ਕਰ ਕੇ, ਇਹ ਲੋਕ ਆਕਾਸ਼ ਵਿਚ ਵੀ ਉੱਡ ਸਕਦੇ ਹਨ।

ਇਹ ਕਈ ਥਾਂ ਲਿਖਿਆ ਮਿਲਦਾ ਹੈ ਕਿ ਕੰਜਮਲਈ (ਜ਼ਿਲਾ ਸੇਲਮ) ਵਿਚ ਰਹਿਣ ਵਾਲੇ ਸਿੱਧ ਘਟੀਆ ਧਾਤਾਂ ਨੂੰ ਸੋਨੇ ਵਿਚ ਬਦਲ ਸਕਦੇ ਸਨ। ਸੇਲਮ ਦੇ ਲੋਹੇ ਦੇ ਕਾਰਖ਼ਾਨੇ ਕੋਲ ਹੁਣ ਵੀ ਇਡੁਮੱਤਨੁਰ ਨਾਂ ਦਾ ਪਿੰਡ ਵੱਸਦਾ ਹੈ। ਲੋਕਾਂ ਦਾ ਕਹਿਣਾ ਹੈ ਕਿ ਏਥੋਂ ਦੇ ਸਿੱਧਾਂ ਦੇ ਚਮਤਕਾਰਾਂ ਨਾਲ ਬਣਿਆ ਸੋਨਾ ਦੱਸ ਵਿੱਚੋਂ ਸੱਤ ਹਿੱਸੇ ਖਰਾ ਸਾਬਤ ਹੋਇਆ ਸੀ, ਜਦਕਿ ਖਾਣ ਵਿੱਚੋਂ ਨਿਕਲਿਆ ਸੋਨਾ ਸ਼ੁੱਧ ਕਰਨ ਉੱਪਰੰਤ ਦਸ ਵਿਚੋਂ ਦਸ ਹਿੱਸੇ ਖਰਾ ਹੁੰਦਾ ਹੈ।

ਅੱਜ ਵੀ ਇਹ ਮੰਨਿਆ ਜਾਂਦਾ ਹੈ ਕਿ ਸਿੱਧਾਂ ਵਿਚ, ਨਾਸਤਕਾਂ ਦੇ ਸਰੀਰ ਵਿਚ ਨੂੰਹੇਂ ਦੇ ਡੰਗ ਵਾਲੀਆਂ ਚੀਸਾਂ ਪੈਦਾ ਕਰਨ, ਆਕਾਸ਼ ਵਿੱਚੋਂ ਬਭੂਤ ਜਾਂ ਨਾਰੀਅਲ ਵਸਾ ਦੇਣ, ਉਂਗਲੀ ਵਿੱਚੋਂ ਪਾਈ ਅੰਗੂਠੀ ਲੋਪ ਕਰ ਦੇਣ, ਬੰਦ ਮੁੱਠੀ ਵਿਚ ਫੁੱਲ ਭਰ ਦੇਣ ਤੇ ਗੁੰਗਿਆਂ ਨੂੰ ਬੋਲਣ ਲਾ ਦੇਣ ਦੀ ਸਮਰੱਥਾ ਵੀ ਹੁੰਦੀ ਸੀ। ਵਿਸ਼ਵਾਸੀ ਭਗਤ ਤਾਂ ਇਹ ਕਹਿੰਦੇ ਸੁਣੇ ਗਏ ਹਨ ਕਿ ਇਹ ਚਮਤਕਾਰ ਸਾਧਕ ਦੀ ਸ਼ਰਧਾ ਉੱਤੇ ਆਧਾਰਿਤ ਹੁੰਦੇ ਹਨ। ਉਹ ਜਿੰਨੀ ਡੂੰਘੀ ਸ਼ਰਧਾ ਨਾਲ ਸਿੱਧਾਂ ਉੱਤੇ ਵਿਸ਼ਵਾਸ ਕਰੇਗਾ, ਓਨੀ ਹੀ ਡੂੰਘੀ ਪ੍ਰਤੀਤੀ ਉਸ ਨੂੰ ਹੋਵੇਗੀ।

ਕਈ ਸਿੱਧ ਹੁਨਾਲ ਦੇ ਦਿਨਾਂ ਵਿਚ ਲੂਣ ਦੀਆਂ ਕਿਆਰੀਆਂ ਵਿਚ ਮਿਲਣ ਵਾਲੀ ਇਕ ਚਿੱਟੀ ਰਸਾਇਣ, ਦਵਾਈਆਂ ਬਣਾਉਣ ਲਈ ਵਰਤਦੇ ਸਨ, ਪਰ ਸਿੱਧਾਂ ਦੇ ਔਖਧ-

ਵਿਗਿਆਨ ਦੀ ਮਸ਼ਹੂਰੀ ਉਨ੍ਹਾਂ ਦੀਆਂ ਜੜੀਆਂ-ਬੂਟੀਆਂ ਦੇ ਗਿਆਨ ਅਤੇ ਭਸਮਾਂ ਦੀ ਵਰਤੋਂ ਉੱਤੇ ਟਿਕੀ ਹੋਈ ਹੈ। ਜੜੀਆਂ-ਬੂਟੀਆਂ ਨਾਲ ਉਨ੍ਹਾਂ ਦਾ ਏਨਾ ਨੇੜੇ ਦਾ ਸੰਬੰਧ ਬਣ ਗਿਆ ਸੀ ਕਿ ਉਹ ਇਨ੍ਹਾਂ ਨਾਲ ਗੱਲ-ਬਾਤ ਕਰ ਸਕਦੇ ਸਨ ਤੇ ਕਈ ਤਰ੍ਹਾਂ ਦੀਆਂ ਧਾਤਾਂ ਦੀਆਂ ਭਸਮਾਂ ਬਣਾ ਕੇ ਛੇਤੀ ਅਸਰ ਕਰਨ ਵਾਲੀਆਂ ਦਵਾਈਆਂ ਬਣਾਉਂਦੇ ਸਨ।

18 ਸਿੱਧਾਂ ਵਿੱਚੋਂ ਪਹਿਲੇ ਦੂਹਾਂ, ਨੰਦੀ ਤੇਵਰ ਤੇ ਅਗਸਤ੍ਯ ਨੇ, ਜੜੀਆਂ-ਬੂਟੀਆਂ ਦੀਆਂ ਦਵਾਈਆਂ ਦੀ ਖਮਤਾ ਦਾ ਗਿਆਨ, ਤਜਰਬੇ ਕਰ ਕਰ ਕੇ ਪ੍ਰਾਪਤ ਕੀਤਾ ਸੀ। ਉਸ ਜੁਗ ਵਿਚ ਚੱਲਦੀ ਇਕ ਅਖੌਤ ਵਿਚ ਵੀ ਇਹੀ ਗੱਲ ਕਹੀ ਹੋਈ ਮਿਲਦੀ ਹੈ: "ਜਿਸ ਨੇ ਆਪਣੇ ਰੋਗੀਆਂ ਉੱਤੇ ਹਜ਼ਾਰਾਂ ਜੜੀਆਂ-ਬੂਟੀਆਂ ਅਜ਼ਮਾਈਆਂ ਹੋਣ, ਉਹੀ ਸਫਲ ਵੈਦ ਬਣ ਸਕਦਾ ਹੈ।" ਜਦੋਂ ਕਿਸੇ ਜੜੀ-ਬੂਟੀ ਦਾ ਰੋਗ-ਨਾਸ਼ਕ ਗੁਣ ਸਿੱਧ ਹੋ ਜਾਂਦਾ ਸੀ ਤਾਂ ਸਿੱਧ ਲੋਕ ਉਸ ਦੇ ਬੂਟੇ ਨੂੰ ਉੱਚੀਆਂ ਪਹਾੜੀਆਂ ਅਤੇ ਦੁਰਗਮ ਥਾਵਾਂ ਉੱਤੇ ਬੀਜ ਦੇਂਦੇ ਸਨ।

ਤਮਿਲਨਾਡੂ ਦੇ ਕਈ ਇਲਾਕੇ ਜੜ੍ਹੀਆਂ-ਬੂਟੀਆਂ ਦੀ ਪੈਦਾਵਾਰ ਲਈ ਮਸ਼ਹੂਰ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਇਨ੍ਹਾਂ ਬੂਟੀਆਂ ਵਿੱਚੋਂ ਕਈਆਂ ਵਿਚ ਕਾਇਆ-ਕਲਪ ਦੀ ਸ਼ਕਤੀ ਮੌਜੂਦ ਹੈ। ਸੇਲਮ ਦੇ ਕੋਲ ਇਨਮਪਿੱਲਈ ਨਾਮਕ ਇਕ ਪਿੰਡ ਹੈ। ਇਸ ਦਾ ਅਰਥ ਹੈ 'ਨੌਜਵਾਨ'। ਦੰਦ-ਕਥਾ ਇਹ ਹੈ ਕਿ ਇਕ ਵਾਰ ਪਿੰਡ ਦੇ ਬਾਹਰ-ਵਾਰ ਜੰਗਲ ਵਿਚ ਕਿਸੇ ਤਪੀਸ਼ਰ ਨੇ ਆਪਣੇ ਬੁੱਢੇ ਚੇਲੇ ਨਾਲ ਆ ਡੇਰੇ ਲਾਏ। ਸਮਾਧੀ ਵਿਚ ਲੀਨ ਹੋਣ ਤੋਂ ਪਹਿਲਾਂ ਉਸ ਨੇ ਆਪਣੇ ਚੇਲੇ ਨੂੰ ਭੋਜਨ ਬਣਾਉਣ ਲਈ ਕਿਹਾ। ਚੇਲੇ ਨੇ ਚੌਲ ਬਣਾਏ ਤੇ ਕੋਲ ਦੇ ਇਕ ਬੂਟੇ ਦੀ ਇਕ ਟਾਹਣੀ ਤੋੜ ਕੇ ਚੋਲਾਂ ਨੂੰ ਹਿਲਾਇਆ। ਟਾਹਣੀ ਲਗਦੇ ਸਾਰ ਚੌਲ ਕਾਲੇ ਹੋ ਗਏ। ਚੇਲੇ ਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਤੇ ਗੁਰੂ ਜੀ ਦੇ ਕ੍ਰੋਧ ਤੋਂ ਬਚਣ ਲਈ ਚੌਲਾਂ ਨੂੰ ਆਪ ਖਾ ਗਿਆ। ਖਾਂਦੇ ਸਾਰ ਉਹ ਬੁੱਢਾ ਇਕ ਸੁੰਦਰ ਤੇ ਬਲਵਾਨ ਨੌਜਵਾਨ ਬਣ ਗਿਆ। ਸਮਾਧੀ ਖੁੱਲ੍ਹਣ ਉੱਤੇ ਗੁਰੂ ਨੇ ਚੇਲੇ ਕੋਲੋਂ ਸਾਰੀ ਗੱਲ ਸੁਣੀ ਤੇ ਬਚਿਆ-ਖੁਚਿਆ ਭੱਤ ਖਾ ਕੇ ਉਹ ਵੀ ਜਵਾਨ ਹੋ ਗਿਆ। ਇਸ ਘਟਨਾ ਦੇ ਕਾਰਨ ਹੀ ਇਸ ਪਿੰਡ ਦਾ ਨਾਂ 'ਇਲਮਪਿੱਲਈ' ਰੱਖ ਦਿੱਤਾ ਗਿਆ। ਅੱਜ ਵੀ ਕੁੱਝ ਧਨੀ ਲੋਕ ਕਾਮ ਵਿਚ ਵਾਧੇ ਲਈ 'ਤੰਗ ਵਸਪਮ' (ਸੋਨੇ ਦੀ ਭਸਮ) ਖਾਂਦੇ ਹਨ। ਇਹ ਮੰਨਿਆਂ ਜਾਂਦਾ ਹੈ ਕਿ ਇਸ ਨਾਲ ਬੁਢਾਪੇ ਦੀਆਂ ਕਮਜ਼ੋਰੀਆਂ ਦੂਰ ਹੋ ਜਾਂਦੀਆਂ ਤੇ ਜਵਾਨੀ ਮੁੜ ਆਉਂਦੀ ਹੈ।

ਸਿੱਧ ਲੋਕ ਮਾਲਿਸ਼ ਲਈ ਤੇਲ, ਆਦਿ ਦੀ ਵਰਤੋਂ ਕਰਦੇ ਸਨ। 'ਕਰਿਸਿਰਗਲੰਗੱਨੀ' ਨਾਮੀ ਬੂਟੀ ਦੇ ਸਤ ਵਿਚ ਤੇਲ ਮਿਲਾ ਕੇ ਸਰੀਰ ਉੱਤੇ ਮਾਲਸ਼ ਕੀਤੀ ਜਾਏ ਤਾਂ ਚਮੜੀ ਦੇ ਸਾਰੇ ਰੋਗ ਹਟ ਜਾਂਦੇ ਹਨ। ਸਰਦੀ ਤੇ ਜ਼ੁਕਾਮ ਆਦਿ ਵਿਚ ਅਰਿੰਡ ਦੇ ਤੇਲ ਦੀਆਂ ਇਕ-ਦੋ ਬੂੰਦਾਂ ਨੱਕ ਵਿਚ ਪਾਉਣ ਨਾਲ ਲਾਭ ਹੁੰਦਾ ਹੈ। ਕੁੱਝ ਖ਼ਾਸ ਜੜੀਆਂ ਨਾਲ ਬਣਾਇਆ ਹੋਇਆ ਤੇਲ ਦਮੇ ਦਾ ਪੱਕਾ ਇਲਾਜ ਮੰਨਿਆ ਜਾਂਦਾ ਹੈ। ਜੜੀਆਂ-ਬੂਟੀਆਂ ਨਾਲ ਬਣਾਏ ਲੇਪ ਨਾਲ ਟੁੱਟੀਆਂ ਹੋਈਆਂ ਹੱਡੀਆਂ ਜੋੜਨ ਦੀ ਵਿਦਿਆ ਇਸ ਦੇਸ ਵਿਚ ਪੁਰਾਣੇ ਸਮੇਂ ਤੋਂ ਚੱਲੀ ਆ ਰਹੀ ਹੈ। ਹੱਡੀ ਜੋੜਨ ਵਾਲੇ ਪੁਰਾਣੀ ਵੰਨਗੀ ਦੇ ਜੱਰਾਹ ਅੱਜ ਵੀ ਲੋਕਾਂ ਵਿਚ ਕਾਫ਼ੀ ਪਸੰਦ ਕੀਤੇ ਜਾਂਦੇ ਹਨ ਤੇ ਉਨ੍ਹਾਂ ਦਾ ਕੰਮ ਕਾਫ਼ੀ ਜ਼ੋਰ-ਸ਼ੋਰ ਨਾਲੋਂ ਚੱਲਦਾ ਹੈ। ਕਾਰਈਕੁਡੀ ਦੇ ਕੋਲ ਤੁਲਾਵੂਰ, ਤਿਰੂਚਿਰਾਪੱਲੀ ਦਾ ਪਲੱਕਰਈ ਪ੍ਰਦੇਸ਼, ਕੋਇੰਬਤੂਰ ਦਾ ਤੇ ਲੰਗੁਪਲਯਮ ਨਾਮੀ ਉਪ ਨਗਰ ਤੇ ਮਦਰਾਸ ਦੇ ਨੇੜੇ ਆਂਧ੍ਰ ਪ੍ਰਦੇਸ਼ ਦੀ ਸਰਹੱਦ ਦੇ ਅੰਦਰ

ਪੁਤੁਰ ਨਾਮੀ ਪਿੰਡ ਹੱਡੀਆਂ ਦੇ ਇਸ ਤਰ੍ਹਾਂ ਦੇ ਵੈਦਾਂ ਲਈ ਮਸ਼ਹੂਰ ਹਨ।

ਰੋਗਾਂ ਦੇ ਇਲਾਜ ਲਈ ਤਮਿਲਨਾਡੂ ਵਿਚ ਜੰਤਰਾਂ ਦੀ ਵਰਤੋਂ ਵੀ ਕਾਫ਼ੀ ਹੁੰਦੀ ਹੈ। ਤਾਂਬੇ ਦੇ ਪੱਤਰਿਆਂ ਉੱਤੇ ਉੱਕਰੇ ਹੋਏ ਚਿਤਰ ਹੁੰਦੇ ਹਨ, ਜਿਨ੍ਹਾਂ ਨੂੰ ਤਿਲਿਸਮੀ ਗੁਣਾਂ ਦੇ ਮਾਲਕ ਮੰਨਿਆ ਜਾਂਦਾ ਹੈ। ਇਨ੍ਹਾਂ ਦੇ ਗੰਡੇ ਜਾਂ ਤਵੀਤ ਬਣਾ ਕੇ, ਕਾਲੇ ਧਾਗੇ ਨਾਲ ਬੰਨ੍ਹ ਕੇ, ਬਾਂਹ ਉੱਤੇ ਜਾਂ ਗਲੇ ਵਿਚ ਪਾਏ ਜਾਂਦੇ ਹਨ। ਇਨ੍ਹਾਂ ਵਿਚ ਤਾਂਤ੍ਰਿਕ ਸਮਰੱਥਾ ਭਰਨ ਲਈ ਖ਼ਾਸ ਤਰ੍ਹਾਂ ਦੇ ਮੰਤਰ ਪੜ੍ਹੇ ਜਾਂਦੇ ਹਨ। ਇਹ ਮੰਨਿਆ ਜਾਂਦਾ ਹੈ ਕਿ ਇਸ ਤਰ੍ਹਾਂ ਦਾ ਤੰਤਰ ਧਾਰਨ ਨਾਲ ਸਭ ਤਰ੍ਹਾਂ ਦੇ ਸੰਕਟਾਂ ਤੋਂ ਬਚਾ ਰਹੇਗਾ ਤੇ ਸਰੀਰ ਹਰ ਤਰ੍ਹਾਂ ਦੇ ਰੋਗਾਂ ਤੋਂ ਮੁਕਤ ਹੋਵੇਗਾ।

ਸਿੱਧ, ਬਵਾਸੀਰ ਤੇ ਚੰਬਲ ਦਾ ਇਲਾਜ ਵੀ ਕਰਦੇ ਸਨ। 'ਬੋਗਰ' ਨਾਮੀ ਤਮਿਲ ਧਨਵੰਤਰੀ ਵੱਲੋਂ ਤਿਆਰ ਕੀਤੀਆਂ ਅਨੇਕ ਰਸਾਇਣਾਂ, ਕਈ ਰੋਗਾਂ ਦੇ ਇਲਾਜ ਵਿਚ ਲਾਭਦਾਇਕ ਸਿੱਧ ਹੋਈਆਂ ਸਨ। ਸੋਨੇ-ਚਾਂਦੀ ਦੇ ਤੇ ਹੋਰ ਧਾਤਾਂ ਦੇ ਕੁਸ਼ਤੇ, ਮੋਤੀਆਂ ਤੇ ਮੋਗਿਆਂ ਦੀਆਂ ਦਵਾਈਆਂ ਤੇ ਅਨੇਕਾਂ ਜੜੀਆਂ-ਬੂਟੀਆਂ ਦੇ ਰਸਾਂ ਤੋਂ ਤਿਆਰ ਕੀਤੀਆਂ ਦਵਾਈਆਂ ਹੁਣ ਵੀ ਵਰਤੀਆਂ ਜਾਂਦੀਆਂ ਹਨ। ਮਦੁਰਈ ਜ਼ਿਲੇ ਦੇ 'ਪਲਨੀ' ਨਾਮੀ ਅਸਥਾਨ ਵਿਚ ਇਹ ਦਵਾਈਆਂ ਤਿਆਰ ਕੀਤੀਆਂ ਜਾਂਦੀਆਂ ਹਨ। ਸੌਣ ਤੋਂ ਪਹਿਲਾਂ ਪਿੰਡੇ ਦੀ ਮਾਲਸ਼ ਕਰਨ ਲਈ ਜੜੀਆਂ-ਬੂਟੀਆਂ ਤੋਂ ਬਣਾਏ ਹੋਏ 'ਮਰਮਤਈਲਮ' ਨਾ ਦੇ ਤੇਲ ਦੀ ਵਰਤੋਂ ਹੁੰਦੀ ਹੈ। ਦੂਜੇ ਦਿਨ ਸਵੇਰੇ ਗਰਮ ਪਾਣੀ ਨਾਲ ਨਹਾਉਣ ਉਪਰੰਤ ਬਹੁਤ ਸਾਰੀਆ ਬਿਮਾਰੀਆਂ ਦੇ ਲੱਛਣ ਦੂਰ ਹੁੰਦੇ ਦੇਖੇ ਗਏ ਹਨ।

ਕੁੱਝ ਸਰੀਰਕ ਖੇਚਲਾਂ ਦੂਰ ਕਰਨ ਲਈ ਤਿਲਾਂ ਦੇ ਤੇਲ ਵਿਚ ਹਲਦੀ ਤੇ ਲਾਲ ਮਿਰਚ ਉਬਾਲ ਕੇ ਉਸ ਦਾ ਲੇਪ ਕੀਤਾ ਜਾਂਦਾ ਹੈ ਤੇ ਪਿੱਛੋਂ ਗਰਮ ਪਾਣੀ ਨਾਲ ਇਸ਼ਨਾਨ ਹੁੰਦਾ ਹੈ। ਪੇਚਸ਼ ਦੀ ਸ਼ਿਕਾਇਤ ਹੋਵੇ ਤਾਂ ਉਬਲੇ ਹੋਏ ਜਾਇਫ਼ਲ ਦਾ ਚੂਰਨ ਕੇਲੇ ਨਾਲ ਖਵਾਇਆ ਜਾਂਦਾ ਹੈ। ਕਾਲੀ ਖਾਂਸੀ ਹੋਵੇ ਤਾਂ ਲੂੰਬੜੀ ਦੀ ਚਮੜੀ ਨੂੰ ਚੁੱਲ੍ਹੇ ਵਿਚ ਸਾੜ ਕੇ ਉਸ ਦੀ ਸੁਆਹ ਸ਼ਹਿਦ ਨਾਲ ਚਟਾਈ ਜਾਂਦੀ ਹੈ।

ਚੌਲਾਂ ਦੇ ਆਟੇ ਵਿਚ, ਪੀਠੀ ਹੋਈ ਹਲਦੀ ਮਿਲਾ ਕੇ ਉਬਾਲੀ ਜਾਂਦੀ ਹੈ ਤੇ ਸਰੀਰ ਦੇ ਜਿਸ ਭਾਗ ਉੱਤੇ ਕੋਈ ਫੋੜਾ-ਫਿਨਸੀ ਹੋਵੇ ਉਸ ਉੱਤੇ ਲੇਪ ਕਰ ਕੇ ਪੱਟੀ ਬੰਨ੍ਹ ਦਿੱਤੀ ਜਾਂਦੀ ਹੈ। ਗਲਾ ਖ਼ਰਾਬ ਹੋਵੇ ਤਾ ਮੁਲੱਠੀ ਦੇ ਪੱਤਿਆਂ ਦੇ ਰਸ ਵਿਚ, ਪਾਨ ਉੱਤੇ ਲਾਉਣ ਵਾਲਾ ਚੂਨਾ ਮਿਲਾ ਕੇ ਗਲੇ ਵਿਚ ਲਾਇਆ ਜਾਂਦਾ ਹੈ।

ਅਦਰਕ, ਹਲਦੀ, ਰੀਂਢੇ, ਲਸਣ, ਰਾਈ, ਜਾਇਫਲ, ਲੌਂਗ, ਦਾਲਚੀਨੀ ਤੇ ਹੋਰ ਕਈ ਤਰ੍ਹਾਂ ਦੇ ਮਸਾਲਿਆਂ ਦੀ ਵਰਤੋਂ, ਔਖਧੀਆਂ ਵਾਲੇ ਗੁਣਾ ਕਰਕੇ, ਨਿੱਤ ਦੇ ਖਾਣੇ ਵਿਚ ਕੀਤੀ ਜਾਂਦੀ ਹੈ। ਹਿੰਗ, ਹਲਦੀ ਤੇ ਲੂਣ ਦਾ ਛੌਂਕਾ ਲਾ ਕੇ ਬਿਹੇ ਚੌਲਾਂ ਨੂੰ ਵਰਤਣਾ ਪੁਸ਼ਟੀਦਾਇਕ ਮੰਨਿਆ ਜਾਂਦਾ ਹੈ। ਕੇਲੇ ਦੇ ਬੂਟੇ ਦੀ ਛਿੱਲ, ਮੂਤਰ ਰੋਗਾ ਤੇ ਪ੍ਰੋਸਟੇਟ ਗਲੈਂਡ ਲਈ ਗੁਣਕਾਰੀ ਮੰਨੀ ਜਾਂਦੀ ਹੈ। ਪਾਗਲਾਂ ਦੇ ਇਲਾਜ ਲਈ ਕੋਰਤਾਲਮ ਜਾਂ ਸਮਯਪੁਰਮ ਦੇ ਮੰਦਰਾਂ ਦੀ ਯਾਤਰਾ ਕਰਾਈ ਜਾਂਦੀ ਹੈ। 45 ਦਿਨਾਂ ਦੇ ਇਸ਼ਨਾਨ ਤੇ ਪ੍ਰਾਰਥਨਾਵਾਂ ਤੋਂ ਪਿੱਛੋਂ ਬਹੁਤ ਲੋਕਾਂ ਦਾ ਮਾਨਸਿਕ ਰੋਗਾਂ ਤੋਂ ਛੁਟਕਾਰਾ ਹੁੰਦਾ ਸੁਣਿਆ ਗਿਆ ਹੈ।

ਸ਼ਿਵ ਮੰਦਰਾਂ ਵਿਚ ਪਵਿੱਤਰ ਬਭੂਤੀ ਦਾ ਪਰਸ਼ਾਦ ਵੀ ਕਈ ਰੋਗਾਂ ਦਾ ਇਲਾਜ

ਮੰਨਿਆ ਜਾਂਦਾ ਹੈ। ਤਿਰੂਗਨਨ ਸੰਬੰਦਾਰ ਨਾਮੀ ਮਹਾਨ ਸੰਤ ਨੇ ਕਿਸੇ ਪਾਂਡ੍ਯ ਰਾਜਾ ਨੂੰ ਕੇਵਲ ਬਭੂਤੀ ਮਲ ਕੇ ਹੀ ਸਖ਼ਤ ਬੁਖ਼ਾਰ ਤੋਂ ਛੁਟਕਾਰਾ ਦਿਵਾ ਦੇਣ ਦੀ ਦੰਦ-ਕਥਾ ਚਾਲੂ ਹੈ। ਪੇਂਡੂ ਲੋਕਾਂ ਦਾ ਤਾਂ ਦ੍ਰਿੜ੍ਹ ਵਿਸ਼ਵਾਸ ਹੈ ਕਿ ਤੇਵਰਮ ਨਾਂ ਦੇ ਖ਼ਾਸ ਭਜਨਾਂ ਦੇ ਪਾਠ ਤੇ ਮੰਤਰਾਂ ਦੇ ਉੱਚਾਰਣ ਤੋਂ ਬਾਅਦ, ਸੰਤਾਂ ਵੱਲੋਂ ਵੰਡੀ ਗਈ ਬਭੂਤੀ ਸਾਰੇ ਰੋਗਾਂ ਦੀ ਦਵਾ ਹੁੰਦੀ ਹੈ। ਬੁਖ਼ਾਰ ਨਾਲ ਤਪਦੇ ਬੱਚਿਆਂ ਜਾਂ ਉਨ੍ਹਾਂ ਬੱਚਿਆਂ ਲਈ, ਜਿਨ੍ਹਾਂ ਨੂੰ ਭੂਤ-ਪ੍ਰੇਤ ਚੰਬੜੇ ਹੋਏ ਹੋਣ, ਮੰਤਰਾਂ ਨਾਲ ਪੁਸ਼ਟ ਕੀਤੀ ਬਭੂਤ ਨਾਲੋਂ ਵੱਧ ਕੋਈ ਹੋਰ ਇਲਾਜ ਨਹੀਂ ਹੈ। ਠੂੰਹੇਂ ਦੇ ਡੰਗ ਦਾ ਜ਼ਹਿਰ ਉਤਾਰਨ ਲਈ ਮੰਤਰ ਪੜ੍ਹੇ ਜਾਂਦੇ ਹਨ। ਕਈਆਂ ਵਿਚ ਮੰਤਰਾਂ ਨਾਲ ਸੱਪ ਦੀ ਵਿਹੁ ਉਤਾਰ ਦੇਣ ਦੀ ਸ਼ਕਤੀ ਵੀ ਹੁੰਦੀ ਹੈ। ਸਮੁੰਦਰ ਵਿਚ ਗੋਤਾ ਮਾਰ ਕੇ ਸਿੱਪੀਆਂ ਕੱਢਣ ਵਾਲੇ ਮਰਜੀਵੜੇ ਆਪਣੇ ਕਾਰਜ ਦਾ ਆਰੰਭ ਮੰਤਰ-ਪਾਠ ਨਾਲ ਕਰਾਉਂਦੇ ਹਨ ਤਾਂ ਜੋ ਪਾਣੀ ਵਿਚ ਪੈਣ ਵਾਲੇ ਅੜਿੱਕੇ ਦੂਰ ਹੋ ਜਾਣ। ਇਨ੍ਹਾਂ ਦੇ ਬਦਲੇ ਵਿਚ ਮਾਂਦਰੀਆਂ ਨੂੰ ਸਿੱਪੀਆਂ ਦਾ ਕੁੱਝ ਹਿੱਸਾ ਦਿੱਤਾ ਜਾਂਦਾ ਹੈ।

ਘਰਾਂ ਵਿਚ ਗੋਹੇ ਦੀ ਵਰਤੋਂ ਨੂੰ ਕੀਟ-ਨਾਸ਼ਕ ਸਮਝਿਆ ਜਾਂਦਾ ਹੈ। ਇਉਂ ਸਮਝ ਲਓ ਜਿਵੇਂ ਉਹ ਆਮ ਲੋਕਾਂ ਦੀ ਫ਼ਿਨਾਇਲ ਹੋਵੇ। ਵਿਹੜੇ ਤੇ ਕੋਠਿਆਂ ਦੇ ਫ਼ਰਸ਼ਾਂ ਨੂੰ ਗੋਹੇ ਨਾਲ ਲਿੰਬਿਆ ਪੋਚਿਆ ਜਾਂਦਾ ਹੈ ਤੇ ਘਰ ਦੀ ਡਿਉੜੀ ਵਿਚ ਪਤਲਾ ਗੋਹਾ ਛਿੜਕਿਆ ਜਾਂਦਾ ਹੈ। ਉਸ ਉੱਤੇ ਨਿਰੰਤਰ ਆਵਾਜਾਈ ਦੇ ਕਾਰਨ, ਸਮਾਂ ਬੀਤਣ ਨਾਲ, ਇਹ ਫ਼ਰਸ਼ ਸੀਮਿੰਟ ਦੇ ਪਲਸਤਰ ਨਾਲੋਂ ਵੀ ਪੱਕਾ ਹੋ ਜਾਂਦਾ ਹੈ। ਬੱਚਿਆਂ ਨੂੰ ਦੁੱਧ ਪਿਆਉਣ ਲਈ ਸੰਖ ਦੇ ਬਣੇ ਹੋਏ ਭਾਂਡੇ ਵਿਚ ਗਾਂ ਦੇ ਦੁੱਧ, ਦਹੀਂ, ਘਿਉ, ਗੋਹਾ ਤੇ ਮੂਤਰ ਮਿਲਾ ਕੇ ਪਿਲਾਇਆ ਜਾਂਦਾ ਹੈ ਤੇ ਮੰਨਿਆ ਇਹ ਜਾਂਦਾ ਹੈ ਕਿ ਇਸ ਤਰ੍ਹਾਂ ਉਨ੍ਹਾ ਦੇ ਸਰੀਰਾਂ ਦੇ ਕਈ ਰੋਗ ਨਸ਼ਟ ਹੋ ਜਾਣਗੇ। ਧਾਰਮਿਕ ਸ਼ਰਧਾ ਵਾਲੇ ਲੋਕ ਇਹ ਮੰਨਦੇ ਹਨ ਕਿ ਗਊ ਦੀਆਂ ਇਹ ਪੰਜ ਵਸਤਾਂ, ਦੂਸ਼ਿਤ ਵਸਤੂਆਂ ਤੇ ਵਿਅਕਤੀਆਂ ਨੂੰ ਸ਼ੁੱਧ ਕਰਨ ਲਈ ਸਭ ਤੋਂ ਵਧੀਆ ਚੀਜ਼ਾਂ ਹਨ ਤੇ ਇਨ੍ਹਾਂ ਦੇ ਸੇਵਨ ਨਾਲ ਸਾਰੇ ਪਾਪ ਧੋਤੇ ਜਾਂਦੇ ਹਨ।

ਏਥੇ ਕਬਾਇਲੀ ਲੋਕਾਂ ਦੇ ਰੋਗ ਬਾਰੇ ਦ੍ਰਿਸ਼ਟੀਕੋਣ ਦਾ ਜ਼ਿਕਰ ਕਰਨਾ ਉਚਿਤ ਹੋਵੇ ਗਾ। ਉਨ੍ਹਾਂ ਦੇ ਕਿਸੇ ਪਿੰਡ ਵਿਚ ਜਦੋਂ ਵੀ ਚੇਚਕ ਪ੍ਰਗਟ ਹੁੰਦੀ ਹੈ ਤਾਂ ਪਝਿਆਰ ਆਦਿਵਾਸੀ ਆਪਣਾ ਲਟਾ-ਪਟਾ ਚੁੱਕ ਕੇ ਪਿੰਡ ਛੱਡ ਜਾਂਦੇ ਹਨ। ਚੇਚਕ ਦੇ ਰੋਗੀ ਦੀ ਉਸ ਦੇ ਸੰਬੰਧੀਆਂ ਵੱਲੋਂ ਕੋਈ ਪਰਵਾਹ ਨਹੀਂ ਕੀਤੀ ਜਾਂਦੀ ਤੇ ਉਸ ਨੂੰ ਉਸ ਦੇ ਭਾਗਾਂ ਉੱਤੇ ਛੱਡ ਦਿੱਤਾ ਜਾਂਦਾ ਹੈ। ਉਨ੍ਹਾਂ ਦਾ ਪੱਕਾ ਵਿਸ਼ਵਾਸ ਹੈ ਕਿ ਇਹ ਰੋਗ ਕਿਸੇ ਦੇਵਤੇ ਦੀ ਕਰੋਪੀ ਕਰਕੇ ਹੀ ਵਾਪਰਦਾ ਹੈ।

ਆਦਿਵਾਸੀਆਂ ਦੀ ਵੱਸੋਂ ਦੇ ਚਾਰੇ ਪਾਸੇ ਜੰਗਲਾਂ ਤੇ ਪਹਾੜੀਆਂ ਵਿਚ ਉੱਗਣ ਵਾਲੀਆਂ ਜੜੀਆਂ-ਬੂਟੀਆਂ ਦੇ ਆਯੁਰਵੈਦਿਕ ਗੁਣ-ਲੱਛਣ ਇਨ੍ਹਾਂ ਨੂੰ ਪਤਾ ਹੁੰਦੇ ਹਨ। ਸੱਪ ਕੱਟ ਜਾਏ ਤਾਂ ਪੇਰੀਆ ਉਰੀ ਕੱਟੀਵਰ ਤੇ ਨਰੀਵੇੱਲੀਵਰ ਨਾਮੀ ਜੜੀਆਂ ਨੂੰ ਪੀਹ ਕੇ ਵਰਤਿਆ ਜਾਂਦਾ ਹੈ। ਉਹ ਇਨ੍ਹਾਂ ਦੀਆਂ ਕੱਚੀਆਂ ਜੜ੍ਹਾਂ ਨੂੰ ਵੀ ਚਬਾਉਂਦੇ ਹਨ ਤੇ ਸੱਪ ਦੇ ਡੰਗ ਵਾਲੀ ਥਾਂ ਉੱਤੇ ਉਸ ਦਾ ਰਸ ਵਗਾਈ ਜਾਂਦੇ ਹਨ ਤੇ ਬਾਕੀ ਦੇ ਕੌੜੇ ਰਸ ਨੂੰ ਅੰਦਰ ਲੰਘਾ ਲੈਂਦੇ ਹਨ।

ਪਝਿਆਰ ਲੋਕ ਬੜੇ ਵਧੀਆ ਜਾਦੂਗਰ ਹੁੰਦੇ ਹਨ। ਉਹ ਜੰਗਲੀ ਜਾਨਵਰਾਂ ਨੂੰ

ਟੂਣਿਆਂ, ਮੰਤਰਾਂ, ਆਦਿ ਦੇ ਨਾਲ ਬੇਕਾਰ ਬਣਾ ਦੇਂਦੇ ਹਨ। ਜਾਨਵਰ ਦਾ ਮੂੰਹ ਖੁੱਲ੍ਹਣੋਂ ਹਟ ਜਾਂਦਾ ਹੈ ਤੇ ਉਸ ਦੀਆਂ ਨਹੁੰਦਰਾਂ ਚੱਲਣੋਂ ਹਟ ਜਾਂਦੀਆਂ ਹਨ। ਉਹ ਗਿੱਦੜਾਂ ਦੀਆਂ ਪੂਛਾਂ ਪਿੰਡੇ ਤੇ ਚਹੁੰ ਪਾਸੀ ਗਡ ਦੇਂਦੇ ਹਨ ਤੇ ਕੁੱਝ ਮੰਤਰ ਪੜ੍ਹਦੇ ਹਨ ਜਿਸ ਨਾਲ ਜੰਗਲੀ ਜਾਨਵਰਾਂ ਦੇ ਹੱਲੇ ਬੰਦ ਹੋ ਜਾਂਦੇ ਹਨ।

## ਜਾਦੂ-ਟੂਣੇ ਤੇ ਟੋਟਕੇ

ਪੇਡੂ ਲੋਕ ਇਹ ਨਹੀਂ ਮੰਨਦੇ ਕਿ ਘਟਨਾਵਾਂ ਕੁਦਰਤੀ ਕਾਰਨਾਂ ਕਰਕੇ ਵਾਪਰਦੀਆਂ ਹਨ। ਉਹ ਸਮਝਦੇ ਹਨ ਕਿ ਕੋਈ ਟੂਣਾ ਹੋਇਆ ਹੋਵੇਗਾ ਜਾਂ ਕਿਸੇ ਪ੍ਰੇਤ ਦੀ ਕਾਰਸਤਾਨੀ ਹੋਵੇਗੀ। ਮੰਤਰ ਪੜ੍ਹੇ ਜਾਂਦੇ ਹਨ ਤੇ ਪਵਿੱਤਰ ਬਭੂਤੀ ਚੋਰੀ-ਚੋਰੀ ਦੁਸ਼ਮਨ ਦੇ ਘਰ ਖਿਲਾਰ ਦਿੱਤੀ ਜਾਂਦੀ ਹੈ ਜਾਂ ਉਸ ਦੀ ਛੱਤ ਦੇ ਉੱਪਰ ਛਿੜਕ ਦਿੱਤੀ ਜਾਂਦੀ ਹੈ। ਖ਼ਾਸ ਖ਼ਾਸ ਨਛੱਤਰਾਂ ਦੇ ਆਰੰਭ ਨਾਲ ਮੰਤਰ ਆਪਣਾ ਵਿਨਾਸ਼ਕ ਕੰਮ ਸ਼ੁਰੂ ਕਰ ਦੇਂਦੇ ਹਨ। ਮਕਾਨ ਮਾਲਕ ਜਾਂ ਕਿਰਾਏਦਾਰ ਦੀ ਹਰ ਸਰਗਰਮੀ ਵਿਚ ਗੜਬੜ ਹੁੰਦੀ ਹੈ ਜਾਂ ਦੇਰ ਵਾਪਰਦੀ ਹੈ ਤੇ ਅਠਤਾਲੀ ਦਿਨਾਂ ਦੇ ਅੰਦਰ-ਅੰਦਰ ਉਸ ਨੂੰ ਵੱਡੇ ਨੁਕਸਾਨ ਤੇ ਘੋਰ ਮੁਸੀਬਤ ਦਾ ਸਾਹਮਣਾ ਕਰਨਾ ਪੈਂਦਾ ਹੈ।

ਕਿਸੇ ਦੁਸ਼ਟ ਦੇਵੀ ਜਾ ਦੇਵਤੇ ਪਾਸੋਂ ਨਿਸਚਿਤ ਸਮੇਂ ਦੇ ਅੰਦਰ-ਅੰਦਰ ਕਿਸੇ ਖਾਸ ਬੰਦੇ ਨੂੰ ਮਰਵਾਉਣ ਦਾ ਨਾਂ ਹੈ ਯੇਵਲ। ਕੁੱਝ ਹੁਨਰਮੰਦ ਜਾਦੂਗਰ ਅਜਿਹੇ ਵੀ ਹੁੰਦੇ ਹਨ ਜੋ ਇਨ੍ਹਾਂ ਦੁਸ਼ਟ ਦੇਵਾ ਨੂੰ ਪ੍ਰਭਾਵਹੀਨ ਬਣਾਉਂਦੇ ਹਨ ਤੇ ਉਨ੍ਹਾਂ ਨੂੰ ਕੁੱਝ ਖਵਾ ਕੇ ਖ਼ੁਸ਼ ਕਰ ਛੱਡਦੇ ਹਨ।

ਮੰਤਰ-ਪਾਠ ਜਾਂ ਪ੍ਰਾਰਥਨਾ ਨਾਲ ਦੇਵੀ ਦੇ ਦਖ਼ਲ ਨੂੰ ਸੰਭਵ ਮੰਨਿਆ ਜਾਂਦਾ ਹੈ ਤੇ ਦੁਸ਼ਮਨ ਦਾ ਨਾਂ ਲੈ ਕੇ ਉਸ ਨੂੰ ਬੀਮਾਰ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ, ਮੰਤਰਾ ਨਾਲ ਸੱਪਾਂ ਤੇ ਜੰਗਲੀ ਜਾਨਵਰਾ ਤੋਂ ਵੀ ਬਚਿਆ ਜਾ ਸਕਦਾ ਹੈ। ਦੁਸ਼ਮਨ ਦੇ ਪਦ-ਚਿੰਨ੍ਹਾ ਦੀ ਮਿੱਟੀ ਲੈ ਕੇ ਸ਼ਮਸ਼ਾਨ ਭੂਮੀ ਵਿਚ ਮੰਤਰ ਉਚਾਰੇ ਜਾਂਦੇ ਹਨ ਤਾਂ ਜੋ ਉਸ (ਦੁਸ਼ਮਨ) ਦਾ ਜਾਨੀ ਨੁਕਸਾਨ ਹੋਵੇ। ਕੋਈ ਹੋਰ ਕੁਸ਼ਲ ਜਾਦੂਗਰ ਉਪਰੋਕਤ ਜਾਦੂ-ਟੂਣੇ ਦੇ ਦੂਰ-ਪ੍ਰਭਾਵ ਨੂੰ ਤੋੜ ਵੀ ਸਕਦਾ ਹੈ।

ਕਿਸੇ ਵੀ ਦੋਖੀ ਦੀ ਲੱਤ, ਬਾਂਹ ਜਾਂ ਮੂੰਹ ਨੂੰ ਜਾਦੂ-ਟੂਣੇ ਨਾਲ ਨਕਾਰਾ ਬਣਾਇਆ ਜਾ ਸਕਦਾ ਹੈ। ਉਸ ਦੀ ਸ਼ਕਲ ਦਾ, ਕੱਪੜੇ ਜਾ ਆਟੇ ਦਾ ਪੁਤਲਾ ਬਣਾ ਕੇ, ਮੰਤਰਾ ਦਾ ਪਾਠ ਕੀਤਾ ਜਾਂਦਾ ਹੈ ਤੇ ਬਾਅਦ ਵਿਚ ਉਸ ਨੂੰ ਤੋੜ-ਮਰੋੜ ਦਿੱਤਾ ਜਾਂਦਾ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜਿਵੇਂ ਜਿਵੇਂ ਪੁਤਲਾ ਟੁੱਟਦਾ ਜਾਏਗਾ ਤਿਵੇਂ ਤਿਵੇਂ ਦੁਸ਼ਮਨ ਦੇ ਸਰੀਰ ਉੱਤੇ ਇਸ ਦੇ ਅਸਰ ਦੇ ਕਾਰਨ ਉਸ ਨੂੰ ਮਿਰਗੀ ਪੈ ਜਾਏਗੀ।

ਤਾਂਬੇ ਦੇ ਪੱਤਰੇ ਉੱਤੇ ਤਵੀਤ ਬਣਾ ਕੇ ਮੰਤਰ-ਪਾਠ ਨਾਲ ਵੈਰੀ ਦੀ ਘਰ ਦੀ ਦਲ੍ਹੀਜ਼ ਥੱਲੇ ਦੱਬ ਦਿੱਤਾ ਜਾਂਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਇਸ ਨਾਲ ਉਸ ਦੇ ਘਰ ਦਾ ਨੁਕਸਾਨ ਹੋਵੇਗਾ ਤੇ ਉਸਦੇ ਪਰਿਵਾਰ ਦੀ ਹਾਨੀ ਹੋਵੇਗੀ।

ਕਦੀ ਕਦੀ ਅਸਾਧ ਰੋਗਾਂ ਦੇ ਨਿਵਾਰਨ ਲਈ, ਪ੍ਰਯੋਗ ਤੇ ਪਰੀਖਿਆ ਦੇ ਮਾਹਿਰ ਸਿਆਣਿਆਂ ਨੂੰ ਬੁਲਾਇਆ ਜਾਂਦਾ ਹੈ। ਹਨੇਰਾ ਪੈਣ ਤੇ ਉਹ ਗਲੀ ਦੇ ਮੁੱਢ ਉੱਤੇ ਬਭੂਤੀ

ਛਿੜਕ ਦੇਂਦੇ ਹਨ। ਇਸ ਨਾਲ ਉਹ ਰੋਗ ਤੇ ਉਸ ਦਾ ਸੋਮਾ ਲੱਭ ਲੈਂਦੇ ਹਨ। ਕਈ ਵਾਰੀ ਉਹ ਇਕ ਵੱਡਾ ਸਾਰਾ ਕੇਲੇ ਦਾ ਪੱਤਾ ਮੰਗਦੇ ਹਨ, ਜਿਸ ਉੱਤੇ ਕੱਚੇ ਚੌਲ, ਕੇਲੇ ਦੇ ਗੁੱਛੇ, ਪਾਨ ਦੇ ਪੱਤੇ, ਸੁਪਾਰੀਆਂ, ਖੋਪੇ, ਨਿੰਬੂ ਤੇ ਹੋਰ ਕਈ ਕੁੱਝ ਟਿਕਾਉਣ ਲਈ ਕਹਿੰਦੇ ਹਨ। ਇਨ੍ਹਾਂ ਦੇ ਉੱਤੇ ਇਕ ਕਮਾਨ ਰੱਖ ਕੇ ਉੱਪਰ ਸਰੋਤਾ (ਸੁਪਾਰੀ ਤੋੜਨ ਵਾਲਾ ਸੰਦ) ਰੱਖ ਦਿੱਤਾ ਜਾਂਦਾ ਹੈ। ਫੇਰ ਉਹ ਦੱਸਦੇ ਹਨ ਕਿ ਕਿਹੜੇ ਅਸੁਰ ਨੇ ਦੁੱਖ ਦਿੱਤਾ ਹੈ ਤੇ ਉਨ੍ਹਾਂ ਸਾਰੀਆਂ ਚੀਜ਼ਾਂ ਦੀ ਸੂਚੀ ਦੱਸਦੇ ਹਨ ਜਿਸ ਦੀ ਉਹ ਮੰਗ ਕਰਦਾ ਹੈ। ਕਿਹਾ ਜਾਂਦਾ ਹੈ ਕਿ ਤਵੀਤਾਂ ਨਾਲ ਬਦਰੂਹਾਂ ਨੂੰ ਟਾਲਿਆ ਜਾ ਸਕਦਾ ਹੈ। ਜਿਨ੍ਹਾਂ ਮਕਾਨਾਂ ਜਾਂ ਬੰਦਿਆਂ ਵਿਚ ਇਹ ਰੂਹਾਂ ਵੱਸ ਗਈਆਂ ਹੋਣ, ਉਨ੍ਹਾਂ ਨੂੰ ਪੇਸ਼ਾਵਰ ਸਿਆਣਿਆਂ ਦੀ ਝਾੜ-ਫੂਕ ਮੁਕਤੀ ਦਿਵਾ ਸਕਦੀ ਹੈ।

ਕੁਰਲੀ ਜਾ ਕੁੱਟੀ ਚਾਤਨ ਇਕ ਨਿਰਾਕਾਰ ਦੁਸ਼ਟ ਸ਼ਕਤੀ ਹੈ, ਜੋ ਦਿੱਸਦੀ ਨਹੀਂ। ਉਸ ਨੂੰ ਵੱਸ ਕਰ ਕੇ ਦੁਸ਼ਮਨ ਦੇ ਰਿਹਾਇਸ਼ੀ ਕਮਰੇ ਜਾ ਰਸੋਈ ਵਿਚ ਵੱਟਿਆਂ ਦਾ ਮੀਂਹ ਵਸਾਇਆ ਜਾ ਸਕਦਾ ਹੈ ਜਾ ਗੰਦਗੀ ਤੇ ਮਲਬੇ, ਆਦਿ ਦੀ ਬੁਛਾੜ ਪੁਆਈ ਜਾ ਸਕਦੀ ਹੈ ਜਾਂ ਗੰਦੇ ਆਂਡਿਆਂ ਦੀ ਸੱਟ ਕਰਵਾਈ ਜਾ ਸਕਦੀ ਹੈ। ਗੱਲ ਕੀ, ਇਕ ਛੋਟਾ-ਮੋਟਾ ਭੁਚਾਲ ਲਿਆਂਦਾ ਜਾ ਸਕਦਾ ਹੈ। ਇਹ ਮੰਦੀ ਸ਼ਕਤੀ ਅਣਇੱਛਿਤ ਚੀਕਾਂ ਮਰਵਾ ਸਕਦੀ ਹੈ ਤੇ ਮਕਾਨਾਂ ਦੀਆਂ ਛੱਤਾ ਉਡਾ ਸਕਦੀ ਹੈ। ਡਾਕੂ ਤੇ ਲੁਟੇਰੇ, ਕੁੱਤਿਆਂ ਨੂੰ ਚੁੱਪ ਕਰਾਉਣ ਲਈ, ਰੋਟੀ ਵਿਚ ਕੁੱਝ ਜੜੀਆ ਬੂਟੀਆ ਪਾ ਦੇਂਦੇ ਹਨ। ਕੁੜੀਆ ਆਪਣੇ ਭਰਵੱਟਿਆ ਦੇ ਵਿਚਕਾਰ ਇਕ ਗੋਲ ਨਿਸ਼ਾਨ ਪਾ ਲੈਂਦੀਆਂ ਹਨ ਤਾ ਜੋ ਮਨੋਰੋਗੀ ਹੱਲਿਆਂ ਤੇ ਸਾੜੇ ਤੋਂ ਬਚਿਆ ਜਾ ਸਕੇ।

ਜਾਦੂ-ਟੂਣਾ ਇਕ ਪਰਾਸਰੀਰਿਕ ਸ਼ਕਤੀ ਹੈ, ਜੋ ਅਸੁਰੀ ਤੱਤਾ ਦੇ ਸਹਿਯੋਗ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ। ਪਹਾੜੀ ਜਾਤੀਆਂ ਵਿਚ ਅਜਿਹੀ ਸ਼ਕਤੀ ਰੱਖਣ ਵਾਲੇ ਕੁੱਝ ਲੋਕ ਮੌਜੂਦ ਹਨ। ਉਹ ਧੂੰਏਂ ਦੀ ਕੰਧ ਖੜੀ ਕਰ ਸਕਦੇ ਹਨ, ਭੂਤਾਂ-ਪ੍ਰੇਤਾ ਨੂੰ ਹਮੇਸ਼ਾ ਲਈ ਬੁਲਾ ਕੇ ਸ਼ਿਸ਼ਕਾਰ ਸਕਦੇ ਹਨ।

ਨਿੰਮ ਦੇ ਪੱਤੇ, ਜੋ ਕਈ ਰੋਗਾ ਦਾ ਨਾਸ ਕਰਦੇ ਹਨ, ਬਦਰੂਹਾਂ ਤੇ ਅਸੁਰੀ ਸ਼ਕਤੀਆਂ ਤੋਂ ਬਚਾਉਣ ਦਾ ਵੱਡਾ ਸਾਧਨ ਹਨ। ਇਸ ਦੇ ਪੱਤੇ ਦਰਵਾਜ਼ੇ ਅਤੇ ਛੱਤ ਉੱਤੇ ਟੰਗੇ ਜਾਂਦੇ ਹਨ।

ਵੈਰੀ ਦਾ ਨਾਂ ਲੈ ਕੇ ਇਕ ਤਰ੍ਹਾ ਦੇ ਤੇਲ ਉੱਤੇ ਮੰਤਰ ਪੜ੍ਹੇ ਜਾਂਦੇ ਹਨ ਤੇ ਉਹ ਤੇਲ ਵੈਰੀ ਦੇ ਸਰੀਰ ਉੱਤੇ ਚੋਰੀ-ਚੋਰੀ ਮਲ ਦਿੱਤਾ ਜਾਂਦਾ ਹੈ ਜਾਂ ਵੈਰੀ ਦੀ ਵਰਤੋਂ ਵਿਚ ਆਉਣ ਵਾਲੇ ਪਾਣੀ, ਦੁੱਧ, ਚੀਨੀ, ਲੂਣ ਜਾਂ ਖੁਰਾਕ ਵਿਚ ਮਿਲਾ ਦਿੱਤਾ ਜਾਂਦਾ ਹੈ। ਵਸੀਕਾਰ ਦੇ ਕੁੱਝ ਹੋਰ ਤਰੀਕੇ ਵੀ ਹਨ, ਮਸਲਨ ਜੇ ਕੋਈ ਬੰਦਾ ਇਸ ਤੇਲ ਨੂੰ ਆਪਣੇ ਮੱਥੇ ਉੱਤੇ ਮਲ ਕੇ ਬਾਹਰ ਨਿਕਲ ਪਵੇ ਤਾਂ ਉਸ ਦੇ ਵੈਰੀ ਉਸ ਨੂੰ ਵੇਖਦੇ ਸਾਰ ਉਸ ਦੇ ਚਰਨਾਂ ਉੱਤੇ ਆ ਡਿੱਗਣਗੇ।

ਪ੍ਰਸਿੱਧ ਕਵਿੱਤਰੀ ਅੱਵਾਈ, ਇਕ ਰਾਤ ਕਿਸੇ ਅਜਿਹੀ ਸਰਾਂ ਵਿਚ ਸੁੱਤੀ ਜਿੱਥੇ ਇਕ ਕੁੜੀ ਦਾ ਪ੍ਰੇਤ ਰਹਿੰਦਾ ਸੀ। ਇਸ ਕੁੜੀ ਨੇ ਓਥੇ ਆਤਮ-ਹੱਤਿਆ ਕੀਤੀ ਸੀ। ਉਸ ਦਾ ਪ੍ਰੇਤ ਹਰ ਮੁਸਾਫ਼ਰ ਨੂੰ ਤੰਗ ਕਰਦਾ ਹੁੰਦਾ ਸੀ। ਅੱਵਾਈ ਨੂੰ ਵੀ ਇਹੋ ਜਿਹਾ ਤਜਰਬਾ

ਹੋਇਆ। ਉਹ ਸੌਂ ਨਾ ਸਕੀ ਤੇ ਸਾਰੀ ਰਾਤ ਇਹੋ ਜਿਹੇ ਟੋਟਕੇ ਰਚਦੀ ਰਹੀ:

ਜਿਹੜਾ ਬੰਦਾ ਦੋ ਵਾਰ ਸੁਣ ਕੇ ਵੀ
ਕਵਿਤਾ ਦਾ ਕੋਈ ਬੰਦ ਚੇਤੇ ਨਹੀਂ ਕਰ ਸਕਦਾ;
ਜਿਸ ਬੁੱਧੂ ਦੀਆਂ ਅੱਖਾਂ ਕੋਰੀ ਫੱਟੀ ਤਾਂ ਵੇਖਦੀਆਂ ਨੇ
ਪਰ ਹੱਥ ਕੁੱਝ ਲਿਖਣਾ ਨਹੀਂ ਜਾਣਦੇ,
ਉਨ੍ਹਾਂ ਬੁੱਧੂਆਂ ਨੂੰ, ਹੇ ਅਸੁਰਰਾਜ
ਕੁੱਟੋ, ਦੱਬ ਕੇ ਕੁੱਟੋ !

ਤਮਿਲਨਾਡੂ ਦੀਆਂ ਜਾਤੀਆਂ ਵਿੱਚੋਂ ਨੀਲਗਿਰੀ ਦੇ ਦੁਰਗਮ ਇਲਾਕਿਆਂ ਵਿਚ ਫੈਲੇ ਹੋਏ ਕੁਰੰਬ ਲੋਕਾ ਬਾਰੇ ਕੋਟਾ ਆਦਿਵਾਸੀਆ ਦਾ ਵਿਸ਼ਵਾਸ ਹੈ ਕਿ ਉਹ ਸਾਡੇ ਉੱਤੇ ਆਪਣਾ ਕਾਲਾ ਜਾਦੂ ਵਰਤਦੇ ਹਨ। ਕੋਟਾ ਲੋਕਾਂ ਦੇ ਰਹਿਣ-ਸਹਿਣ ਵਿੱਚੋਂ ਇਸ ਵਿਸ਼ਵਾਸ ਦੇ ਸਮਾਜਿਕ ਤੇ ਮਨੋਵਿਗਿਆਨਿਕ ਪ੍ਰਭਾਵਾਂ ਦਾ ਪਤਾ ਲੱਗ ਜਾਂਦਾ ਹੈ।

## ਬੁਰੀ ਨਜ਼ਰ

ਮੰਨਿਆ ਜਾਦਾ ਹੈ ਕਿ ਕੁੱਝ ਬੰਦਿਆ ਦੀ ਤਰ੍ਹਾਂ ਕੁੱਝ ਜਾਨਵਰ ਵੀ ਬੁਰੀ ਨਜ਼ਰ ਵਾਲੇ ਹੁੰਦੇ ਹਨ। ਬੁਰੀ ਨਜ਼ਰ ਦਾ ਪ੍ਰਭਾਵ ਦੂਰ ਕਰਨ ਲਈ ਬੰਦੇ ਨੂੰ ਬਿਠਾ ਕੇ ਉਸ ਦੇ ਸਿਰ ਦੁਆਲੇ ਤਿੰਨ ਵਾਰੀ ਲੂਣ-ਮਿਰਚ ਵਾਰਦੇ ਹਨ। ਫੇਰ ਇਸ ਲੂਣ-ਮਿਰਚ ਨੂੰ ਅੱਗ ਵਿਚ ਸਾੜ ਦਿੱਤਾ ਜਾਂਦਾ ਹੈ। ਜੇ ਅੱਗ ਵਿੱਚੋਂ ਗੰਦੀ ਮੁਸ਼ਕ ਨਿਕਲੇ ਤਾਂ ਸਮਝਿਆ ਜਾਂਦਾ ਹੈ ਕਿ ਮਾਨਸਿਕ ਰੋਗ ਦਾ ਇਲਾਜ ਹੋ ਗਿਆ ਹੈ ਤੇ ਬੁਰੀ ਨਜ਼ਰ ਵਾਲੇ ਨੂੰ ਖ਼ਮਿਆਜ਼ਾ ਭੁਗਤਣਾ ਪਵੇਗਾ।

ਬੁਰੀ ਨਜ਼ਰ ਨੂੰ ਟਾਲਣ ਲਈ ਇਕ ਕੱਦੂ ਉੱਤੇ ਬੰਦੇ ਦੀ ਸ਼ਕਲ ਬਣਾ ਕੇ ਨਵੇਂ ਮਕਾਨ ਦੇ ਪ੍ਰਵੇਸ਼-ਦੁਆਰ ਉੱਤੇ ਲਟਕਾ ਦਿੱਤਾ ਜਾਂਦਾ ਹੈ। ਕੱਦੂ ਦੇ ਗਲਣ ਤੋ ਅਨੁਮਾਨ ਲਾਇਆ ਜਾਂਦਾ ਹੈ ਕਿ ਬੁਰੀ ਨਜ਼ਰ ਦਾ ਪ੍ਰਭਾਵ ਟਲ ਗਿਆ ਹੈ। ਭਰਪੂਰ ਫ਼ਸਲ ਉੱਤੇ ਕਿਸਾਨ ਲੋਕ ਬੰਦੇ ਦੀ ਸ਼ਕਲ ਦਾ ਡਰਨਾ ਗੱਡ ਦੇਂਦੇ ਹਨ। ਇਹ ਘਾਸ-ਫੂਸ ਦਾ ਬਣਾਇਆ ਹੁੰਦਾ ਹੈ ਤੇ ਇਸ ਨੂੰ ਲੀਰਾਂ ਪਹਿਨਾਈਆਂ ਹੁੰਦੀਆ ਹਨ। ਵਪਾਰੀ ਲੋਕ ਦੋ ਅੱਖਾਂ ਦੀ ਤਸਵੀਰ ਟੰਗਦੇ ਹਨ ਜਾਂ ਮਿਰਚਾ ਤੇ ਨਿੰਬੂ ਆਪਣੇ ਗੱਲੇ ਦੇ ਕੋਲ ਲਟਕਾ ਛੱਡਦੇ ਹਨ।

ਜੇ ਕੋਈ ਬੰਦਾ ਇਕੱਲਾ ਖਾ ਪੀ ਰਿਹਾ ਹੋਵੇ ਤੇ ਕੋਈ ਹੋਰ ਉਸ ਨੂੰ ਭੁੱਖੀਆਂ ਨਜ਼ਰਾਂ ਨਾਲ ਵੇਖ ਰਿਹਾ ਹੋਵੇ ਤਾ ਉਸ ਨੂੰ ਢਿੱਡ ਪੀੜ ਹੋਵੇਗੀ। ਬੁਰੀ ਨਜ਼ਰ, ਈਰਖਾਲੂ ਕਿਰਸਾਨਾਂ ਵਿਚ ਵਧੇਰੇ ਅਸਰਦਾਰ ਤੇ ਘਾਤਕ ਮੰਨੀ ਜਾਂਦੀ ਹੈ।

## ਸ਼ਗਨ

ਲੋਕਾਂ ਦਾ ਸ਼ਗਨਾਂ ਵਿਚ ਅੰਨ੍ਹਾ ਵਿਸ਼ਵਾਸ ਹੈ। ਸਫ਼ਰ ਸ਼ੁਰੂ ਕਰਨ ਵੇਲੇ ਤਿਲਕਣਾ ਮਾੜਾ ਸ਼ਗਨ ਹੈ। ਬਹੁਤ ਵਾਰੀ ਬੰਦੇ ਆਪਣੇ ਬੂਹੇ ਵਿਚ ਖੜੇ ਰਹਿੰਦੇ ਹਨ ਤਾਂ ਜੋ ਬਾਹਰ ਨਿਕਲਣ ਤੋਂ ਪਹਿਲਾਂ ਕੋਈ ਚੰਗਾ ਸ਼ਗਨ ਵਾਪਰ ਜਾਵੇ।

ਕਾਂ ਬੋਲੇ ਤਾ ਸਮਝਿਆ ਜਾਂਦਾ ਹੈ, ਕਿ ਕੋਈ ਪਰਾਹੁਣਾ ਆ ਰਿਹਾ ਹੈ। ਰੋਟੀ

ਖਾਂਦਿਆਂ ਰੋਸ਼ਨੀ ਚੱਲੀ ਜਾਏ ਜਾਂ ਵਿਆਹ ਵੇਲੇ ਹਨੇਰਾ ਹੋ ਜਾਏ ਤਾਂ ਇਹ ਮਾੜਾ ਸ਼ਗਨ ਹੁੰਦਾ ਹੈ। ਸੱਪ ਦਾ ਘਰ ਵਿਚ ਵੜਨਾ ਤੇ ਪਿੰਡ ਵਿਚ ਗਿੱਦੜਾਂ ਤੇ ਸਹਿਆਂ ਦਾ ਆਉਣਾ ਬਦਸ਼ਗਨੀ ਹੈ। ਕਿਸੇ ਦੇ ਘਰ ਦੇ ਸਾਹਮਣੇ ਕਾਂ ਲੜਦੇ ਹੋਣ ਤਾਂ ਸਮਝਿਆ ਜਾਂਦਾ ਹੈ ਕਿ ਕੋਈ ਮੌਤ ਹੋਣ ਵਾਲੀ ਹੈ। ਬਹੁਤ ਭਰਪੂਰ ਫ਼ਸਲ ਵੀ ਮਾਲਕ ਦੀ ਮੌਤ ਦੀ ਨਿਸ਼ਾਨੀ ਹੁੰਦੀ ਹੈ।

ਖ਼ਾਸ ਖ਼ਾਸ ਨਛੱਤਰਾਂ ਹੇਠ, ਜਿਵੇਂ ਅਵਿੱਤਮ ਤੇ ਰੇਵਤੀ ਨਛੱਤਰਾਂ ਹੇਠ ਹੋਈ ਮੌਤ, ਪਰਿਵਾਰ ਦੇ ਜੀਆਂ ਲਈ ਮੰਦਭਾਗੀ ਹੁੰਦੀ ਹੈ। ਇਹੋ ਜਿਹੇ ਮੌਕੇ ਉੱਤੇ ਘਰ ਦੇ ਫ਼ਰਸ਼ ਦੇ ਕੁੱਝ ਹਿੱਸੇ ਨੂੰ ਨਵੇਂ ਸਿਰਿਓਂ ਲਾ ਲਿਆ ਜਾਂਦਾ ਹੈ ਜਾਂ ਮਕਾਨ ਵਿਚ ਕੁੱਝ ਅਦਲਾ-ਬਦਲੀ ਕਰ ਲਈ ਜਾਂਦੀ ਹੈ। ਸ਼ਨਿੱਚਰਵਾਰ ਵਾਲੇ ਦਿਨ ਮੌਤ ਹੋ ਜਾਵੇ ਤਾਂ ਇਸ ਨੂੰ ਘਰ ਵਿਚ ਕਿਸੇ ਹੋਰ ਦੀ ਮੌਤ ਦਾ ਬੁਲਾਵਾ ਮੰਨਿਆ ਜਾਂਦਾ ਹੈ।

### ਭਵਿੱਖ-ਬਾਣੀ

ਜੰਤਰੀਆਂ ਤੇ ਜਨਮ-ਪੱਤਰੀਆਂ ਦੇ ਆਧਾਰ ਉੱਤੇ ਜੋਤਸ਼ੀ ਲੋਕ ਭਵਿੱਖ-ਬਾਣੀਆਂ ਕਰਦੇ ਹਨ। ਜਨਮ ਵੇਲੇ ਪ੍ਰਧਾਨ ਰਾਸ਼ੀ ਅਤੇ ਚੰਦਰਮਾ ਤੇ ਹੋਰ ਗ੍ਰੈਹਾਂ ਦੀ ਸਥਿਤੀ ਨੂੰ ਵਿਚਾਰ ਕੇ ਹੀ ਭਵਿੱਖ-ਬਾਣੀ ਕੀਤੀ ਜਾਂਦੀ ਹੈ। ਅੱਜਕਲ ਰੋਜ਼ਾਨਾ ਅਖ਼ਬਾਰਾਂ ਵਿਚ ਅਤੇ ਹਫ਼ਤਾਵਾਰੀ ਰਿਸਾਲਿਆਂ ਵਿਚ ਭਵਿੱਖ-ਬਾਣੀਆਂ ਛਾਪ ਦਿੱਤੀਆਂ ਜਾਂਦੀਆਂ ਹਨ। ਵੱਖਰੇ ਇਹੋ ਜਿਹੇ ਅਖ਼ਬਾਰ ਵੀ ਮੌਜੂਦ ਹਨ, ਜਿਨ੍ਹਾਂ ਵਿਚ ਗ੍ਰੈਹਾਂ ਦੀ ਚਾਲ ਅਨੁਸਾਰ ਭਵਿੱਖ-ਬਾਣੀਆ ਕੀਤੀਆਂ ਹੁੰਦੀਆ ਹਨ।

ਭਵਿੱਖ-ਬਾਣੀ ਦਾ ਪਰੰਪਰਾਗਤ ਪੇਸ਼ਾ ਕਰਨ ਵਾਲੇ ਲੋਕਾ ਵਿਚ ਸਭ ਤੋਂ ਅਹਿਮ ਹਨ ਵੱਲੂਵਾਰ ਜਾਤੀ ਦੇ ਲੋਕ। ਇਹ ਲੋਕ ਨੰਦੀ ਵਾਚਕਮ ਨਾ ਦੇ ਜੋਤਿਸ਼ ਵਾਲੇ ਛੰਦ ਯਾਦ ਰੱਖਦੇ ਹਨ ਤੇ ਆਪਣੇ ਸਭ ਤੋਂ ਵੱਡੇ ਪੁੱਤਰ ਨੂੰ ਰਟਾ ਦੇਂਦੇ ਹਨ। ਬਾਕੀ ਦੇ ਪੁੱਤਰ ਹੋਰ ਪੇਸ਼ੇ ਧਾਰ ਲੈਂਦੇ ਹਨ। ਪੇਂਡੂਆਂ ਉੱਤੇ ਵੱਲੂਵਾਰਾਂ ਦੇ ਭਵਿੱਖ ਬਾਰੇ ਕਥਨਾ ਦਾ ਬੜਾ ਪ੍ਰਭਾਵ ਹੁੰਦਾ ਹੈ।

ਸੰਗਮ ਸਾਹਿੱਤ ਵਿਚ ਜਿਸ 'ਨਿਮਿਤਕਰਣ' ਦਾ ਹਵਾਲਾ ਆਉਂਦਾ ਹੈ, ਉਹ ਪੁਜਾਰੀਆਂ ਦੀ ਅਲਾਦ ਹੁੰਦੀ ਹੈ, ਜੋ ਮੰਦਰ ਦੀ ਪੂਜਾ ਦੀ ਸਮਾਪਤੀ ਪਿੱਛੋਂ ਭਵਿੱਖ-ਬਾਣੀਆਂ ਕਰਦੇ ਹਨ।

ਸੰਗਮ ਸਾਹਿੱਤ ਵਿਚ 'ਅਕਵਲ ਮਗਲਿਰ' ਦੇ ਵੰਸ਼ਜ ਜੋ 'ਕੁਰਤੀਆਂ' ਕਰ ਕੇ ਪ੍ਰਸਿੱਧ ਹਨ, ਇਨ੍ਹਾਂ ਖ਼ਾਨਾ-ਬਦੋਸ਼ ਮੁਟਿਆਰਾਂ ਲਈ, ਭਵਿੱਖ-ਬਾਣੀ ਕਰਨ ਵਾਲਾ ਪੇਸ਼ਾ ਚੰਗੀ ਖੱਟੀ ਲਿਆਉਂਦਾ ਹੈ। ਪ੍ਰਾਚੀਨ ਕਾਲ ਤੋਂ ਇਸਤਰੀਆਂ ਭਵਿੱਖ-ਬਾਣੀ ਕਰਨ ਦਾ ਕਿੱਤਾ ਕਰਦੀਆ ਆਈਆਂ ਹਨ। ਉਹ ਪੰਛੀਆਂ ਤੇ ਗਾਲ੍ਹੜਾਂ ਨੂੰ ਗੁਲੇਲਾਂ ਨਾਲ ਫੁੰਡਦੀਆਂ, ਸ਼ੀਸ਼ੇ ਦੇ ਮਣਕੇ ਤੇ ਸੂਈਆਂ ਵੇਚਦੀਆਂ ਹਨ। ਮੀਂਹ ਬਾਰੇ ਭਵਿੱਖ-ਬਾਣੀ ਕਰਨੀ ਜਾਂ ਲੋਕਾਂ ਦੀ ਕਿਸਮਤ ਬਾਰੇ ਦੱਸਣਾ, ਉਨ੍ਹਾ ਦੇ ਜੀਵਨ ਦਾ ਹਿੱਸਾ ਹੈ।

ਤਮਿਲਨਾਡੂ ਵਿਚ ਹੱਥ ਵੇਖਣ ਦੀ ਸ਼ੈਲੀ ਪੱਛਮ ਦੀ ਸ਼ੈਲੀ ਨਾਲੋਂ ਭਿੰਨ ਹੈ। ਹਥੇਲੀ ਉੱਤੇ ਪਏ ਚਿੰਨ੍ਹਾਂ, ਟਾਪੂਆਂ ਤੇ ਲੀਕਾਂ ਦੇ ਆਧਾਰ ਉੱਤੇ ਭਵਿੱਖ-ਬਾਣੀ ਕੀਤੀ ਜਾਂਦੀ

ਹੈ ਤੇ ਇਸ ਨੂੰ ਪਰਵਾਨ ਵੀ ਕੀਤਾ ਜਾਂਦਾ ਹੈ।

ਆਪਣੇ ਭਵਿੱਖ ਬਾਰੇ ਚਿੰਤਾ ਕਰਦੀ ਕੁੜੀ ਆਪਣੀਆਂ ਅੱਖਾਂ ਮੀਚ ਲੈਂਦੀ ਹੈ ਤੇ ਧਰਤੀ ਉੱਤੇ ਇਕ ਗੋਲ ਦਾਇਰਾ ਵਾਹੁੰਦੀ ਹੈ। ਜੇ ਦੋਵੇਂ ਸਿਰੇ ਜੁੜ ਜਾਣ ਤਾਂ ਮੰਨਿਆ ਜਾਂਦਾ ਹੈ ਕਿ ਉਸ ਦੀ ਇੱਛਾ ਪੂਰੀ ਹੋਵੇਗੀ। ਤਮਿਲ ਤੀਵੀਆਂ ਦੀ ਇਸ ਮਨਪਸੰਦ ਖੇਡ ਨੂੰ 'ਕੂਦਲ ਇਝਈੱਤਲ' ਕਿਹਾ ਜਾਂਦਾ ਹੈ।

ਕਿਰਲੀ ਨੂੰ ਇਕ ਜਾਨੀਜਾਣ ਜੰਤੂ ਮੰਨਿਆ ਜਾਂਦਾ ਹੈ। ਭਵਿੱਖ-ਬਾਣੀਆਂ ਕਰਨ ਵਾਲੇ ਕਿਰਲੀ ਦੇ ਚਿਚਿਆਉਣ ਤੋਂ ਭਵਿੱਖ ਦਾ ਅਨੁਮਾਨ ਲਾ ਲੈਂਦੇ ਹਨ। ਕਿਰਲੀ ਦੀ ਅਵਾਜ਼ ਉੱਤੇ ਆਧਾਰਿਤ ਭਵਿੱਖ-ਬਾਣੀਆਂ, ਅਵਾਜ਼ ਦੇ ਸਮੇਂ ਤੇ ਦਿਸ਼ਾ ਅਨੁਸਾਰ ਬਦਲਦੀਆਂ ਹਨ।

ਸੱਜੀ ਅੱਖ ਦੀਆਂ ਭਵਾਂ ਦਾ ਅਚਾਨਕ ਉੱਪਰ ਉੱਠਣਾ ਜਾਂ ਬੰਦੇ ਦਾ ਸੱਜਾ ਮੋਢਾ ਤੇ ਤੀਵੀਂ ਦੀਆਂ ਖੱਬੀਆਂ ਭਵਾਂ ਤੇ ਖੱਬੇ ਮੋਢੇ ਦਾ ਉੱਪਰ ਵਲ ਚੁੱਕੇ ਜਾਣਾ ਅੱਛੀਆਂ ਘਟਨਾਵਾਂ ਦਾ ਸੂਚਕ ਹੁੰਦਾ ਹੈ।

ਇਹ ਮੰਨਿਆ ਜਾਂਦਾ ਹੈ ਕਿ ਦੇਵਤੇ ਮਨੁੱਖ ਦੇ ਭਵਿੱਖ ਨੂੰ 'ਸਮਿਆਦੀ' ਨਾਂ ਦੇ ਮਾਧਿਅਮਾਂ ਰਾਹੀਂ ਪ੍ਰਗਟ ਕਰਦੇ ਹਨ। ਇਨ੍ਹਾਂ ਵਿੱਚੋਂ ਕਈ ਸਵਾਲਾਂ ਦੇ ਉੱਤਰ ਵੀ ਦੇਂਦੇ ਹਨ। ਕਈ ਤਾਂ ਬੰਦੇ ਦੀ ਸ਼ਕਲ ਵੇਖਦੇ ਸਾਰ ਬੋਲ ਪੈਂਦੇ ਹਨ। ਆਉਣ ਵਾਲੇ ਨੂੰ ਸਤਾਉਣ ਵਾਲੇ ਮਾਮਲਿਆਂ ਦੀ ਸੂਚਨਾ ਦੇਂਦੇ ਹਨ, ਮੁਸੀਬਤਾਂ ਦੇ ਚੱਲਣ ਦਾ ਸਮਾਂ ਨਿਸਚਿਤ ਕਰਦੇ ਹਨ ਤੇ ਅਗਲੇ ਨੂੰ ਲੋੜੀਂਦੇ ਚੜ੍ਹਾਵੇ ਦੀ ਸੂਚੀ ਫੜਾ ਦੇਂਦ ਹਨ। ਜਦ ਵੀ ਕੋਈ ਬੈਲ ਜਾਂ ਬੱਕਰੀ ਗਵਾਚ ਜਾਂਦੀ ਹੈ ਤਾਂ ਪੇਂਡੂ ਲੋਕ ਇਨ੍ਹਾਂ ਮਾਧਿਅਮਾਂ ਕੋਲ ਭੱਜੇ ਜਾਂਦੇ ਹਨ। ਇਨ੍ਹਾਂ ਮਾਧਿਅਮਾਂ ਨੂੰ ਮੀਂਹ ਬਾਰੇ ਭਵਿੱਖ-ਬਾਣੀ ਕਰਨ ਲਈ ਵੀ ਬੁਲਾਇਆ ਜਾਂਦਾ ਹੈ।

ਭਵਿੱਖ-ਬਾਣੀ ਕਰਨ ਵਾਲੇ ਮਾਧਿਅਮਾਂ ਵਿਚ ਤੋਤੇ ਵੀ ਸ਼ਾਮਿਲ ਹਨ, ਜੋ ਛਪੀਆ ਹੋਈਆ ਭਵਿੱਖ-ਬਾਣੀਆਂ ਵਿੱਚੋਂ ਇਕ ਚੁਣ ਲੈਂਦੇ ਹਨ। ਬੱਚੇ ਵੀ, ਜੋ ਗਿਣਤੀ ਉੱਤੇ ਹੱਥ ਧਰ ਦੇਂਦੇ ਹਨ, ਮਾਧਿਅਮ ਵਜੋਂ ਵਰਤੇ ਜਾਂਦੇ ਹਨ। ਇਨ੍ਹਾਂ ਨਾਲੋਂ ਕਿਤੇ ਵੱਧ ਇਤਬਾਰੀ ਮੰਨਿਆ ਜਾਂਦਾ ਹੈ, ਸ਼ਮਸ਼ਾਨ-ਭੂਮੀ ਵਿਚ ਸੌਣ ਵਾਲਾ ਲੰਬਾੜੀ। ਉਹ ਭੂਤਕਾਲ ਬਾਰੇ ਬੜੀ ਨਿਸਚਿਤ ਵਾਕਫ਼ੀ ਦੇਂਦਾ ਹੈ। ਭਵਿੱਖ-ਬਾਣੀਆਂ ਕਰਕੇ ਉਸ ਦੀ ਬੜੀ ਇੱਜ਼ਤ ਕੀਤੀ ਜਾਂਦੀ ਹੈ। ਲੋਕ ਉਸ ਪਾਸੋਂ ਡਰਦੇ ਵੀ ਹਨ, ਇਸ ਲਈ ਉਸ ਦੀਆਂ ਸਭ ਮੰਗਾਂ ਪੂਰੀਆਂ ਕੀਤੀਆਂ ਜਾਂਦੀਆਂ ਹਨ।

## ਨਾੜੀ

'ਨਾੜੀ' ਤਮਿਲਨਾਡੂ ਦੀ ਭ੍ਰਿਗੂ ਸੰਘਿਤਾ ਹੈ। ਆਮ ਲੋਕਾਂ ਦਾ ਇਸ ਵਿਚ ਬੜਾ ਵਿਸ਼ਵਾਸ ਹੈ। ਸ਼ਰਧਾਲੂ ਭਗਤਾਂ ਤੇ ਵਿਸ਼ਵਾਸੀ ਆਸਤਕਾਂ ਲਈ ਤਾਂ ਇਹ ਇੰਦਰੀਆਂ ਤੇ ਬੁੱਧੀ ਤੋਂ ਪਰੇ ਦੇ ਗਿਆਨ ਦਾ ਅਖੁੱਟ ਸਰੋਤ ਹੈ। ਨਾੜੀ ਦਾ ਮੁੱਖ ਮੰਤਵ ਤਾਂ ਮਨੁੱਖ ਦੀ ਸੱਜਨਤਾ ਵਿਚ ਵਾਧਾ ਕਰਨਾ ਹੁੰਦਾ ਹੈ। ਭਵਿੱਖ-ਬਾਣੀ ਤਾਂ ਇਨ੍ਹਾਂ ਦਾ ਗੌਣ ਕਾਰਜ ਹੈ।

ਨਾੜੀ ਦਾ ਅਰਥ ਹੈ ਨਬਜ਼। ਬੜੇ ਪੁਰਾਣੇ ਯੁੱਗਾਂ ਵਿਚ ਰਚੀ ਗਈ ਇਹ ਵਿਦਿਆ ਤਾੜ-ਪੱਤਰਾਂ ਦੀਆਂ ਹੱਥ-ਲਿਖੀਆਂ ਪੋਥੀਆਂ ਵਿਚ ਸੁਰੱਖਿਅਤ ਹੈ। ਇਨ੍ਹਾਂ ਨੂੰ ਯੇਡੂਗਲ ਜਾਂ ਨਾੜੀ-ਲਿਪੀ ਵੀ ਕਿਹਾ ਜਾਂਦਾ ਹੈ। ਸੰਸਾਰ ਦੇ ਹਰ ਬੰਦੇ ਦੇ ਭੂਤ, ਭਵਿੱਖ ਤੇ ਵਰਤਮਾਨ ਦਾ

ਵੇਰਵਾ ਵੱਖ ਵੱਖ ਤਾੜ-ਪੱਤਰਾਂ ਉੱਤੇ ਲਿਖਿਆ ਹੋਇਆ ਹੈ। ਅਜਿਹੀ ਹਾਲਤ ਵਿਚ ਜੇ ਕਿਸੇ ਨੂੰ ਆਪਣਾ ਹਾਲ ਲਿਖਿਆ ਮਿਲ ਜਾਏ ਤਾਂ ਉਸ ਨੂੰ ਭਾਗਵਾਨ ਸਮਝਿਆ ਜਾਂਦਾ ਹੈ। ਕਈ ਵਾਰੀ ਇਹ ਵੇਰਵਾ ਇਕ ਸਮੂਹ ਦਾ ਵੀ ਹੁੰਦਾ ਹੈ। ਜੇ ਉਨ੍ਹਾਂ ਦਾ ਸਾਂਝਾ ਤਾੜ-ਪੱਤਰ ਮਿਲ ਜਾਏ ਤਾਂ ਖੁਸ਼ਕਿਸਮਤੀ ਸਮਝੀ ਜਾਂਦੀ ਹੈ।

ਨਾੜੀ ਦੇ ਪੱਤਰੇ ਚਿੰਗਲਪੁਟ ਜ਼ਿਲੇ ਦੇ ਅਚਿਰੂੱਪੱਕਮ ਦੇ ਵੱਲੂਵਾਰ ਪੜ੍ਹਦੇ ਹਨ ਜਾਂ ਫੇਰ ਕੁੱਝ ਹੋਰ ਥਾਵਾਂ ਦੇ ਲੋਕ। ਅਚਿਰੂੱਪੱਕਮ ਦੇ ਵੱਲੂਵਾਰਾਂ ਬਾਰੇ ਇਕ ਦੰਦ-ਕਥਾ ਪ੍ਰਚਲਿਤ ਹੈ। ਕਿਹਾ ਜਾਂਦਾ ਹੈ ਕਿ ਪ੍ਰਾਚੀਨ ਸਮੇਂ ਵਿਚ ਇਕ ਤਰ੍ਹਾਂ ਦਾ ਬਬਾਣ ਅਕਾਸ਼ਾਂ ਵਿਚ ਉੱਡਿਆ ਕਰਦਾ ਸੀ। ਉਸ ਨੂੰ ਢੇਰ ਸਾਰੇ ਫੁੱਲਾਂ ਨਾਲ ਸਜਾਇਆ ਹੁੰਦਾ ਸੀ। ਇਕ ਵਾਰੀ ਉਹ ਅਚਿਰੂੱਪੱਕਮ ਦੇ ਅਸਥਾਨ ਉੱਤੇ ਆ ਕੇ ਅੜ ਗਿਆ। ਇਸ ਨੂੰ ਵੱਲੂਵਾਰਾਂ ਨੇ ਚਾਲੂ ਕੀਤਾ ਤੇ ਉਹ ਫੇਰ ਉੱਡਣਜੋਗ ਹੋ ਗਿਆ। ਸ਼ੁਕਰਾਨੇ ਵਜੋਂ ਬਬਾਣ ਦੇ ਚਾਲਕ ਦੇਵਤੇ ਨੇ ਉਨ੍ਹਾਂ ਨੂੰ ਨਾੜੀ ਪੜ੍ਹਨ ਦੀ ਸ਼ਕਤੀ ਬਖ਼ਸ਼ ਦਿੱਤੀ।

ਨਾੜੀ ਪੜ੍ਹਨ ਵਾਲੇ ਕਈ ਹਫ਼ਤੇ ਦੇਵਤਿਆਂ ਦੀ ਪੂਜਾ ਕਰਦੇ ਹਨ, ਜਿਸ ਨਾਲ ਉਨ੍ਹਾਂ ਦੀ ਨਾੜੀ ਪੜ੍ਹਨ ਦੀ ਸ਼ਕਤੀ ਕਾਇਮ ਰਹਿੰਦੀ ਹੈ। ਕਿਹਾ ਜਾਂਦਾ ਹੈ ਕਿ ਨਾੜੀਆਂ ਇਸ ਤਰ੍ਹਾਂ ਲਿਖੀਆਂ ਹੋਈਆਂ ਹਨ ਕਿ ਉਨ੍ਹਾਂ ਨੂੰ ਸਿੱਖੇ ਹੋਏ ਤੇ ਯੋਗ ਭਗਤ ਹੀ ਉਠਾ ਸਕਦੇ ਹਨ। ਸਿੱਖੇ ਹੋਏ ਪਾਠਕ ਨਾੜੀਆਂ ਦਾ ਪਾਠ ਬੜੀ ਛੇਤੀ ਕਰ ਲੈਂਦੇ ਹਨ ਤੇ ਬਿਨਾਂ ਰੁਕੇ ਅਖੰਡ ਪਾਠ ਕਰ ਲੈਂਦੇ ਹਨ। ਹੋ ਸਕਦਾ ਹੈ ਕਿ ਪਾਠ ਵੇਲੇ ਤੁਕਾਂ ਦੇ ਸਾਹਮਣੇ ਰਿਸ਼ੀ-ਮਹਾਤਮਾ ਆ ਖੜੇ ਹੁੰਦੇ ਹੋਣ। ਇਹ ਰਿਸ਼ੀ ਬੜੇ ਵਿਗਸਿਤ ਵਿਅਕਤੀ ਹੁੰਦੇ ਹਨ। ਇਸ ਲਈ ਨਾੜੀ-ਪਾਠ ਨੂੰ ਬੜੇ ਡੂੰਘੇ ਸਿਦਕ ਤੇ ਵਿਸ਼ਵਾਸ ਅਤੇ ਅਥਾਹ ਸਬਰ ਨਾਲ ਸੁਣਨਾ ਪੈਂਦਾ ਹੈ। ਕੋਈ ਸਵਾਲ ਨਹੀਂ ਕੀਤਾ ਜਾ ਸਕਦਾ, ਕੋਈ ਜਵਾਬ ਨਹੀਂ ਦਿੱਤਾ ਜਾਂਦਾ। ਪਰ ਇੱਛਾਵਾਨ ਲੋਕ ਆਪਣੇ ਮਨਾਂ ਵਿਚ ਪ੍ਰਸ਼ਨ ਰੱਖ ਸਕਦੇ ਹਨ, ਜਿਨ੍ਹਾਂ ਦੇ ਉੱਤਰ ਨਾੜੀ ਦੇ ਪਾਠ ਵਿੱਚੋਂ ਮਿਲ ਜਾਂਦੇ ਹਨ। ਇਹ ਪਾਠ ਆਪਣੇ ਆਪ ਵਿਚ ਹਰ ਪਾਸਿਉਂ ਸੰਪੂਰਨ ਹੁੰਦਾ ਹੈ। ਇਹ ਬੜੇ ਵੇਰਵੇ ਨਾਲ ਸਪਸ਼ਟ ਹਿਦਾਇਤਾਂ ਅਤੇ ਸੇਧਾਂ ਦੇਂਦਾ ਹੈ। ਕਈ ਵਾਰੀ ਬੰਦੇ ਨੂੰ ਕਿਸੇ ਤੀਰਥ ਦੀ ਯਾਤਰਾ ਕਰਨ ਲਈ ਕਿਹਾ ਹੁੰਦਾ ਹੈ ਜਾਂ ਕਿਸੇ ਖ਼ਾਸ ਤਿਉਹਾਰ ਦੇ ਮੌਕੇ ਉੱਤੇ ਪਹੁੰਚਣ ਲਈ ਕਿਹਾ ਹੁੰਦਾ ਹੈ। ਉਸ ਨੂੰ ਪਰਿਹਾਰਮ ਜਾਂ ਬਚਣ ਦੇ ਉਪਾਇ ਵੀ ਦੱਸੇ ਜਾਂਦੇ ਹਨ। ਕਈ ਪ੍ਰਸਿੱਧ ਵਿਅਕਤੀਆਂ ਦਾ ਕਹਿਣਾ ਹੈ ਕਿ ਭਵਿੱਖ-ਬਾਣੀਆਂ ਤੇ ਹਿਦਾਇਤਾਂ ਸੁਣ ਕੇ ਹੈਰਾਨੀ ਹੁੰਦੀ ਹੈ। ਕਿਹਾ ਜਾਂਦਾ ਹੈ ਕਿ ਨਾੜੀ ਵਿਚ ਇਹੋ ਜਿਹਾ ਕੋਈ ਵਿਸ਼ਾ ਨਹੀਂ — ਮਸਲਨ, ਬਦੇਸੀ ਨੀਤੀ ਜਾਂ ਤਕਨਾਲੋਜੀ, ਜੋ ਇਸ ਵਿਚ ਮੌਜੂਦ ਨਹੀਂ ਹੈ।

ਨਾੜੀ ਨੂੰ ਵੱਖ ਵੱਖ ਵਰਗਾਂ ਵਿਚ ਵੰਡਿਆ ਹੋਇਆ ਹੈ ਤੇ ਹਰ ਵਰਗ ਵੱਖ ਵੱਖ ਸ਼੍ਰੇਣੀ ਦੇ ਲੋਕਾਂ ਲਈ ਰਾਖਵੀਂ ਹੈ, ਜਿਵੇਂ ਅਗਸਤ੍ਯਾਰ ਨਾੜੀ, ਵਸਿਸ਼ਠਾਰ ਨਾੜੀ, ਹੁਜੰਗਰ ਨਾੜੀ, ਜ੍ਯੋਤੀ ਨਾੜੀ, ਕੁਮਾਰ ਨਾੜੀ, ਆਦਿ।

ਪਾਠ ਦਾ ਪਹਿਲਾ ਭਾਗ ਭਗਤੀ ਬਾਰੇ, ਦੂਜਾ ਪੁੱਛਣ ਵਾਲੇ ਪ੍ਰਾਣੀ ਬਾਰੇ ਤੇ ਅੰਤਲਾ ਭਾਗ ਆਸ਼ੀਰਵਾਦ ਵਾਲਾ ਹੁੰਦਾ ਹੈ।

ਥਾਂਵਾਂ ਤੇ ਬੰਦਿਆਂ ਦਾ ਜ਼ਿਕਰ ਕੁੰਜੀਵਤ ਸ਼ਬਦਾਂ ਰਾਹੀਂ ਕੀਤਾ ਜਾਂਦਾ ਹੈ, ਜਿਵੇਂ ਅਮਰੀਕਾ ਦਾ ਜ਼ਿਕਰ 'ਅਕਾਰਨਾਡੂ' ਕਰ ਕੇ ਕੀਤਾ ਜਾਂਦਾ ਹੈ। ਇਸ ਦਾ ਅਰਥ ਹੈ ਉਹ

ਦੇਸ ਜਿਸ ਦਾ ਆਰੰਭਿਕ ਅਖਰ 'ਅ' ਹੈ। ਤੰਜਾਉਰ ਜ਼ਿਲੇ ਦੇ ਓਰਥਨਾਡੂ ਤੋਂ ਆਏ ਬੰਦੇ ਦਾ ਜ਼ਿਕਰ ਇਉਂ ਕੀਤਾ ਜਾਵੇਗਾ: ਇਹ ਬੰਦਾ ਚੋਲ ਦੇਸ ਦੇ ਪੂਰਬੀ ਭਾਗ ਵਿਚ ਪੈਦਾ ਹੋਇਆ, ਜਿਸ ਦਾ ਪਿਛੇਤਰ 'ਨਾਡੂ' ਹੈ। ਲਕਸ਼ਮਣਨ ਨਾਂ ਵਾਲੇ ਬੰਦੇ ਬਾਰੇ ਲਿਖਿਆ ਮਿਲਦਾ ਹੈ ਕਿ ਇਸ ਦਾ ਨਾਂ ਸ੍ਰੀ ਰਾਮ ਦੇ ਭਰਾਵਾਂ ਵਿੱਚੋਂ ਇਕ ਭਰਾ ਵਾਲਾ ਹੈ। ਪਾਠ ਦੇ ਪੂਰੇ ਅਰਥ ਤਾਂ ਘਟਨਾ ਦੇ ਬਾਅਦ ਹੀ ਪਤਾ ਲਗਦੇ ਹਨ।

ਜੇ ਕੋਈ ਸ਼ੰਕਾਵਾਦੀ ਬੰਦਾ ਇਕ ਨਾੜੀ ਪਾਠਕ ਤੋਂ ਦੂਜੇ ਕੋਲ ਚਲਾ ਜਾਏ ਤਾਂ ਪਿਛਲੇ ਪਾਠ ਤੋਂ ਅੱਗੇ ਦਾ ਪਾਠ ਸ਼ੁਰੂ ਹੋ ਜਾਦਾ ਹੈ। ਪੂਰਨਮਾਸ਼ੀ ਵਾਲੇ ਦਿਨ ਜਾਂ ਖ਼ਾਸ ਖ਼ਾਸ ਤਿਉਹਾਰਾਂ ਵਾਲੇ ਦਿਨਾਂ ਵਿਚ ਨਿਕਲੇ ਪਾਠਾਂ ਨੂੰ ਬਹੁਤ ਪ੍ਰਭਾਵਸ਼ਾਲੀ ਤੇ ਫਲਦਾਇਕ ਮੰਨਿਆ ਜਾਂਦਾ ਹੈ ਤੇ ਇਹ ਇਕ ਅਜਿਹਾ ਅਦੁੱਤੀ ਅਨੁਭਵ ਮੰਨਿਆਂ ਜਾਂਦਾ ਹੈ ਕਿ ਸੰਬੰਧਿਤ ਬੰਦਾ ਨਾੜੀ ਦੇ ਸੂਤਰਾਂ ਤੇ ਸੂਤਰ-ਵਾਚਕਾਂ ਦਾ ਅਨਿੰਨ ਭਗਤ ਬਣ ਜਾਂਦਾ ਹੈ ਤੇ ਨਾੜੀ ਦੇ ਮੱਤ ਤੇ ਦਰਸ਼ਨ ਦਾ ਪੈਰੋਕਾਰ ਬਣ ਜਾਂਦਾ ਹੈ।

ਇਹ ਵੀ ਕਿਹਾ ਜਾਂਦਾ ਹੈ ਕਿ ਲਾਲਚੀ, ਬੇਈਮਾਨ ਤੇ ਨਾਸਤਕ ਲੋਕਾਂ ਦੇ ਉੱਤਰ ਠੀਕ ਨਹੀਂ ਮਿਲਦੇ। ਇਥੋਂ ਤਕ ਕਿ ਉਨ੍ਹਾਂ ਦੇ ਨਾਲ ਸੰਬੰਧ ਰੱਖਣ ਵਾਲੇ ਨਾੜੀ-ਪੱਤਰ ਹੀ ਨਹੀਂ ਲੱਭਦੇ।

# 4
# ਰੀਤਾਂ, ਰਿਵਾਜ ਤੇ ਪਰੰਪਰਾਵਾਂ

## *ਰਿਸ਼ਤੇਦਾਰੀਆਂ*

ਤਮਿਲਨਾਡੂ ਵਿਚ ਰਿਸ਼ਤੇਦਾਰੀਆਂ ਬਹੁਤ ਵਿਗਸਿਤ ਰੂਪ ਵਿਚ ਪ੍ਰਚਲਿਤ ਹਨ। ਇਹ ਕੁੱਝ ਬੁਨਿਆਦੀ ਅੰਸ਼ਾਂ ਉੱਤੇ ਆਧਾਰਿਤ ਹਨ।

ਪਹਿਲਾ ਅੰਸ਼ ਹੈ ਟੱਬਰ, ਜਿਸ ਵਿਚ ਹੁੰਦੇ ਹਨ ਪਿਤਾ, ਮਾਤਾ ਤੇ ਇਨ੍ਹਾਂ ਦੇ ਬੱਚੇ। ਦੂਜਾ ਅੰਸ਼ ਹੈ ਸਾਂਝਾ ਪਰਿਵਾਰ, ਜਿਸ ਵਿਚ ਦੋ ਜਾਂ ਤਿੰਨ ਪੀੜ੍ਹੀਆ ਦਾ ਇਕ ਘਰਾਣਾ ਇਕੱਠਾ ਰਹਿੰਦਾ ਹੈ। ਇਸ ਵਿਚ ਹੁੰਦੇ ਹਨ, ਦਾਦਾ, ਦਾਦੀ, ਉਨ੍ਹਾ ਦੇ ਵਿਆਹੇ ਹੋਏ ਪੁੱਤਰ ਤੇ ਉਨ੍ਹਾ ਦੀਆਂ ਘਰਵਾਲੀਆਂ ਤੇ ਬੱਚੇ ਅਤੇ ਕਈ ਹਾਲਤਾ ਵਿਚ ਭਰਾਵਾਂ ਤੇ ਜੁੱਟ ਤੇ ਉਨ੍ਹਾਂ ਦੇ ਟੱਬਰ। ਇਹ ਸਾਰੇ, ਆਪਣੇ ਸਾਧਨ ਰਲਾ ਕੇ, ਸਾਂਝੇ ਤੌਰ ਉੱਤੇ ਵਰਤਦੇ ਹਨ ਤੇ ਇਕੱਠੇ ਖਾਂਦੇ-ਪੀਂਦੇ ਤੇ ਇਕੱਠੇ ਹੀ ਰਹਿੰਦੇ ਹਨ। ਅਗਲਾ ਅੰਸ਼ ਵਿਆਹ ਤੋ ਉਪਜਦਾ ਹੈ। ਪਤਨੀ ਦੇ ਰਿਸ਼ਤੇਦਾਰਾਂ ਨਾਲ ਡੂੰਘਾ ਰਿਸ਼ਤਾ ਜੁੜ ਜਾਦਾ ਹੈ। ਸੱਸ-ਸਹੁਰੇ ਵੱਲ ਅਦਬ ਵਾਲਾ ਵਤੀਰਾ ਧਾਰਿਆ ਜਾਂਦਾ ਹੈ ਤੇ ਵਹੁਟੀ ਦੇ ਸੰਬੰਧੀਆਂ ਦਾ ਪਰਿਵਾਰ ਦੇ ਮਾਮਲਿਆਂ ਵਿਚ ਬੜਾ ਅਹਿਮ ਦਖ਼ਲ ਹੁੰਦਾ ਹੈ। ਹਰ ਵਿਆਹੀ ਕੁੜੀ ਦਾ ਆਪਣੇ ਪੇਕੇ ਨਾਲ ਬੜਾ ਸਨੇਹ ਹੁੰਦਾ ਹੈ। ਆਦਮੀਆਂ ਨੂੰ ਵੀ ਆਪਣੀਆ ਵਹੁਟੀਆਂ ਦੇ ਪਰਿਵਾਰ ਨਾਲ ਲਗਾਉ ਹੁੰਦਾ ਹੈ ਤੇ ਬੱਚੇ ਤਾ ਨਾਨਕਿਆਂ ਨੂੰ ਆਪਣਾ ਦੂਜਾ ਘਰ ਹੀ ਮੰਨਦੇ ਹਨ।

ਹਰ ਜਾਤੀ ਦੇ ਰਸਮ-ਰਿਵਾਜ ਰਿਸ਼ਤੇਦਾਰਾ ਨੂੰ ਆਪਸ ਵਿਚ ਜੋੜੀ ਰੱਖਦੇ ਹਨ। ਜਨਮ, ਕਿਸ਼ੋਰ-ਅਵਸਥਾ, ਵਿਆਹ, ਮੌਤ ਤੇ ਸਾਲਾਨਾ ਸ਼ਰਾਧ ਵੇਲੇ ਗੋਤ ਤੇ ਬੰਸ ਨੂੰ ਯਾਦ ਕੀਤਾ ਜਾਂਦਾ ਹੈ। ਆਮ ਤੌਰ ਉੱਤੇ ਵਿਆਹ ਸਜਾਤੀ ਮੁੰਡਿਆ-ਕੁੜੀਆਂ ਨਾਲ ਹੀ ਹੁੰਦੇ ਹਨ।

ਤਮਿਲ ਲੋਕਯਾਨ ਵਿਚ ਵਹੁਟੀ ਤੇ ਮਾਂ ਦੇ ਸੰਬੰਧੀਆ ਨਾਲ ਬਹੁਤ ਨਿੱਘ ਵਿਖਾਇਆ ਜਾਂਦਾ ਹੈ ਤੇ ਇਨ੍ਹਾਂ ਉੱਤੇ ਬਹੁਤ ਵਿਸ਼ਵਾਸ ਕੀਤਾ ਜਾਦਾ ਹੈ। ਚਾਚੇ, ਤਾਏ ਦੇ ਬੱਚਿਆਂ ਨਾਲ ਵਪਾਰਕ ਭਾਈਵਾਲੀ ਛੇਤੀ ਟੁੱਟ ਜਾਂਦੀ ਹੈ ਪਰ ਮਾਂ ਦੀ ਕੁਲ ਵਿੱਚੋਂ ਜਾਂ ਘਰਵਾਲੀ ਦੇ ਪੇਕਿਆਂ ਵੱਲੋਂ ਬਣਾਈ ਸਾਂਝੇਦਾਰੀ ਕਾਫ਼ੀ ਨਿਭਦੀ ਹੈ। ਖਤਰਨਾਕ ਪੇਸ਼ਿਆ ਵਿਚ, ਜਿਵੇਂ ਮੋਤੀ ਭਾਲਣ ਲਈ ਮਰਜੀਵੜੇ ਦਾ ਕੰਮ, ਜਿੱਥੇ ਦੂਜੇ ਉੱਤੋਂ ਵਿਸ਼ਵਾਸ ਨਾਲ ਆਪਣੀ ਸੁਰੱਖਿਆ ਬੱਝੀ ਹੁੰਦੀ ਹੈ, ਸਿਰਫ਼ ਸਾਲੇ ਦੀ ਸਹਾਇਤਾ ਹੀ ਲਈ ਜਾਂਦੀ ਹੈ। ਸਮਾਜਿਕ ਸਮਾਗਮਾਂ ਵਿਚ ਬਹੁਤੀ ਵਾਰੀ ਸਹੁਰੇ ਦੀ ਅਗਵਾਈ ਪਰਵਾਨ ਕੀਤੀ ਜਾਂਦੀ ਹੈ। ਮਾਮੇ ਨੂੰ ਅਜਿਹੇ ਮੌਕਿਆਂ ਉੱਤੇ ਕਈ ਨਿਸਚਿਤ ਡਿਊਟੀਆ ਭੁਗਤਾਉਣੀਆ ਪੈਂਦੀਆ ਹਨ। ਕੁੱਝ ਮੌਕਿਆਂ ਉੱਤੇ ਉਸ

ਨੂੰ ਅੱਧ-ਪਚੱਧ ਜਾਂ ਸਾਰਾ ਖ਼ਰਚਾ ਕਰਨਾ ਪੈਂਦਾ ਹੈ। ਕਈ ਜਾਤਾਂ ਵਿਚ ਮਾਮੇ ਨੂੰ ਆਪਣੀ ਭਾਣਜੀ ਨਾਲ ਵਿਆਹ ਕਰਨ ਲਈ ਪਹਿਲ ਦਿੱਤੀ ਜਾਂਦੀ ਹੈ। ਜੇ ਉਹ ਨਾਂਹ ਕਰ ਦੇਵੇ ਤਾਂ ਹੀ ਕਿਸੇ ਹੋਰ ਲਾੜੇ ਦੀ ਭਾਲ ਹੁੰਦੀ ਹੈ। ਕੁੱਝ ਜਾਤੀਆਂ ਵਿਚ ਉਸ ਨੂੰ ਚੋਖੀ ਰਕਮ ਦੇ ਕੇ ਸੰਤੁਸ਼ਟ ਕਰਨਾ ਪੈਂਦਾ ਹੈ ਤਾਂ ਜੋ ਆਪਣਾ ਅਧਿਕਾਰ ਛੱਡ ਦੇਵੇ। ਜਾਂ ਫੇਰ ਉਸ ਨੂੰ ਬਚਨ ਦਿੱਤਾ ਜਾਂਦਾ ਹੈ ਕਿ ਅਗਲੀ ਕੁੜੀ ਦੇ ਫੇਰੇ ਤੇਰੇ ਨਾਲ ਕੀਤੇ ਜਾਣਗੇ।

ਆਪਣੀ ਜਾਤੀ ਦੇ ਨਿਯਮਾਂ ਦੀ ਪਾਲਣਾ ਕਰਨ ਬਦਲੇ ਪ੍ਰਾਣੀ ਨੂੰ ਜੋ ਰਸਮੀ ਮਹੱਤਾ ਮਿਲਦੀ ਹੈ ਉਹ ਉਸ ਦੀ ਮੁਕਤੀ ਲਈ ਜ਼ਰੂਰੀ ਮੰਨੀ ਜਾਂਦੀ ਹੈ।

### *ਜਨਮ*

ਬੱਚੇ ਦਾ ਜਨਮ, ਖ਼ਾਸ ਕਰ ਕੇ ਵਿਆਹ ਪਿੱਛੋਂ ਪਲੇਠੇ ਬੱਚੇ ਦਾ ਜਨਮ, ਹਰ ਪਰਿਵਾਰ ਵਿਚ, ਖ਼ਾਸ ਕਰਕੇ ਅਮੀਰ ਸੰਤਾਨਹੀਨ ਪਰਿਵਾਰਾਂ ਵਿਚ, ਬੜੇ ਵੱਡੇ ਜਸ਼ਨ ਦਾ ਮੌਕਾ ਹੁੰਦਾ ਹੈ।

ਸਰੀਰ ਉੱਤੇ ਗਰਮੀ ਦੇ ਅਸਰ ਨੂੰ ਦੂਰ ਕਰਨ ਲਈ, ਆਮ ਤਮਿਲ ਲੋਕ, ਹਫ਼ਤੇ ਵਿਚ ਦੋ ਦਿਨ ਤਿਲ ਦੇ ਤੇਲ ਦੀ ਮਾਲਸ਼ ਕਰਦੇ ਹਨ। ਆਦਮੀਆਂ ਲਈ ਬੁੱਧਵਾਰ ਤੇ ਸ਼ਨਿੱਚਰਵਾਰ ਤੇ ਇਸਤਰੀਆਂ ਲਈ ਮੰਗਲਵਾਰ ਤੇ ਸ਼ੁੱਕਰਵਾਰ ਨਿਸਚਿਤ ਹਨ। ਲੋਕਯਾਨ ਅਨੁਸਾਰ ਮਰਦਾਂ ਤੇ ਤੀਵੀਆਂ ਲਈ ਦੋ ਵੱਖਰੇ-ਵੱਖਰੇ ਦਿਨਾਂ ਦੇ ਜੁੱਟ ਨਿਸਚਿਤ ਕਰਨ ਦੇ ਪਿੱਛੇ ਇਕ ਖ਼ਾਸ ਮੰਤਵ ਸੀ। ਤੇਲ-ਮਾਲਸ਼ ਵਾਲੇ ਦਿਨ, ਛੁੱਟੀ ਜਾਂ ਅਰਾਮ ਦੇ ਦਿਨ ਮੰਨੇ ਜਾਂਦੇ ਹਨ ਤੇ ਇਨ੍ਹਾਂ ਦਿਨਾਂ ਵਿਚ ਮਰਦ ਤੇ ਤੀਵੀਂ ਇਕੱਠੇ ਨਹੀ ਸੌਂ ਸਕਦੇ। ਇਸ ਤਰ੍ਹਾਂ, ਤੇਲ-ਮਾਲਸ਼ ਪਰਿਵਾਰ ਨਿਯੋਜਨ ਦਾ ਤਮਿਲ ਰੂਪ ਸਮਝਣਾ ਚਾਹੀਦਾ ਹੈ।

ਕੁੱਝ ਲੋਕਾਂ ਦਾ ਵਿਚਾਰ ਹੈ ਕਿ ਤੇਲ ਕੰਨਾਂ ਨੂੰ ਜਾਂ ਪੇਟ ਨੂੰ ਨਹੀਂ ਲਾਉਣਾ ਚਾਹੀਦਾ ਪਰ ਅੱਖਾਂ ਤੇ ਪੈਰਾਂ ਦੇ ਥੱਲਿਆਂ ਨੂੰ ਲਾਉਣਾ ਚਾਹੀਦਾ ਹੈ। ਇਕ ਲੋਕ-ਗੀਤ ਦੀਆਂ ਤੁਕਾਂ ਹਨ:

ਵਿੱਟੁਕ ਕੇਟੱਤੂ ਕਾਤੂ
ਵਿਡਮਲ ਕੇਟੱਤੂ ਕੱਨ
ਤੋਟੁੱਕ ਕੇਟੱਤੂ ਵਯਿਰੂ
ਤੋਡਮਲ ਕੇਟੱਤੂ ਕਾਲੂ।

ਇਸ ਗੀਤ ਦਾ ਮਤਲਬ ਇਹ ਹੈ ਕਿ ਕੰਨਾਂ ਵਿਚ ਬੇਲੋੜੇ ਤੀਲੇ ਫੇਰਨ ਨਾਲ ਬੰਦੇ ਦੀ ਸੁਣਨ-ਸ਼ਕਤੀ ਨਸ਼ਟ ਹੋ ਸਕਦੀ ਹੈ; ਬਹੁਤਾ ਖਾਣ ਨਾਲ ਹਾਜ਼ਮਾਂ ਖ਼ਰਾਬ ਹੋ ਸਕਦਾ ਹੈ; ਮੁਟਿਆਰ ਆਪਣੇ ਚਿਹਰੇ ਦੀ ਘਾਟ ਨੂੰ ਅੱਖਾਂ ਵਿਚ ਕਾਫ਼ੀ ਸਾਰਾ ਕੱਜਲ ਪਾ ਕੇ ਪੂਰਾ ਕਰ ਸਕਦੀ ਹੈ। ਇਸੇ ਤਰ੍ਹਾਂ; ਪੈਰਾਂ ਵੱਲ ਵੀ ਉਚੇਚਾ ਧਿਆਨ ਦੇਣ ਦੀ ਲੋੜ ਹੁੰਦੀ ਹੈ।

ਗਰਭ ਠਹਿਰਨ ਪਿੱਛੋਂ, ਤੀਵੀ ਨੂੰ ਇਕੱਲਾ ਨਹੀ ਸੌਣ ਦਿੱਤਾ ਜਾਂਦਾ, ਨਾ ਹਨੇਰੇ ਵਿਚ ਬਾਹਰ ਨਿਕਲਣ ਦਿੱਤਾ ਜਾਂਦਾ ਹੈ ਤੇ ਨਾ ਮਸਾਲੇਦਾਰ ਖਾਣਾ ਹੀ ਖਾਣ ਦਿੱਤਾ ਜਾਂਦਾ ਹੈ। ਗ੍ਰਹਿਣ ਵੇਲੇ ਉਸ ਨੂੰ ਬਿਨਾਂ ਆਪਣੀਆਂ ਲੱਤਾਂ ਹਿਲਾਏ ਲੇਟ ਜਾਣਾ ਪੈਂਦਾ ਹੈ। ਉਸ ਨੂੰ ਗਰਭ ਦੇ ਦਿਨਾਂ ਵਿਚ ਦਰਿਆ ਪਾਰ ਕਰਨ ਜਾਂ ਪਹਾੜੀ ਉੱਤੇ ਚੜ੍ਹਨ ਦੀ ਆਗਿਆ ਨਹੀਂ ਹੁੰਦੀ।

ਗਰਭ ਦੇ ਪੰਜਵੇਂ ਜਾਂ ਸੱਤਵੇਂ ਮਹੀਨੇ ਇਕ ਰਸਮ ਕੀਤੀ ਜਾਂਦੀ ਹੈ ਜਿਸ ਨੂੰ ਵਲਈਕੱਪੂ ਕਿਹਾ ਜਾਂਦਾ ਹੈ। ਇਸ ਮੌਕੇ ਉੱਤੇ ਗਰਭਵਤੀ ਨੂੰ ਨਵੀਆਂ ਚੂੜੀਆਂ ਪਾਈਆਂ ਜਾਂਦੀਆਂ ਹਨ। ਉਸ ਦੀ ਸੱਸ ਜਾਂ ਨਨਾਣ ਉਸ ਨੂੰ ਮੰਦਰ ਲੈ ਜਾਂਦੀ ਹੈ ਤੇ ਮਗਰੋਂ ਚੂੜੀਆਂ ਵਾਲੀ ਹੱਟੀ ਉੱਤੇ ਲਿਜਾਇਆ ਜਾਂਦਾ ਹੈ, ਜਿੱਥੇ ਉਹ ਆਪਣੀ ਮਰਜ਼ੀ ਦੀਆਂ ਚੂੜੀਆ ਚੁਣ ਲੈਂਦੀ ਹੈ। ਕਈਆਂ ਘਰਾਂ ਵਿਚ ਚੂੜੀਆਂ ਵਾਲੇ ਨੂੰ ਘਰ ਬੁਲਾ ਕੇ ਚੂੜੀਆਂ ਖ਼ਰੀਦ ਲਈਆਂ ਜਾਂਦੀਆਂ ਹਨ। ਚੂੜੀਆਂ ਪਾ ਕੇ ਤੀਵੀਂ ਘਰ ਦੇ ਵੱਡੇ-ਵਡੇਰਿਆਂ ਪਾਸੋਂ ਆਸ਼ੀਰਵਾਦ ਮੰਗਦੀ ਹੈ।

ਗਰਭ ਦੇ ਛੇਵੇਂ ਜਾਂ ਅੱਠਵੇਂ ਮਹੀਨੇ 'ਸੀਮੰਤਮ' ਨਾਂ ਦੀ ਰੀਤ ਅਨੁਸਾਰ ਇਕ ਹਵਨ ਕੀਤਾ ਜਾਂਦਾ ਹੈ। ਇਸ ਵਿਚ ਪਤੀ ਤੇ ਪਤਨੀ ਰਲ ਕੇ ਅਰਦਾਸ ਕਰਦੇ ਹਨ ਕਿ ਵਿਅਮ ਚੰਗੀ ਤਰ੍ਹਾਂ ਕੱਟਿਆ ਜਾਏ। ਉਹ ਹਵਨ ਦੁਆਲੇ ਪਰਕਰਮਾ ਕਰਦੇ ਹਨ। ਤੀਵੀਂ ਦੀ ਪ੍ਰਾਰਥਨਾ ਹੁੰਦੀ ਹੈ ਕਿ ਉਸ ਦਾ ਪਲੇਠਾ ਬੱਚਾ ਪੁੱਤਰ ਹੋਵੇ। ਉਸ ਦੇ ਮਨ ਵਿਚ ਇਹ ਖ਼ਿਆਲ ਹੁੰਦਾ ਹੈ ਕਿ ਜੇ ਕੁੜੀ ਜੰਮ ਪਈ ਤਾਂ ਉਸ ਦੇ ਪਤੀ ਜਾਂ ਉਸ ਦੀ ਸੱਸ ਨੂੰ ਦੁਖ ਹੋਵੇਗਾ।

ਜਦੋਂ ਔਰਤ ਗਰਭਵਤੀ ਹੁੰਦੀ ਹੈ ਤਾ ਰੀਤੀਵਾਦੀ ਬ੍ਰਾਹਮਣ ਦਾੜ੍ਹੀ ਨਹੀਂ ਮੁਨਾਉਂਦੇ। ਇਹ ਮੰਨਿਆ ਜਾਂਦਾ ਹੈ ਕਿ ਜੇ ਦਾੜ੍ਹੀ ਮੁਨਾ ਦਿੱਤੀ ਜਾਏ ਤਾਂ ਜਿਸ ਦਾ ਵੀਰਜ ਪੇਟ ਵਿਚ ਪਲ ਰਿਹਾ ਹੈ, ਉਸ ਦੇ ਬੱਚੇ ਉੱਤੇ ਮਾੜਾ ਅਸਰ ਪੈ ਸਕਦਾ ਹੈ।

ਇਹ ਪੱਕ ਕਰਨ ਲਈ ਕਿ ਬੱਚਾ ਅਪ੍ਰੈਲ-ਮਈ ਦੀ ਸਖ਼ਤ ਗਰਮੀ ਵਿਚ ਨਾ ਜੰਮੇ, ਦਸ ਮਹੀਨੇ ਪਹਿਲਾਂ ਹੀ ਜਤਨ ਸ਼ੁਰੂ ਕਰ ਦਿੱਤੇ ਜਾਂਦੇ ਹਨ। ਜੁਲਾਈ-ਅਗਸਤ ਦੇ ਮਹੀਨੇ ਵਿਚ ਸਜ-ਵਿਆਹੀ ਜੋੜੀ ਨੂੰ ਪੂਰੇ ਮਹੀਨੇ ਲਈ ਇਕੱਠਿਆਂ ਨਹੀਂ ਹੋਣ ਦਿੱਤਾ ਜਾਂਦਾ। ਇਸ ਨੂੰ 'ਆਦਿੱਕੂ ਅਝਈਤਲ' ਕਿਹਾ ਜਾਂਦਾ ਹੈ।

ਵਿਅਮ ਦੇ ਪਿੱਛੋਂ ਜੱਚਾ ਤੇ ਬੱਚੇ ਨੂੰ ਇਕ ਪੰਦਰਵਾੜੇ ਲਈ ਸਭ ਤੋ ਪਰੇ ਰਖਿਆ ਜਾਂਦਾ ਹੈ। ਆਮ ਤੌਰ ਉੱਤੇ ਬੱਚੇ ਦੇ ਜਨਮ ਤੋਂ ਸੱਤਵੇ ਜਾਂ ਯਾਰ੍ਹਵੇਂ ਦਿਨ, ਸਾਕ-ਸੰਬੰਧੀ ਉਸ ਨੂੰ ਨਵ੍ਹਾਉਂਦੇ ਤੇ ਸਜਾਉਂਦੇ ਹਨ ਤੇ ਫੁੱਲਾਂ ਨਾਲ ਸਜਾਏ ਪੰਘੂੜੇ ਵਿਚ ਪਾਉਂਦੇ ਹਨ। ਆਮ ਤੌਰ ਉੱਤੇ ਬੱਚੇ ਨੂੰ ਦਾਦੇ, ਦਾਦੀ ਜਾ ਥੋੜ੍ਹਾ ਚਿਰ ਪਹਿਲਾਂ ਹੀ ਮਰੇ ਕਿਸੇ ਰਿਸ਼ਤੇਦਾਰ ਜਾਂ ਕੁਲ ਦੇ ਦੇਵਤੇ ਦੇ ਨਾਂ ਉੱਤੇ ਉਸ ਦਾ ਨਾ ਰੱਖਿਆ ਜਾਂਦਾ ਹੈ ਤੇ ਉਸ ਦੇ ਲੱਕ ਦੁਆਲੇ ਅੱਕ ਦੇ ਛਿੱਲੜ ਦੀ ਬਣੀ ਤੜਾਗੀ ਪਾਈ ਜਾਂਦੀ ਹੈ, ਜਿਸ ਵਿਚ ਕੁੱਝ ਲਸਣ ਦੀਆਂ ਜੜ੍ਹਾਂ, ਇਕ ਕੁੱਤੇ ਦੀ ਮੁਹਰ ਵਾਲਾ ਤਾਂਬੇ ਦਾ ਸਿੱਕਾ, ਇਕ ਅੱਧ ਚੰਨ ਦੀ ਸਕਲ ਦਾ ਤਾਂਬੇ ਦਾ ਤਵੀਤ ਤੇ ਵੇਲਣੇ ਵਰਗਾ ਧਾਤ ਦਾ ਬਣਿਆ ਹੋਇਆ ਗੰਡਾ, ਜਿਸ ਦੇ ਅੰਦਰ ਬੱਚੇ ਦੇ ਨਾੜੂ ਦਾ ਇਕ ਟੁਕੜਾ ਬੰਦ ਕੀਤਾ ਹੁੰਦਾ ਹੈ, ਪਰੋਏ ਹੁੰਦੇ ਹਨ। ਉਸ ਦੇ ਗਲ ਵਿਚ ਲਾਲ ਤੇ ਚਿੱਟੇ ਮਣਕਿਆਂ ਦਾ ਹਾਰ ਪਾਇਆ ਜਾਂਦਾ ਹੈ।

ਤਮਿਲਨਾਡੂ ਦੇ ਈਸਾਈ, ਸੱਤਵੇਂ ਦਿਨ, ਖ਼ਾਸ ਕਰ ਕੇ ਐਤਵਾਰ ਵਾਲੇ ਦਿਨ, ਬੱਚੇ ਨੂੰ ਬਪਤਸਮੇ ਲਈ ਗਿਰਜੇ ਲੈ ਜਾਂਦੇ ਹਨ। ਓਥੇ ਕੋਈ ਤੀਵੀਂ ਬੱਚੇ ਦੀ ਮਾਂ ਦੀ ਸੇਵਾ ਨਿਭਾਉਂਦੀ ਹੈ। ਇਸ ਨੂੰ ਬਪਤਸਮਾ-ਮਾਂ ਕਿਹਾ ਜਾਂਦਾ ਹੈ। ਗਿਰਜੇ ਵੱਲੋਂ ਜਾਰੀ ਹੋਏ ਸਰਟੀਫ਼ੀਕੇਟ ਵਿਚ ਇਸ ਬਪਤਸਮੇ ਵਾਲੀ ਮਾਂ ਤੇ ਪਿਉ ਦੇ ਨਾ ਦਿੱਤੇ ਹੁੰਦੇ ਹਨ। ਜਿਸ ਤੀਵੀ

ਨੇ ਇਸ ਤਰ੍ਹਾਂ, ਬਪਤਸਮੇ ਵਾਲੀ ਮਾਂ ਦੀ ਸੇਵਾ ਬਹੁਤੀ ਵਾਰੀ ਨਿਭਾਈ ਹੋਵੇ, ਉਸ ਨੂੰ ਸਮਾਜ ਵਿਚ ਬੜੀ ਇੱਜ਼ਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਹੈ।

ਪਲਨੀ ਪਹਾੜੀਆਂ ਦੇ ਮੁਡੁਵ ਕਬੀਲੇ ਦੇ ਲੋਕ, ਵਿਅਮ ਦੇ ਤਿੰਨਾਂ ਦਿਨਾਂ ਪਿੱਛੋਂ, ਜ਼ੱਚਾ ਤੇ ਬੱਚੇ ਨੂੰ ਨਦੀ ਦੇ ਪਾਣੀ ਨਾਲ ਨਵ੍ਹਾਉਂਦੇ ਹਨ।

ਪਹਿਲਾ ਮੁੰਡਣ-ਸੰਸਕਾਰ ਤੇ ਕੰਨ-ਵਿੰਨ੍ਹਾਈ ਦੀ ਰਸਮ ਅਹਿਮ ਘਟਨਾਵਾਂ ਹੁੰਦੀਆਂ ਹਨ। ਬੱਚੇ ਨੂੰ ਮੁੰਨ ਕੇ ਨਵ੍ਹਾਇਆ-ਧੁਆਇਆ ਜਾਂਦਾ ਹੈ ਤੇ ਵਧੀਆ ਕੱਪੜੇ ਪੁਆਏ ਜਾਂਦੇ ਹਨ, ਉਸ ਦੇ ਕੰਨ ਵਿੰਨ੍ਹੇ ਜਾਂਦੇ ਹਨ ਤੇ ਮੁਰਕੀਆਂ ਜਾਂ ਵਾਲੀਆਂ ਪਾ ਦਿੱਤੀਆਂ ਜਾਂਦੀਆਂ ਹਨ। ਰਿਸ਼ਤੇਦਾਰ ਇਸ ਮੌਕੇ ਉੱਤੇ ਹੁੰਮ-ਹੁਮਾ ਕੇ ਪਹੁੰਚੇ ਹੁੰਦੇ ਹਨ। ਇਸ ਜਸ਼ਨ ਤੋਂ ਪਿੱਛੋਂ ਬੱਚੇ ਨੂੰ ਆਪਣਾ ਅੱਗਾ-ਪਿੱਛਾ ਢੱਕਣ ਦਾ ਵੱਲ ਸਿਖਾਇਆ ਜਾਂਦਾ ਹੈ। ਇਸ ਦੇ ਲਈ ਲੰਗੋਟੀ ਦੀ ਵਰਤੋਂ ਕੀਤੀ ਜਾਂਦੀ ਹੈ। ਕੁੜੀਆਂ 'ਆਰਮੁੜੀ' ਪਾਉਂਦੀਆਂ ਹਨ ਜੋ ਸੋਨੇ ਜਾਂ ਚਾਂਦੀ ਦੇ ਪੱਤੇ ਦੀ ਸ਼ਕਲ ਦੀ ਇਕ ਫੱਟੀ ਹੁੰਦੀ ਹੈ, ਜੋ ਤੜਾਗੀ ਦੇ ਨਾਲ ਲਮਕਾਈ ਜਾਂਦੀ ਹੈ ਤਾਂ ਜੋ ਬੱਚੇ ਦਾ ਅੱਗਾ ਢੱਕਿਆ ਜਾਵੇ। ਲੰਗੋਟੀ ਤੇ ਆਰਮੁੜੀ ਬੱਚਿਆਂ ਦੇ ਅੱਗੇ ਨੂੰ ਲੋਕਾਂ ਦੀਆਂ ਨਜ਼ਰਾਂ ਤੋਂ ਢੱਕਣ ਲਈ ਹੁੰਦੀਆਂ ਹਨ।

ਸਕੂਲ ਜਾਣ ਦੀ ਉਮਰ ਵਿਚ ਕੁੜੀਆਂ ਆਪਣੇ ਲੰਮੇ ਵਾਲਾਂ ਨੂੰ ਤਿੰਨ-ਲੜੀ ਗੁੱਤ ਵਿਚ ਗੁੰਦ ਕੇ ਪਿੱਛੇ ਸੁੱਟ ਲੈਂਦੀਆਂ ਹਨ। ਗੁੱਤਾਂ ਦੇ ਸਿਰੇ ਉੱਤੇ ਫੁੰਮਣ ਬੰਨ੍ਹੇ ਹੁੰਦੇ ਹਨ। ਜਦੋਂ ਕੁੜੀ ਮੁਟਿਆਰ ਹੋ ਜਾਂਦੀ ਹੈ ਤਾਂ ਉਹ ਆਪਣੇ ਵਾਲਾਂ ਨੂੰ ਇਕ ਸਜਾਵਟੀ ਜੂੜੇ ਦੀ ਸ਼ਕਲ ਦੇ ਲੈਂਦੀ ਹੈ। ਅੱਧਖੜ ਔਰਤਾਂ ਦੇ ਜੂੜੇ ਗੋਲ ਹੁੰਦੇ ਹਨ ਤੇ ਬੁੱਢੀਆਂ ਢਿੱਲਾ ਜਿਹਾ ਵਲ ਮਾਰ ਕੇ ਜੂੜਾ ਕਰਦੀਆਂ ਹਨ, ਜਿਸ ਨੂੰ 'ਕੋਂਡਈ' ਕਿਹਾ ਜਾਂਦਾ ਹੈ। ਸਖ਼ਤ ਮਿਹਨਤ- ਮਜ਼ੂਰੀ ਕਰਨ ਵਾਲੀਆਂ ਔਰਤਾਂ ਵੀ ਵਾਲਾਂ ਨੂੰ ਵਲਾਵਾਂ ਦੇ ਕੇ ਆਪਣੇ ਸਿਰ ਉੱਤੇ ਟੰਗ ਲੈਂਦੀਆਂ ਹਨ। ਇਸ ਨੂੰ ਵੀ ਕੋਂਡਈ ਕਿਹਾ ਜਾਂਦਾ ਹੈ।

## ਕੁੜੀਆਂ ਦਾ ਮੁਟਿਆਰ ਹੋਣਾ

ਕੁੜੀਆਂ ਦੇ ਮੁਟਿਆਰ ਹੋਣ ਉੱਤੇ ਖ਼ਾਸਾ ਵੱਡਾ ਸਮਾਜਿਕ ਸਮਾਗਮ ਕੀਤਾ ਜਾਂਦਾ ਹੈ। ਗ਼ੈਰ-ਬ੍ਰਾਹਮਣ ਇਸ ਮੌਕੇ ਉੱਤੇ ਆਪਣੇ ਰਿਸ਼ਤੇਦਾਰਾਂ ਤੇ ਦੋਸਤਾਂ ਨੂੰ ਬੁਲਾ ਕੇ, ਇਕ ਤਰ੍ਹਾਂ, ਕੁੜੀ ਦੇ ਵਿਆਹ ਦੀ ਅਗਾਊਂ ਇਸ਼ਤਿਹਾਰਬਾਜ਼ੀ ਕਰਦੇ ਹਨ। ਬਾਲਗ਼ ਹੋਣ ਵਾਲੇ ਦਿਨ ਕੁੜੀ ਦੇ ਬਹੁਤ ਨੇੜੇ ਦੇ ਸੰਬੰਧੀ ਉਸ ਨੂੰ ਇਸ਼ਨਾਨ ਕਰਾਉਂਦੇ ਹਨ ਤੇ ਇਕ ਹਫ਼ਤੇ ਲਈ ਉਸ ਨੂੰ ਇਕੱਲਿਆਂ ਰੱਖਿਆ ਜਾਂਦਾ ਹੈ ਤੇ ਇਸ ਸਮੇਂ ਦੇ ਦੌਰਾਨ ਉਸ ਨੂੰ ਬੜੀ ਪੁਸਟੀਦਾਇਕ ਖ਼ੁਰਾਕ ਦਿੱਤੀ ਜਾਂਦੀ ਹੈ। ਕਿਸੇ ਸੁਭ ਮਹੂਰਤ ਵੇਲੇ ਉਸ ਦੇ ਵਾਲਾਂ ਵਿਚ ਟੁੰਗੇ ਫੁੱਲਾਂ ਨਾਲ ਕੇਸਰ ਦਾ ਇਕ ਰੇਸਾ ਮਿਲਾ ਕੇ ਛੱਪਰ ਦੇ ਖਪਰੈਲ ਦੇ ਥੱਲੇ ਰੱਖ ਦੇਦੇ ਹਨ। ਇਕ ਸ਼ੁਭ ਦਿਨ ਇਨ੍ਹਾਂ ਨੂੰ ਕੱਢ ਕੇ ਇਨ੍ਹਾਂ ਉੱਤੇ ਦੁੱਧ ਦਾ ਛਿੜਕਾ ਕੀਤਾ ਜਾਂਦਾ ਹੈ। ਫੇਰ ਇਨ੍ਹਾਂ ਚੀਜ਼ਾਂ ਨੂੰ ਧਰਤੀ ਵਿਚ ਦੱਬ ਦਿੱਤਾ ਜਾਂਦਾ ਹੈ ਤੇ ਕੁੜੀ ਨੂੰ ਇਕਾਤ ਵਿੱਚੋਂ ਨਿਕਲਣ ਦੀ ਖੁੱਲ੍ਹ ਮਿਲ ਜਾਂਦੀ ਹੈ। ਕੁੜੀ ਨੂੰ ਇਕ ਵਾਰੀ ਫੇਰ ਨੁਹਾਇਆ ਜਾਦਾ ਹੈ, ਲਾੜੀ ਦੀ ਤਰ੍ਹਾਂ ਸਜਾਇਆ ਜਾਂਦਾ ਹੈ ਤੇ ਘਰ ਦਿਆਂ ਸਾਰਿਆਂ ਹਿੱਸਿਆਂ ਵਿਚ ਉਸ ਦਾ ਸੁਆਗਤ ਹੁੰਦਾ ਹੈ ਤੇ ਉਸ ਦੀ ਆਰਤੀ ਉਤਾਰੀ ਜਾਂਦੀ ਹੈ ਤਾਂ ਜੋ ਉਹ ਬੁਰੀਆਂ ਨਜ਼ਰਾਂ ਤੇ ਬਦਰੂਹਾਂ ਤੋਂ ਬਚੀ ਰਹੇ।

ਅੰਤ ਵਿਚ ਵੱਡੀ ਦਾਅਵਤ ਕੀਤੀ ਜਾਂਦੀ ਹੈ ਤੇ ਆਏ ਹੋਏ ਪ੍ਰਾਹੁਣੇ ਕੁੜੀ ਨੂੰ ਤੁਹਫ਼ੇ ਪੇਸ਼ ਕਰਦੇ ਹਨ।

ਮੁਟਿਆਰ ਹੋਣ ਤੇ ਵਿਆਹੇ ਜਾਣ ਦੇ ਵਿਚਕਾਰਲੇ ਸਮੇਂ ਵਿਚ ਕੁੜੀਆਂ ਆਪਣੇ ਮੱਥੇ ਉੱਤੇ 'ਸੰਤੁਪੋਟੂ' ਜਾਂ ਕੱਜਲ ਦੀ ਬਿੰਦੀ ਲਾਉਂਦੀਆਂ ਹਨ ਤੇ ਅੱਖਾਂ ਦੇ ਛੱਪਰਾਂ ਉੱਤੇ ਸੁਰਮਾ ਵਰਤਦੀਆਂ ਹਨ। ਖਾਂਦੇ-ਪੀਂਦੇ ਪਰਿਵਾਰਾਂ ਵਿਚ, ਉਸ ਦਾ ਆਪਣੇ ਘਰ ਦੇ ਬੰਦਿਆਂ ਤੋਂ ਛੁੱਟ ਬਾਹਰਲੇ ਸਾਰੇ ਬੰਦਿਆਂ ਨਾਲ ਮੇਲ-ਜੋਲ ਬੰਦ ਹੋ ਜਾਂਦਾ ਹੈ। ਉਹ ਕਿਸ ਤਰ੍ਹਾਂ ਦੇ ਫੁੱਲ ਤੇ ਗਹਿਣੇ, ਆਪਣੇ ਆਪ ਨੂੰ ਸਜਾਉਣ ਲਈ ਵਰਤ ਸਕਦੀ ਹੈ, ਇਹ ਨਿਸਚਿਤ ਹੁੰਦਾ ਹੈ। ਹੁਣ ਕੁਆਰੀਆਂ ਕੁੜੀਆਂ ਪੜ੍ਹਾਈ ਲਈ ਕਾਲਜ ਜਾਣ ਲੱਗ ਪਈਆਂ ਹਨ ਤੇ ਕੰਮ ਲਈ ਦਫ਼ਤਰਾਂ ਵਿਚ ਜਾਂਦੀਆਂ ਹਨ। ਇਸ ਲਈ ਸਾਰੇ ਫ਼ਰਕ ਮਿਟਦੇ ਜਾਂਦੇ ਹਨ ਤੇ ਵਾਲਾਂ ਦੀ ਸਜਾਵਟ ਜਾਂ ਗਹਿਣਿਆਂ ਤੋਂ ਇਹ ਪਤਾ ਲਾਉਣਾ ਔਖਾ ਹੋ ਗਿਆ ਹੈ ਕਿ ਕੁੜੀ ਕੁਆਰੀ ਹੈ ਕਿ ਵਿਆਹੀ ਹੋਈ। ਵਿਧਵਾਵਾਂ ਵੱਲੋਂ ਵੀ ਪਰੰਪਰਾ ਨੂੰ ਤੋੜਿਆ ਜਾਣ ਲੱਗ ਪਿਆ ਹੈ। ਸਮਾਜ ਦੇ ਉਚੇਰੇ ਤੇ ਸੁਸਿੱਖਿਅਤ ਤਬਕਿਆਂ ਵਿੱਚੋਂ ਬਹੁਤ ਸਾਰੇ ਲੋਕ ਹੁਣ ਸਮਾਜਿਕ ਬੰਧਨਾਂ ਤੋਂ ਮੁਕਤ ਹੋ ਕੇ ਜੀਵਨ ਬਿਤਾਉਣ ਲਈ ਸੰਘਰਸ਼ ਕਰ ਰਹੇ ਹਨ।

## ਮੁੰਡਿਆਂ ਦਾ ਗੱਭਰੂ ਹੋਣਾ

ਚੇੱਟੀਨਾਡੂ ਦੇ ਚੇੱਟੀਆਰ ਮੁੰਡਿਆਂ ਲਈ ਕਾਰਤੀਗਈ ਤੇ ਕੁੜੀਆਂ ਲਈ ਤਿਰੂਵਧੀਰਈ ਨਾਂ ਦੇ ਸੰਸਕਾਰ ਕੀਤੇ ਜਾਂਦੇ ਹਨ। ਪਰੰਪਰਾ ਅਨੁਸਾਰ ਹਰ ਜੁਆਨ ਨੂੰ ਵਿਆਹ ਤੋਂ ਪਹਿਲਾ ਕਿਸ਼ੋਰ ਅਵਸਥਾ ਵਿਚ ਇਨ੍ਹਾਂ ਸੰਸਕਾਰਾਂ ਵਿੱਚੋਂ ਲੰਘਣਾ ਹੀ ਪੈਂਦਾ ਹੈ। ਇਹ ਰਸਮ ਕਾਰਤੀਗਈ ਜਾਂ ਨਵੰਬਰ-ਦਸੰਬਰ ਵਿਚ ਹੀ ਕੀਤੀ ਜਾ ਸਕਦੀ ਹੈ, ਜਦੋਂ ਕਾਰਤੀਗਈ ਨਛੱਤਰ ਦਾ ਜ਼ੋਰ ਹੁੰਦਾ ਹੈ। ਕੁੜੀਆਂ ਦੀ ਰਸਮ ਮਰਗਝੀ (ਦਸੰਬਰ-ਜਨਵਰੀ) ਮਹੀਨੇ ਵਿਚ ਹੋ ਸਕਦੀ ਹੈ, ਜਦੋਂ ਤਿਰੂਵਧੀਰਈ ਨਛੱਤਰ ਦਾ ਰਾਜ ਹੁੰਦਾ ਹੈ। ਕੁੜੀ ਜਾਂ ਮੁੰਡਾ ਇਸ ਸੰਸਕਾਰ ਉਪਰੰਤ, ਕ੍ਰਮਵਾਰ, ਮੁਟਿਆਰ ਜਾਂ ਗੱਭਰੂ ਹੋਣ ਦਾ ਇਹਸਾਸ ਹੰਢਾ ਕੇ ਆਪਣੇ ਆਪ ਨੂੰ ਜ਼ਿੰਮੇਵਾਰ ਸਮਝਣ ਲੱਗ ਪੈਂਦੇ ਹਨ ਤੇ ਉਨ੍ਹਾਂ ਦਾ ਜੀਵਨ ਗੌਰਵ ਤੇ ਉੱਤੇਜਨਾ ਨਾਲ ਭਰ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਯਹੂਦੀਆਂ ਵਿਚ ਵੀ ਇਸੇ ਤਰ੍ਹਾਂ ਦੀ ਹੀ ਇਕ ਰਸਮ ਮੁੰਡਿਆਂ ਲਈ ਬਣੀ ਹੋਈ ਹੈ। ਇਸ ਰਸਮ ਨੂੰ ਬਾਰਮਿਤਜਵਾਹ ਕਿਹਾ ਜਾਂਦਾ ਹੈ।

ਮੁੰਡਿਆਂ ਜਾਂ ਕੁੜੀਆਂ ਦੇ ਨਾਨਕੇ ਤੇ ਦਾਦਕੇ ਇਸ ਰਸਮ ਉੱਤੇ ਇਕੱਠੇ ਹੋ ਕੇ ਵਧਾਈਆਂ ਦੇਂਦੇ ਹਨ। ਮੁਟਿਆਰਾਂ ਜਾਂ ਗੱਭਰੂਆਂ ਨੂੰ ਸੁੰਦਰ ਪੁਸ਼ਾਕ ਪਹਿਨਾਈ ਜਾਂਦੀ ਹੈ। ਮੁੰਡੇ ਦੇ ਦੁਆਲੇ ਸ਼ਾਲ ਵਲ੍ਹੇਟਿਆ ਜਾਂਦਾ ਹੈ ਤੇ ਉਸ ਨੂੰ ਟੋਪੀ ਪਾਉਣੀ ਜਾਂ ਪੱਗ ਬੰਨ੍ਹਣੀ ਪੈਂਦੀ ਹੈ ਅਤੇ ਘੋੜੇ ਉੱਤੇ ਸਵਾਰ ਹੋ ਕੇ ਮੰਦਰ ਤਕ ਜਾਣਾ ਪੈਂਦਾ ਹੈ। ਇਸ ਦਿਨ ਹਰ ਪਿੰਡ ਵਿਚ ਇਸ ਖ਼ਾਸ ਗੋਤ ਦੇ ਕਈ ਮੁੰਡਿਆਂ ਦੀ ਇਹ ਰਸਮ ਪੂਰੀ ਕੀਤੀ ਜਾਂਦੀ ਹੈ। ਰਸਮਾਂ ਦੇ ਉਪਰੰਤ ਸਾਰੇ ਰਲ ਕੇ ਖ਼ੁਸ਼ੀਆਂ ਮਨਾਉਂਦੇ ਹਨ ਤੇ ਘੋੜਿਆਂ ਉੱਤੇ ਚੜ੍ਹ ਕੇ ਪਿੰਡ ਦੇ ਦੁਆਲੇ ਘੁੰਮਦੇ ਹਨ। ਉਹ ਗੋਤ ਦੇ ਹਰ ਘਰ ਦੇ ਸਾਹਮਣੇ ਥੋੜ੍ਹੀ-ਥੋੜ੍ਹੀ ਦੇਰ ਲਈ ਖੜੇ ਹੁੰਦੇ ਹਨ, ਜਿੱਥੇ ਵੱਡੇਰੇ ਉਨ੍ਹਾਂ ਨੂੰ ਅਸੀਸਾਂ ਦੇਂਦੇ ਹਨ ਤੇ ਦੋਸਤ-ਮਿੱਤਰ, ਬੁਰੀ ਨਜ਼ਰ ਤੋਂ ਬਚਾਉਣ ਲਈ, ਉਨ੍ਹਾਂ ਦੀ ਆਰਤੀ ਉਤਾਰਦੇ ਹਨ।

ਵਿਆਹ ਦੀ ਰਸਮ, ਕਾਰਤੀਗਈ ਰਸਮ ਦੇ ਬਾਅਦ ਹੀ ਹੋ ਸਕਦੀ ਹੈ। ਇਹ ਇਕ ਤਰ੍ਹਾਂ ਦਾ ਇਸ਼ਤਿਹਾਰ ਹੁੰਦਾ ਹੈ ਕਿ ਮੁੰਡਾ ਵਿਆਹ ਲਈ ਤਿਆਰ ਹੋ ਗਿਆ ਹੈ। ਜੁਆਨ ਕੁੜੀਆਂ ਦੇ ਮਾਪੇ ਇਸ ਦੇ ਪਿੱਛੋਂ ਸਾਕ ਲਈ ਗੱਲਬਾਤ ਸ਼ੁਰੂ ਕਰ ਲੈਂਦੇ ਹਨ।

ਇਹ ਰਸਮ ਕਿਉਂਕਿ ਮੁੰਡੇ ਨੂੰ ਮਰਦ ਬਣਾਉਣ ਦੀ ਸੂਚਕ ਹੁੰਦੀ ਹੈ, ਇਸ ਲਈ ਜੇ ਕਿਤੇ ਇਹ ਜਵਾਨ ਮਰ ਜਾਏ ਤਾਂ ਉਹ ਵਿਸ਼ੇਸ਼ ਸਤਕਾਰ ਦਾ ਹੱਕਦਾਰ ਹੁੰਦਾ ਹੈ। ਜੋ ਕਾਰਤੀਗਈ ਰਸਮ ਵਿੱਚੋਂ ਨਹੀਂ ਲੰਘੇ ਹੁੰਦੇ, ਉਨ੍ਹਾਂ ਨੂੰ ਜਵਾਨ ਨਹੀਂ ਸਮਝਿਆ ਜਾਂਦਾ ਤੇ ਉਨ੍ਹਾਂ ਦੇ ਮਿਰਤਕ ਸਰੀਰਾਂ ਨੂੰ ਸ਼ਮਸ਼ਾਨ-ਭੂਮੀ ਵਿਚ ਦੱਬਿਆ ਜਾਂਦਾ ਹੈ। ਕਾਰਤੀਗਈ ਰਸਮ ਵਿੱਚੋਂ ਲੰਘੇ ਹੋਏ ਪ੍ਰਾਣੀਆਂ ਦਾ, ਅੰਤਿਮ ਸੰਸਕਾਰ ਵੇਲੇ, ਉਨ੍ਹਾਂ ਸਾਰੀਆਂ ਰਸਮਾਂ ਉੱਤੇ ਅਧਿਕਾਰ ਹੁੰਦਾ ਹੈ, ਜੋ ਵੱਡੇਰੇ ਬੰਦਿਆਂ ਲਈ ਕੀਤੀਆਂ ਜਾਂਦੀਆਂ ਹਨ।

ਕੁੜੀਆਂ ਦੇ ਮਾਮਲੇ ਵਿਚ ਇਸ ਰਸਮ ਦਾ ਨਾਂ ਤਿਰੂਵਾਧੀਰਈ ਜਾਂ ਸੰਖੇਪ ਵਿਚ ਆਧੀਰਈ ਹੈ। ਆਧੀਰਈ, ਲੋਕਯਾਨ ਵਿਚਲੀ ਉਸ ਸਤਵੰਤੀ ਦਾ ਨਾਂ ਹੈ ਜੋ ਆਪਣੇ ਸੀਲ-ਸੰਜਮ ਕਰ ਕੇ ਪ੍ਰਸਿੱਧ ਹੈ। ਜਦੋਂ ਉਸ ਨੇ ਮਣੀਮੇਖਲਈ ਨੂੰ ਚੌਲਾਂ ਦੀ ਮੁੱਠ ਦਿੱਤੀ ਸੀ, ਤਾਂ ਇਹ ਮੰਨਿਆ ਜਾਂਦਾ ਹੈ, ਕਿ ਉਸ ਨੇ ਦੁਨੀਆਂ ਵਿੱਚੋਂ ਭੁੱਖ ਦੇ ਨਾਸ ਦੀ ਇੱਛਾ ਪ੍ਰਗਟਾਈ ਸੀ। ਇਸ ਤਰ੍ਹਾਂ, ਤਿਰੂਵਾਧੀਰਈ ਰਸਮ ਨੇ ਹੁਣ ਤਕ 'ਭੁੱਖ ਤੋਂ ਮੁਕਤੀ' ਵਾਲੀ ਪਰੰਪਰਾ ਜਾਰੀ ਰੱਖੀ ਹੋਈ ਹੈ। ਜਿਹੜੀਆਂ ਕੁੜੀਆਂ ਇਹ ਰਸਮ ਕਰਾਉਂਦੀਆਂ ਹਨ, ਉਹ ਸਾਰੀਆਂ ਆਪਣੇ ਪਿੰਡ ਦੇ ਸਾਰੇ ਗੋਤੀਆਂ ਦੇ ਘਰਾਂ ਵਿਚ ਜਾ-ਜਾ ਕੇ ਉਨ੍ਹਾਂ ਨਾਲ ਇਕੱਠਿਆਂ ਗਾਉਂਦੀਆਂ ਹਨ :

ਅਸੀਂ ਨੱਚਦੀਆਂ-ਟੱਪਦੀਆਂ ਆਈਆਂ ਹਾਂ,
ਸਾਨੂੰ ਖਵਾਓ ਅਵਰਕੱਈ (ਸੇਮ ਦੇ ਬੀਜ),
ਅਸੀਂ ਨੱਚਦੀਆਂ-ਟੱਪਦੀਆਂ ਆਈਆਂ ਹਾਂ,
ਸਾਨੂੰ ਦਿਓ ਪੜਵਰਣਕਈ (ਰਾਜਮਾਹ)
ਅਸੀਂ ਆਈਆਂ ਜੇ ਟੋਲੀਆਂ ਬੰਨ੍ਹ ਕੇ,
ਲੈਣ ਲਈ ਕੋਲਾਵਰੰਗ (ਗਵਾਰਾ)

## ਵਿਲਕਿੱਤੂ ਕਲਿਆਣਮ

ਇਹ ਰਸਮ ਤਿਰੂਨੇਲਵੇਲੀ ਦੇ ਕਾਰਕਰਤਿਆਂ ਵਿਚ ਪ੍ਰਚਲਿਤ ਹੈ। ਇਹ ਲੋਕ ਵੈਂਲਾਲ ਜਾਤੀ ਦੀ ਇਕ ਸਗੋਤਰਗਾਮੀ ਸੰਪ੍ਰਦਾਇ ਨਾਲ ਸੰਬੰਧਿਤ ਹਨ। ਪਹਿਲੇ ਤਮਿਲ ਮਹੀਨੇ ਤਈ (ਜਨਵਰੀ) ਦੇ ਪਹਿਲੇ ਦਿਨ ਵਿਆਹ ਦਾ ਛੋਟਾ ਸੰਸਕਾਰ ਹੁੰਦਾ ਹੈ। ਇਸ ਗੋਤ ਦੀਆਂ ਸਾਰੀਆਂ ਕੁੜੀਆਂ ਨੂੰ, ਆਮ ਤੌਰ ਉੱਤੇ, ਆਪਣੇ ਸੱਤਵੇਂ ਜਾਂ ਨੌਵੇਂ ਸਾਲ (ਜਵਾਨੀ ਤੋਂ ਪਹਿਲਾਂ) ਵਿਚ ਆਪਣੇ ਗਲੇ ਦੁਆਲੇ ਇਕ ਮਾਲਾ ਪਾਉਣੀ ਪੈਂਦੀ ਹੈ, ਜਿਸ ਨੂੰ ਨਵਮਾਲਈ ਕਹਿੰਦੇ ਹਨ। ਇਸ ਵਿਚ ਇਕ ਸੁਨਹਿਰੀ ਜ਼ੰਜੀਰੀ ਵਿਚ ਦਸ ਮੋਂਗੇ ਤੇ ਨੌਂ ਸੋਨੇ ਦੇ ਮਣਕੇ ਪਰੋਏ ਹੁੰਦੇ ਹਨ। ਇਸ ਮਾਲਾ ਨੂੰ ਜਾਂ ਤਾਂ ਕੁੜੀ ਦਾ ਨਾਨਾ ਉਸ ਦੇ ਗਲ ਵਿਚ ਪਾਉਂਦਾ ਹੈ ਜਾਂ ਨਾਨੀ ਜਾਂ ਮਾਮਾ/ਮਾਮੀ। ਇਸ ਰਸਮ ਦੀ ਪੂਰਤੀ ਲਈ ਕਿਸੇ ਬ੍ਰਾਹਮਣ ਪਰੋਹਿਤ ਨੂੰ

ਬੁਲਾਇਆ ਜਾਂਦਾ ਹੈ। ਕੁੜੀ ਨੂੰ ਕੈਹ ਦੇ ਦੀਵੇ ਦਿੱਤੇ ਜਾਂਦੇ ਹਨ ਜੋ ਉਹ ਇਸ ਮੌਕੇ **ਉੱਤੇ** ਬਾਲਦੀ ਹੈ। ਇਹ ਮਾਲਾ ਵਿਆਹ ਵੇਲੇ ਲਾਹ ਦਿੱਤੀ ਜਾਂਦੀ ਹੈ, ਪਰ ਇਸਦਾ ਕੁੱਝ ਹਿੱਸਾ ਇਸ ਦੇ ਮੰਗਲਸੂਤਰ ਜਾਂ 'ਤਾਲੀ' ਦੇ ਨਾਲ ਜੋੜ ਦਿੱਤਾ ਜਾਂਦਾ ਹੈ ਤਾਂ ਜੋ ਨਵਮਾਲਈ ਦੀ ਯਾਦ ਕਾਇਮ ਰਹੇ।

### *ਵਿਆਹ*

ਵਿਆਹ, ਆਮ ਤੌਰ ਉੱਤੇ, ਜਾਤ-ਬਰਾਦਰੀ ਦੇ ਅੰਦਰ ਹੀ ਕੀਤੇ ਜਾਂਦੇ ਹਨ ਤੇ ਇਸ ਦੇ ਅੰਦਰ ਵੀ ਕੁੜੀ ਜਾਂ ਮੁੰਡੇ ਨੂੰ ਪੂਰੀ ਖੁੱਲ੍ਹ ਨਹੀਂ ਹੁੰਦੀ। ਸੁਤੰਤਰਤਾ ਦੇ ਬਾਅਦ ਆਈਆਂ ਸਮਾਜਿਕ ਤਬਦੀਲੀਆਂ ਦੇ ਕਾਰਨ, ਕੁੱਝ ਅੰਤਰ-ਜਾਤੀ ਤੇ ਕੁੱਝ ਅੰਤਰ-ਧਾਰਮਿਕ ਵਿਆਹ ਹੋਏ ਹਨ, ਜਿਨ੍ਹਾਂ ਵਿਚ ਦੰਪਤੀਆਂ ਆਪੋ-ਆਪਣੇ ਧਾਰਮਿਕ ਰਸਮਾਂ-ਰਿਵਾਜਾਂ ਦੀ ਪੈਰਵੀ ਕਰਦੀਆਂ ਹਨ ਤੇ ਆਪਣੇ ਬੱਚਿਆਂ ਨੂੰ ਆਪਣਾ ਧਰਮ ਚੁਣਨ ਦੀ ਆਗਿਆ ਦੇ ਦੇਂਦੀਆਂ ਹਨ। ਅੰਤਰ-ਜਾਤੀ ਵਿਆਹ, ਅਜੇ ਥੋੜ੍ਹਾ ਚਿਰ ਹੋਇਆ ਘਿਰਣਾ ਦੇ ਪਾਤਰ ਸਨ ਤੇ ਦੰਦ-ਕਥਾਵਾਂ ਵਿਚ ਜ਼ਾਤ ਤੋਂ ਬਾਹਰ ਵਿਆਹ ਕਰਨ ਵਾਲੇ ਭੁੱਲੜਾਂ ਦੀਆਂ ਬੇਸ਼ੁਮਾਰ ਮੁਸੀਬਤਾਂ ਬਾਰੇ ਕਥਾਵਾਂ ਪ੍ਰਚਲਿਤ ਮਿਲ ਜਾਂਦੀਆਂ ਹਨ। ਮੁਥੁਪੱਤਨ ਦਾ ਅੰਤਰ-ਜਾਤੀ ਕਿੱਸਾ ਕਾਮਯਾਬ ਸੀ, ਪਰ ਉਸ ਨੂੰ ਸਵਰਣ ਜਾਤੀਆਂ ਦੀ ਕਰੋਪੀ ਦਾ ਨਿਸ਼ਾਨਾ ਬਣਨਾ ਪਿਆ ਸੀ।

ਲੋਕ ਅਖੋਤੀ ਛੋਟੀਆਂ ਜਾਤੀਆਂ ਨਾਲ ਵਿਵਾਹਿਤ ਸੰਬੰਧ ਰੱਖਣ ਤੋਂ ਕਤਰਾਉਂਦੇ ਸਨ ਕਿਉਂਕਿ ਉਨ੍ਹਾ ਨੂੰ ਖ਼ਿਆਲ ਹੁੰਦਾ ਸੀ ਕਿ ਜੇ ਬੱਚੇ ਹੋਏ ਤਾਂ ਉਹ ਜਾਇਦਾਦ ਦੇ ਵਾਰਿਸ ਨਹੀਂ ਬਣ ਸਕਣਗੇ ਤੇ ਨਾ ਉਨ੍ਹਾਂ ਨੂੰ ਹਲਾਲ ਦੇ ਬੱਚਿਆਂ ਦੀ ਤਰ੍ਹਾਂ ਬਰਾਬਰੀ ਦਾ ਹੱਕ ਮਿਲ ਸਕੇਗਾ।

ਮੰਨਿਆ ਜਾਂਦਾ ਹੈ ਕਿ ਵਿਆਹ ਸਵਰਗ ਵਿਚ ਹੁੰਦੇ ਹਨ ਤੇ ਜੇ ਕੁੜੀ ਤੇ ਮੁੰਡੇ ਦੇ ਟੇਵੇ ਰਲਦੇ ਹੋਣ ਤਾਂ ਕੋਈ ਵਜਹ ਨਹੀਂ ਕਿ ਉਹ ਸਫਲ ਨਾ ਹੋਣ। ਜੇ ਸਭ ਠੀਕ-ਠਾਕ ਹੋ ਜਾਏ, ਦੋਹਾਂ ਧਿਰਾਂ ਵੱਲੋਂ ਹੋਣ ਵਾਲੇ ਖ਼ਰਚ ਦਾ ਫ਼ੈਸਲਾ ਹੋ ਜਾਏ, ਦਾਜ ਵਿਚ ਨਕਦ ਤੇ ਬਾਕੀ ਦੀਆਂ ਚੀਜ਼ਾਂ-ਵਸਤਾਂ ਦਾ ਵੇਰਵਾ ਨਿਸਚਿਤ ਹੋ ਜਾਏ ਤਾਂ ਮੰਗਣੀ ਤੇ ਵਿਆਹ ਦੀਆਂ ਮਿਤੀਆਂ ਮਿੱਥ ਲਈਆਂ ਜਾਂਦੀਆਂ ਹਨ। ਦੋਹਾਂ ਪਾਸਿਆਂ ਦੇ ਮਿੱਤਰ ਤੇ ਪੇਸ਼ਾਵਰ ਵਿਚੋਲੇ ਆਪਸੀ ਗੱਲ-ਬਾਤ ਨੂੰ ਸਿਰੇ ਚਾੜ੍ਹਨ ਵਿਚ ਸਹਾਇਤਾ ਕਰਦੇ ਹਨ। ਇਹ ਗੱਲ-ਬਾਤ ਕਈ ਵਾਰੀ ਬੜੀ ਲਮਕ ਜਾਂਦੀ ਹੈ। ਇਸ ਸੰਬੰਧ ਵਿਚ ਇਕ ਅਖਾਣ ਚੇਤੇ ਰਖਣ ਵਾਲਾ ਹੈ : "ਵਿਆਹ ਨੂੰ ਸਿਰੇ ਚਾੜ੍ਹਨ ਵਿਚ ਅਗਲੇ ਦਾ ਹੱਥ ਵਟਾਓ, ਭਾਵੇਂ ਹਜ਼ਾਰ ਝੂਠ ਬੋਲਣੇ ਪੈਣ।"

ਤਮਿਲਨਾਡੂ ਵਿਚ ਮਾਮਿਆਂ, ਚਾਚਿਆਂ ਜਾਂ ਭੂਆ ਦੀ ਸੰਤਾਨ ਨਾਲ ਆਪਸੀ ਵਿਆਹ ਬੜੇ ਪ੍ਰਚਲਿਤ ਹਨ। ਕਈ ਜਾਤੀਆਂ ਵਿਚ ਕਿਸੇ ਗੱਭਰੂ ਦਾ ਆਪਣੀ ਭਾਣਜੀ ਨਾਲ ਵਿਆਹ ਆਮ ਹੈ, ਪਰ ਕਈ ਹੋਰ ਇਸ ਦੀ ਆਗਿਆ ਨਹੀਂ ਦੇਂਦੀਆਂ। ਇੱਕੋ ਗੋਤ ਜਾਂ ਇੱਕੋ ਪੁਰਖੇ ਦੀ ਔਲਾਦ ਵਿਚ ਵਿਆਹ ਨਹੀ ਹੁੰਦੇ। ਮਾਰਵਾਰਾ, ਯਧਵਾਰਾਂ ਤੇ ਨਾਡਰਾਂ ਵਿਚ ਕਿਲਈ ਨਾਂ ਦੇ ਕੁੱਝ ਸਮੂਹ ਹਨ ਜੋ ਗੋਤੋਂ ਬਾਹਰ ਵਿਆਹ ਕਰਦੇ ਹਨ। ਇਨ੍ਹਾਂ ਦੀ ਵੰਸ਼ ਮਾਤਾ ਤੋਂ ਧੀਆਂ ਰਾਹੀਂ ਅੱਗੇ ਤੁਰਦੀ ਹੈ।

ਇਨ੍ਹਾਂ ਜਾਤੀਆਂ ਵਿਚ ਕੋਈ ਵੀ ਆਪਣੀ ਕਿਲਈ ਦੀ ਕੁੜੀ ਨਾਲ ਵਿਆਹ ਨਹੀਂ ਕਰ ਸਕਦਾ। ਸਭ ਤੋਂ ਜ਼ਿਆਦਾ ਪਸੰਦ ਕੀਤਾ ਜਾਂਦਾ ਹੈ, ਭੂਆ ਜਾਂ ਮਾਮੇ ਦੀ ਕੁੜੀ ਨਾਲ ਵਿਆਹ ਕਿਉਂਕਿ ਇਹ ਦੋਵੇਂ ਪਰਿਵਾਰ ਹਰ ਹਾਲਤ ਵਿਚ ਵੱਖਰੀ ਕਿਲਈ ਦੇ ਹੁੰਦੇ ਹਨ। ਇਸੇ ਤਰ੍ਹਾਂ, ਹਰ ਜਾਤੀ ਵਿਚ ਵੱਖ-ਵੱਖ ਰਿਵਾਜ ਹਨ ਕਿ ਵਿਆਹ ਦੀ ਗੱਲ ਕੁੜੀ ਵਾਲੇ ਤੋਰਨ ਜਾਂ ਮੁੰਡੇ ਵਾਲੇ ?

ਫ਼ਸਲ ਦੀ ਕਟਾਈ ਤੋਂ ਬਾਅਦ ਦੇ ਮਹੀਨੇ ਥਾਈ ਨੂੰ ਵਿਆਹ ਲਈ ਸਭ ਤੋਂ ਵਧੀਆ ਮੌਸਮ ਮੰਨਿਆ ਜਾਂਦਾ ਹੈ। 'ਥਾਈ ਪਿਰਾਂਥਾਲ ਵਝੀ ਪਿਰਕੱਮ' (ਥਾਈ ਮਹੀਨਾ ਚੜ੍ਹੇਗਾ ਤਾਂ ਸਾਡਾ ਵੀ ਰਾਹ ਮੋਕਲਾ ਹੋਵੇਗਾ) - ਇਹ ਹੈ ਕਹਾਵਤ ਜੋ ਵਿਆਹ ਦੇ ਸ਼ੌਕੀਨ ਦੁਹਰਾਉਂਦੇ ਰਹਿੰਦੇ ਹਨ।

ਆਮ ਤੌਰ ਉੱਤੇ, ਵਿਆਹ, ਕੁੜੀ ਦੇ ਘਰ ਹੁੰਦੇ ਹਨ, ਪਰ ਮੁੱਕੁਲਥਰ, ਨਾਡਰ, ਚੱਕੀਲੀਅਨਾਂ ਤੇ ਕੁੱਝ ਹੋਰ ਗੋਤਾਂ ਵਿਚ ਮੁੰਡੇ ਦੇ ਘਰ ਧੂਮ-ਧਾਮ ਹੁੰਦੀ ਹੈ। ਅੱਜਕਲ ਇਨ੍ਹਾਂ ਵਿੱਚੋਂ ਕੁੱਝ ਗੋਤਾਂ ਆਪਣੇ ਰਿਵਾਜ ਉਲਟਾ ਰਹੀਆਂ ਹਨ।

ਲਾੜੇ ਦੀ ਜੰਞ, ਲਾੜੀ ਦੇ ਘਰ ਇਕ ਜਲੂਸ ਦੀ ਸ਼ਕਲ ਵਿਚ ਹਲਦੀ, ਖੋਪਾ, ਕੇਲਾ, ਪਾਨ, ਫੁੱਲ, ਸੁੱਕੇ ਮੇਵੇ, ਲਾੜੀ ਲਈ ਸਾੜ੍ਹੀ ਤੇ ਕੁੱਝ ਹੋਰ ਵਸਤਾਂ, ਜਿਵੇਂ ਤਾਲੀ ਤੇ ਮੌਲੀ ਦਾ ਲੱਛਾ ਲੈ ਕੇ ਜਾਂਦੀ ਹੈ। ਵਿਆਹ ਲਈ ਇਕ ਪੰਡਾਲ ਖੜਾ ਕੀਤਾ ਜਾਂਦਾ ਹੈ। (ਪਰ ਚੇੱਟੀਨਾਡੂ ਵਿਚ ਪੰਡਾਲ ਸ਼ਬਦ ਮਾਤਮੀ ਮੌਕਿਆਂ ਲਈ ਵਰਤਿਆ ਜਾਂਦਾ ਹੈ ਤੇ ਵਿਆਹ ਲਈ ਕੌੱਟਾਹੀ ਸ਼ਬਦ ਵਰਤਿਆ ਜਾਂਦਾ ਹੈ)। ਇਹ ਪੰਡਾਲ ਇਕ ਕੱਚਾ ਛੱਪਰ ਹੁੰਦਾ ਹੈ ਜੋ ਨਾਰੀਅਲ ਦੇ ਪੱਤਿਆਂ ਨੂੰ ਗੁੰਦ ਕੇ ਤਿਆਰ ਕੀਤਾ ਜਾਂਦਾ ਹੈ।

ਛੱਪਰ ਦੇ ਥੱਲੇ ਇਕ ਥੜੀ ਉਸਾਰੀ ਜਾਂਦੀ ਹੈ, ਜਿਸ ਦੇ ਉੱਤੇ ਵਿਆਹ ਦੇ ਸੰਪੂਰਨ ਹੋਣ ਤਕ, ਲਾੜੀ, ਲਾੜੇ ਦੇ ਸੱਜੇ ਪਾਸੇ ਬੈਠਦੀ ਹੈ। ਵਿਆਹ ਦੀ ਰਸਮ ਦੇ ਪੂਰੇ ਹੋਣ ਤੋਂ ਪਿੱਛੋਂ, ਅਰਥਾਤ ਲਾੜੇ ਵੱਲੋਂ ਲਾੜੀ ਦੇ ਗਲੇ ਵਿਚ ਮੰਗਲ-ਸੂਤਰ ਪਾਉਣ ਪਿੱਛੋਂ, ਉਹ ਲਾੜੇ ਦੇ ਖੱਬੇ ਪਾਸੇ ਬੈਠਦੀ ਹੈ। ਦੋਹਾਂ ਦਾ ਮੂੰਹ ਪੂਰਬ ਵੱਲ ਹੁੰਦਾ ਹੈ। ਨਾਰੀਅਲ ਤੋੜੇ ਜਾਂਦੇ ਹਨ ਤੇ ਦੇਵਤਿਆਂ ਨੂੰ ਪ੍ਰਾਰਥਨਾ ਕੀਤੀ ਜਾਂਦੀ ਹੈ। ਮੰਗਲਸੂਤਰ ਇਕ ਥਾਲੀ ਵਿਚ ਪਾ ਕੇ ਹਾਜ਼ਰ ਲੋਕਾਂ ਵਿਚ ਫੇਰਿਆਂ ਜਾਂਦਾ ਹੈ। ਇਹ ਉਨ੍ਹਾਂ ਦੀਆਂ ਅਸੀਸਾਂ ਲੈਣ ਲਈ ਕੀਤਾ ਜਾਂਦਾ ਹੈ। ਲਾੜੇ ਦੀ ਭੈਣ ਇਸ ਮੰਗਲਸੂਤਰ ਜਾਂ ਤਾਲੀ ਨੂੰ ਪਹਿਨਾਉਣ ਵਿਚ ਲਾੜੇ ਦਾ ਹੱਥ ਵਟਾਉਂਦੀ ਹੈ। ਅਕਸਰ ਤਿੰਨ ਗੰਢਾਂ ਪਾਈਆਂ ਜਾਂਦੀਆਂ ਹਨ। ਇਸ ਮੌਕੇ ਉੱਤੇ ਸੰਖ ਵਜਾਏ ਜਾਂਦੇ ਹਨ ਤੇ ਨਾਦਸ੍ਵਰਮ (ਸ਼ਹਿਨਾਈ) ਉੱਚੀ ਸੁਰ ਵਿਚ ਵਜਾਇਆ ਜਾਂਦਾ ਹੈ।

ਥੇਵਰਾਂ ਤੇ ਅਹਮੁਦਿਆਰ ਵਿਚ ਇਕ ਅਜੀਬ ਰਸਮ ਹੈ ਜਿਸ ਨੂੰ ਕੁਲਵਈਦਲ ਕਿਹਾ ਜਾਂਦਾ ਹੈ। ਇਸ ਅਨੁਸਾਰ ਵਿਆਹ ਵੇਲੇ ਇਕੱਠੀਆਂ ਹੋਈਆਂ ਤੀਵੀਆਂ ਇਕ ਤਿੱਖੀ ਅਵਾਜ਼ ਕੱਢਦੀਆਂ ਹਨ ਜਿਸ ਨੂੰ ਕੁਲਵਈ ਕਿਹਾ ਜਾਂਦਾ ਹੈ। ਇਹ ਸ਼ੋਰ ਇਸ ਲਈ ਮਚਾਇਆ ਜਾਂਦਾ ਹੈ ਕਿ ਤਾਲੀ ਬੰਨ੍ਹਣ ਵੇਲੇ ਦੇ ਰੋਣ ਜਾਂ ਨਿੱਛਣ ਦੀ ਅਵਾਜ਼ ਦੱਬੀ ਜਾਵੇ।

ਦੰਪਤੀ ਉੱਤੇ ਫੁੱਲਾਂ ਤੇ ਰੰਗੇ ਹੋਏ ਚੌਲਾਂ ਦੀ ਬਰਖਾ ਕੀਤੀ ਜਾਂਦੀ ਹੈ। ਜੋੜੀ, ਆਪੋ-ਆਪਣੇ ਹਾਰ ਲਾਹ ਕੇ ਇਕ ਦੂਜੇ ਦੇ ਗਲ ਪਾਉਂਦੀ ਹੈ ਤੇ ਲਾੜਾ ਲਾੜੀ ਦੇ ਸੱਜੇ ਹੱਥ ਨੂੰ ਫੜ ਕੇ ਹਵਨਕੁੰਡ (ਮਨਵਰ) ਦੇ ਦੁਆਲੇ ਤਿੰਨ ਵਾਰੀ ਪਰਕਰਮਾ ਕਰਦਾ ਹੈ। ਇਸ ਤੋਂ ਪਿੱਛੋਂ

ਜੋੜੀ ਦੋਹਾਂ ਧਿਰਾਂ ਦੇ ਮਾਪਿਆਂ ਨੂੰ ਮੱਥੇ ਟੇਕਦੀ ਹੈ ਅਤੇ ਇਕੱਠੇ ਹੋਏ ਬਜ਼ੁਰਗਾਂ ਦੇ ਸਾਹਮਣੇ ਸੀਸ ਨਿਵਾਉਂਦੀ ਹੈ। ਸਭ ਲੋਕ ਜੋੜੀ ਨੂੰ ਅੱਛੀ ਸੰਤਾਨ ਤੇ ਲੰਮੀ ਉਮਰ ਦੀ ਅਸੀਸ ਦੇਂਦੇ ਹਨ।

ਕਈ ਜਾਤਾਂ ਵਿਆਹ ਦੀ ਰਸਮ ਬ੍ਰਾਹਮਣ ਪਰੋਹਤਾਂ ਪਾਸੋਂ ਕਰਵਾਉਂਦੀਆਂ ਹਨ। ਨਾਡਰ ਤੇ ਕੌਂਗੂ ਵੇੱਲਾਲ ਆਪਣੇ ਹੀ ਵਡੇਰਿਆਂ ਨੂੰ ਇਸ ਸੇਵਾ ਲਈ ਵਰਤ ਲੈਂਦੇ ਹਨ। 'ਆਤਮ-ਸਨਮਾਨ' ਦੀ ਲਹਿਰ ਵਿਆਹ ਦੀ ਰਸਮ ਵਿੱਚੋਂ ਬ੍ਰਾਹਮਣਾਂ ਨੂੰ ਖ਼ਾਰਜ ਕਰਨ ਉੱਤੇ ਜ਼ੋਰ ਦੇਂਦੀ ਹੈ। ਇਸ ਦੇ ਪ੍ਰਭਾਵ ਹੇਠ ਪਰੋਹਤਾਂ ਦੀ ਥਾਂ ਸਿਆਸੀ ਆਗੂਆਂ ਜਾਂ ਵਿਦਵਾਨਾਂ ਦੀ ਸੇਵਾ ਲਈ ਜਾਂਦੀ ਹੈ। ਇਸ ਤਰ੍ਹਾਂ ਦੇ ਵਿਆਹ ਨੂੰ ਸੰਨ 1968 ਵਿਚ ਕਾਨੂੰਨੀ ਪ੍ਰਵਾਨਗੀ ਮਿਲ ਗਈ ਸੀ।

## ਕੁੱਝ ਦਿਲਚਸਪ ਰਿਵਾਜ

ਕੁੱਝ ਦਿਲਚਸਪ ਰਿਵਾਜ, ਜਿਨ੍ਹਾਂ ਦਾ ਸੰਬੰਧ ਵਿਆਹ ਨਾਲ ਹੈ, ਵਰਣਨਜੋਗ ਹਨ। ਵਿਆਹ ਦੇ ਖਾਣੇ ਵਿਚ ਦਾਲ ਦਾ ਹੋਣਾ ਜ਼ਰੂਰੀ ਹੈ। ਇਕ ਅਖਾਣ ਅਨੁਸਾਰ : 'ਦਾਲ ਤੇ ਵਿਆਹ ਹੱਥ ਵਿਚ ਹੱਥ ਪਾ ਕੇ ਤੁਰਦੇ ਹਨ।' ਜਾਂਵੀਆਂ ਨੂੰ ਜਦੋਂ ਕੋਈ ਖ਼ਾਸ ਤਰ੍ਹਾਂ ਦਾ ਖਾਣਾ ਉਚੇਚ ਨਾਲ ਪਰੋਸਣਾ ਸ਼ੁਰੂ ਕੀਤਾ ਜਾਂਦਾ ਹੈ ਤਾਂ ਇਸ ਦਾ ਇਹ ਅਰਥ ਹੁੰਦਾ ਹੈ ਕਿ ਹੁਣ ਜਾਣ ਦਾ ਵੇਲਾ ਹੋ ਗਿਆ ਹੈ। ਹਰ ਜਾਤੀ ਨੇ, ਪ੍ਰਾਹੁਣਿਆਂ ਨੂੰ ਤੋਰਨ ਲਈ, ਖ਼ਾਸ ਖ਼ਾਸ ਖਾਣਿਆਂ ਦੀਆਂ ਨਿਸ਼ਾਨੀਆਂ ਮਿੱਥੀਆਂ ਹੋਈਆਂ ਹਨ।

ਬਹੁਤ ਸਾਰੀਆਂ ਜਾਤੀਆਂ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਜਲ-ਕ੍ਰੀੜਾ ਪ੍ਰਚਲਿਤ ਹੈ। ਪੀਲੇ ਰੰਗ ਦਾ ਪਾਣੀ ਹਰ ਬੰਦਾ ਆਪਣੇ ਸਾਲੇ, ਸਾਲੀ, ਮਾਮੇ, ਚਾਚੇ ਤੇ ਭੂਆ ਜਾਂ ਮਾਸੀ, ਆਦਿ ਉੱਤੇ ਛਿੜਕਦਾ ਹੈ। ਕਿਸੇ ਵੇਲੇ ਵਿਆਹਾਂ ਦਾ ਆਰੰਭ ਤੂੰ ਤੂੰ - ਮੈਂ ਮੈਂ ਨਾਲ ਹੁੰਦਾ ਸੀ, ਜਿਸ ਨਾਲ ਲੋਕਾਂ ਦੇ ਸੰਘ ਬਹਿ ਜਾਂਦੇ ਸਨ ਤੇ ਹਲਦੀ ਵਾਲਾ ਪੀਲਾ ਪਾਣੀ ਛਿੜਕਣਾ ਇਕ ਤਰ੍ਹਾਂ ਦਾ ਇਲਾਜ ਹੁੰਦਾ ਹੋਵੇਗਾ।

ਕੁੱਝ ਜਾਤੀਆਂ ਵਿਚ 'ਨਾਲੰਗੂ' ਦੀ ਰੀਤ ਪ੍ਰਚਲਿਤ ਹੈ। ਲਾੜੀ ਇਕ ਗੀਤ ਗਾ ਕੇ ਲਾੜੇ ਨੂੰ ਰੀਤ ਵਿਚ ਸ਼ਾਮਿਲ ਹੋਣ ਦਾ ਸੱਦਾ ਦੇਂਦੀ ਹੈ। ਉਹ ਲਾੜੇ ਦੇ ਪੈਰਾਂ ਉੱਤੇ ਕੱਚੀ ਹਲਦੀ ਤੇ ਗੁਲਾਲ ਮਲਦੀ ਹੈ। ਇਸ ਦੇ ਉੱਤਰ ਵਿਚ ਲਾੜਾ ਲਾੜੀ ਦੇ ਪੈਰਾਂ ਉੱਤੇ ਇਹੀ ਕੁੱਝ ਮਲਦਾ ਹੈ। ਫੇਰ ਲਾੜੀ, ਲਾੜੇ ਦੇ ਸਰੀਰ ਉੱਤੇ ਚੰਦਨ ਮਲਦੀ ਹੈ। ਉਹ ਬਦਲੇ ਵਿਚ ਫੁੱਲਾਂ ਨਾਲ ਲਾੜੀ ਨੂੰ ਸਜਾਉਂਦਾ ਹੈ। ਉਹ ਸ਼ੀਸ਼ਾ ਵਿਖਾਉਂਦੀ ਹੈ। ਫੇਰ ਦੋਵੇਂ ਫੁੱਲਾਂ ਦੀ ਗੇਂਦ ਨਾਲ ਖੇਡਦੇ ਹਨ ਤੇ ਕੁੱਝ ਮਠਿਆਈਆਂ ਖਾਂਦੇ ਹਨ। ਇਸ ਰੀਤ ਦੇ ਹਰ ਹਿੱਸੇ ਲਈ ਇਕ ਵੱਖਰਾ ਗੀਤ ਗਾਇਆ ਜਾਂਦਾ ਹੈ।

ਗ਼ੈਰ-ਬ੍ਰਾਹਮਣ ਸਨਾਤਨੀ ਵੈਸ਼ਨਵ ਲੋਕ ਕਿਸੇ ਜੰਗਲ ਵਿਚ ਦੇਵਤੇ ਨੂੰ ਚੜ੍ਹਾਵਾ ਚਾੜ੍ਹਦੇ ਹਨ। ਇਹ ਰਸਮ ਵਿਆਹ ਦੇ ਕਾਰਜ-ਕ੍ਰਮਾਂ ਦਾ ਹਿੱਸਾ ਹੁੰਦੀ ਹੈ। ਇਕ ਵਿਸ਼ਵਾਸ ਅਨੁਸਾਰ ਬੰਦਾ ਆਪਣੀ ਲਾੜੀ ਨੂੰ ਓਦੋਂ ਹੀ ਜਿੱਤ ਸਕਦਾ ਹੈ, ਜਦੋਂ ਉਹ ਸ਼ੇਰ ਦਾ ਸ਼ਿਕਾਰ ਕਰ ਲਵੇ। ਲਾੜੀ ਦਾ ਮਾਮਾ ਲਾੜੀ ਨੂੰ ਲੈ ਜਾਂਦਾ ਹੈ ਤੇ ਬਾਅਦ ਵਿਚ ਲਾੜੇ ਕੋਲ ਪਹੁੰਚਾ ਦੇਂਦਾ ਹੈ।

ਤੂਤੀਕੋਰਿਨ ਤ੍ਰਟ ਦੇ ਈਸਾਈ ਮਛੇਰਿਆਂ ਦਿਆਂ ਵਿਆਹਾਂ ਵਿਚ ਵੀ ਕੁੱਝ ਇਹੋ ਜਿਹਾ ਹੀ ਵਾਪਰਦਾ ਹੈ। ਇਸ ਨੂੰ 'ਵਾਸਲ ਪਾੜਿ ਮਰਿਥਲ' ਕਹਿੰਦੇ ਹਨ। ਲਾੜੀ ਨਾਲ ਆਪਣੇ ਸੁਹਾਗ-ਭਵਨ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਲਾੜਾ, ਉਸ ਦੇ 'ਪਰੰਪਰਾਗਤ ਸੁਆਮੀ' ਨੂੰ ਮੁਆਵਜ਼ੇ ਵਜੋਂ ਕੁੱਝ ਨਕਦੀ ਜਾਂ ਗਹਿਣੇ ਦੇਂਦਾ ਹੈ।

ਕੁੱਝ ਜਾਤੀਆਂ ਵਿਚ ਦੋਵੇਂ ਧਿਰਾਂ ਇਕ-ਦੂਜੇ ਨੂੰ ਵਿਆਹ ਦੀ ਦਾਅਵਤ ਲਈ ਸੱਦਾ ਦੇਂਦੀਆਂ ਹਨ। ਇਹ ਸੱਦੇ ਇਸ ਤਰ੍ਹਾਂ ਦੇ ਗੀਤਾਂ ਵਿਚ ਮੌਜੂਦ ਹਨ :

ਪਰੁੱਪੁਮ ਅੱਨਮੁਮ ਪਾਯਸਮੁਮ
ਪਲਵਕਈ ਕਰਿਕਾਲੁਮ ਵੰਤਰੁਲੀ
ਵੇਨਾ ਮੱਟੁਮ ਵਿਤ ਵਿਤਮਾਹਵੇ
ਤੇਨਕਈ ਪਚੜੀ ਖਿਚੜੀ ਟੰਕੇਰ
ਪਰੰਗਿਕਈ ਕੁਟੁਦਨ ਪਲਪਲ ਕਰਿਹਲ
ਮੰਗਈ ਉਰਗਈ ਮਾਨਾਮਿਕੂ ਸਾਂਬਾਰ
ਰਸਮੁਦਨ ਦਿਵਯ ਪੱਚਨੰਗਲੁਡਨੇ।

ਅਰਥ :

ਦਾਲ, ਚੌਲ ਤੇ ਹਲਵਾ
ਹਾਜ਼ਰ ਨੇ ਅਤੇ ਭਾਜੀਆਂ ਬਹੁਤ ਸੁਆਦਲੀਆਂ;
ਕੀ ਤੁਸੀਂ ਇਨ੍ਹਾਂ ਨੂੰ ਖਾ ਕੇ
ਸਾਡੀ ਸੋਭਾ ਨਹੀਂ ਵਧਾਓਗੇ?
ਨਾਰੀਅਲ ਦੀਆਂ ਮਠਿਆਈਆਂ ਤੇ
ਸਿਆਣੇ ਰਸੋਈਆਂ ਦੀਆਂ ਤਿਆਰ ਕੀਤੀਆਂ
ਅਦਭੁਤ ਸਬਜ਼ੀਆਂ,
ਠੀਕ ਮਾਤਰਾ ਵਿਚ ਪਏ ਹੋਏ ਮਸਾਲੇ ਵਾਲਾ ਸੁਆਦਲਾ ਸਾਂਭਰ,
ਅੰਬ ਦਾ ਚਟਪਟਾ ਅਚਾਰ,
ਮਸ਼ਹੂਰ ਰਸਮ
ਤੇ ਹੋਰ ਅਨੇਕ ਮਨ-ਭਾਉਂਦੇ ਖਾਣੇ !

## ਜਨ - ਜਾਤੀਆਂ ਦੇ ਵਿਆਹ

### ਪੜਿਆਰ

ਪੜਿਆਰਾਂ ਦਾ ਵਿਆਹ ਬੜਾ ਸਰਲ ਹੁੰਦਾ ਹੈ। ਦੋਹਾਂ ਧਿਰਾਂ ਨੂੰ ਵਡੇਰਿਆਂ ਦੇ ਸਾਹਮਣੇ ਆਪਣੀ ਪਰਵਾਨਗੀ ਦੇ ਕੇ, ਸ਼ਾਨਦਾਰ ਖਾਣਾ ਖਵਾਉਣਾ ਪੈਂਦਾ ਹੈ। ਇਸੇ ਨਾਲ ਹੀ ਵਿਆਹ ਸੰਪੂਰਨ ਹੋਇਆ ਮੰਨ ਲਿਆ ਜਾਂਦਾ ਹੈ। ਇਹ ਫ਼ਰਜ਼ ਕੀਤਾ ਜਾਂਦਾ ਹੈ ਕਿ ਬੰਦਾ ਕੰਦ-ਮੂਲ ਇਕੱਠਾ ਕਰੇਗਾ ਤੇ ਕੁੱਝ ਜਾਨਵਰਾਂ ਦਾ ਸ਼ਿਕਾਰ ਕਰ ਲਿਆਵੇਗਾ ਤੇ ਘਰਵਾਲੀ, ਪਰਿਵਾਰ ਦੀ ਉਦਰ-ਪੂਰਤੀ ਦਾ ਪ੍ਰਬੰਧ ਕਰੇਗੀ।

## ਟੋਡ

ਟੋਡ ਲੋਕ ਕਿਸੇ ਵੀ ਦਿਨ, ਭਾਵੇਂ ਉਸ ਦਿਨ ਮੱਸਿਆ ਹੀ ਹੋਵੇ, ਵਿਆਹ ਰਚਾ ਲੈਂਦੇ ਹਨ। ਇਕ ਨਿਸਚਿਤ ਸੰਕੇਤਕ ਨਾਅਰੇ ਰਾਹੀਂ ਇਕ ਮੁੰਡ (ਟੋਡ ਵੱਸੋਂ) ਤੋਂ ਦੂਜੀ ਮੁੰਡ ਤੱਕ ਇਸ ਦਾ ਸਨੇਹਾ ਪਹੁੰਚਾਇਆ ਜਾਂਦਾ ਹੈ। ਇਸ ਤਰ੍ਹਾਂ ਕਿਸੇ ਸਨੇਹਾ ਲਿਜਾਣ ਵਾਲੇ ਦੀ ਲੋੜ ਨਹੀਂ ਪੈਂਦੀ। ਦੋ ਸੌ ਦੇ ਕਰੀਬ ਮੁੰਡਾਂ ਨੂੰ ਇਸੇ ਤਰੀਕੇ ਨਾਲ ਸੂਚਨਾ ਦੇ ਦਿੱਤੀ ਜਾਂਦੀ ਹੈ ਤੇ ਸਾਰੇ ਟੋਡ ਵਿਆਹ ਲਈ ਇਕੱਠੇ ਹੋ ਜਾਂਦੇ ਹਨ।

ਵਿਆਹ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਕਿਸੇ ਬਾਗ਼ ਜਾਂ ਖੁੱਲ੍ਹੀ ਥਾਂ ਉੱਤੇ ਇਕ ਪ੍ਰਾਰਥਨਾ-ਸਭਾ ਹੁੰਦੀ ਹੈ। ਵਿਆਹ ਦਰਖ਼ਤਾਂ ਦੇ ਕਿਸੇ ਝੁੰਡ ਹੇਠ ਹੁੰਦਾ ਹੈ। ਦਰਖ਼ਤਾਂ ਦੇ ਵਿਚਕਾਰ ਖ਼ਾਲੀ ਥਾਂ ਤਿਆਰ ਕਰ ਕੇ ਓਥੇ ਮਸ਼ਾਲ ਜਗਾਈ ਜਾਂਦੀ ਹੈ, ਜਿਸ ਨਾਲ ਸਾਰੇ ਪਾਸੇ ਜਗਮਗਾ ਉੱਠਦੇ ਹਨ। ਰਾਤ ਨੂੰ ਸਾਰੀ ਥਾਂ ਸਾਫ਼ ਕਰ ਦਿੱਤੀ ਜਾਂਦੀ ਹੈ ਤੇ ਦੋ ਸੋਟੀਆਂ, ਜੋ ਲਾੜੇ ਤੇ ਲਾੜੀ ਦੀਆਂ ਪ੍ਰਤੀਕ ਹੁੰਦੀਆਂ ਹਨ, ਗੱਡ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਉੱਤੇ ਕਾਲੇ ਕੱਪੜੇ ਟੰਗ ਕੇ, ਇਨ੍ਹਾਂ ਦੀ ਦੇਵਤਿਆਂ ਸਮਾਨ ਪੂਜਾ ਕੀਤੀ ਜਾਂਦੀ ਹੈ। ਲਾੜੀ ਵੱਲੋਂ ਕਿਸੇ ਨਵੇਂ ਭਾਂਡੇ ਵਿਚ ਤਿਆਰ ਕੀਤਾ ਖਾਣਾ ਪੱਤਿਆਂ ਉੱਤੇ ਪਰੋਸ ਕੇ ਇਨ੍ਹਾਂ ਸੋਟੀਆਂ ਦੇ ਸਾਹਮਣੇ ਰਖਿਆ ਜਾਂਦਾ ਹੈ। ਰੋਸ਼ਨੀ ਜਾਂ ਚਾਨਣ ਲਈ ਲਾੜੀ-ਰੂਪੀ ਸੋਟੀ ਨੂੰ ਚਾਰ ਥਾਂ ਤੋਂ ਸੁਲਗਾਇਆ ਜਾਂਦਾ ਹੈ। ਲਾੜੀ ਦੇ ਕਿਸੇ ਸੰਬੰਧੀ ਮੁੰਡੇ ਨੂੰ ਪਾਣੀ ਲਿਆਉਣ ਲਈ ਕਿਹਾ ਜਾਂਦਾ ਹੈ। ਉਹ ਕੁੱਝ ਤਾਂ ਸੋਟੀਆਂ ਉੱਤੇ ਛਿੜਕਾਉਂਦਾ ਹੈ, ਕੁੱਝ ਮੱਝ ਉੱਤੇ, ਜੋ ਟੋਡ ਜਾਤੀ ਵਿਚ ਜਾਇਦਾਦ ਦੀ ਸੂਚਕ ਮੰਨੀ ਜਾਂਦੀ ਹੈ, ਛਿੜਕਦਾ ਹੈ। ਬਾਕੀ ਦਾ ਪਾਣੀ ਲਾੜਾ ਆਪਣੀ ਲਾੜੀ ਉੱਤੇ ਛਿੜਕ ਦੇਂਦਾ ਹੈ। ਇਸ ਦੇ ਪਿੱਛੋਂ ਦਾਅਵਤ ਸ਼ੁਰੂ ਹੋ ਜਾਂਦੀ ਹੈ।

ਅਗਲੇ ਦਿਨ ਟੋਡ ਜਾਤੀ ਦੇ ਲੋਕ ਫੇਰ ਆਪਣੇ ਪਰੰਪਰਾਗਤ ਕੱਪੜੇ ਪਹਿਨ ਕੇ ਇਕੱਠੇ ਹੁੰਦੇ ਹਨ। ਤੀਵੀਆਂ ਆਪਣੇ ਬਜ਼ੁਰਗਾਂ ਪਾਸੋਂ ਅਸੀਸਾਂ ਮੰਗਦੀਆਂ ਹਨ। ਸਾਰੇ ਰਲ ਕੇ ਦਾਰੂ ਪੀਂਦੇ ਹਨ ਤੇ ਵਿਆਹ ਵਾਲੀ ਥਾਂ ਉੱਤੇ ਪੁੱਜ ਜਾਂਦੇ ਹਨ। ਆਮ ਤੌਰ ਉੱਤੇ, ਇਹ ਥਾਂ ਦਰਖ਼ਤਾਂ ਦੇ ਝੁੰਡ ਥੱਲੇ ਕੋਈ ਉੱਚੀ ਪਹਾੜੀ ਹੁੰਦੀ ਹੈ। ਕਿਸੇ ਦਰਖ਼ਤ ਨਾਲ ਅਸਲੀ ਘਿਉ ਵਾਲਾ ਦੀਵਾ ਟੰਗਿਆ ਹੁੰਦਾ ਹੈ।

ਵਿਆਂਹਦੜ ਜੋੜੀ ਬਜ਼ੁਰਗਾਂ ਦੀ ਪੂਜਾ ਕਰਦੀ ਹੈ। ਮੁੰਡੇ ਦੇ ਪਿਉ ਦੀ ਆਗਿਆ ਨਾਲ ਕੁੜੀ ਦਾ ਮੰਗਲ-ਸੂਤਰ, ਗਾਣਿਆਂ ਦੀ ਘਨਘੋਰ ਵਿਚ, ਲਾੜੇ ਦੇ ਹੱਥ ਫੜਾਇਆ ਜਾਂਦਾ ਹੈ ਤਾਂ ਜੋ ਲਾੜੀ ਨੂੰ ਪਹਿਨਾ ਦੇਵੇ। ਸਾਦਾ ਭੋਜਨ ਉਪਰੰਤ ਸਭ ਆਪੋ-ਆਪਣੇ ਘਰਾਂ ਨੂੰ ਮੁੜ ਜਾਂਦੇ ਹਨ ਤੇ ਰਸਮ ਸੰਪੰਨ ਹੋ ਜਾਂਦੀ ਹੈ।

ਮੁੰਡਾ ਤੇ ਕੁੜੀ, ਦੋਵੇਂ ਵਿਆਹ ਦੇ ਹਰ ਕੰਮ ਵਿਚ ਭਾਈਵਾਲ ਹੁੰਦੇ ਹਨ। ਏਥੋਂ ਤਕ ਕਿ ਵਿਆਹ ਵਾਲੇ ਦਿਨ ਵੀ ਉਹ ਮਿਹਨਤ-ਮਜ਼ਦੂਰੀ ਤੋਂ ਸੰਕੋਚ ਨਹੀਂ ਕਰਦੇ।

## ਕੁੱਨਵਾਰ

ਕੁੱਨਵਾਰ ਜਾਤੀ ਦੇ ਲੋਕਾਂ ਵਿਚ ਮੰਗਣੀ ਦੀ ਰਸਮ ਵਿਆਹ ਵਾਂਗ ਹੀ ਅਹਿਮ ਮੰਨੀ

ਜਾਂਦੀ ਹੈ। ਪ੍ਰਾਰਥਨਾ ਵਿਚ ਵਿਆਹ ਦੀ ਸੰਪੂਰਨਤਾ ਲਈ ਅਰਜ਼ੋਈਆਂ ਕੀਤੀਆਂ ਜਾਂਦੀਆਂ ਹਨ। ਚੰਦਨ ਦੇ ਫੁੱਲਾਂ ਦੇ ਚੜ੍ਹਾਵੇ ਚਾੜ੍ਹੇ ਜਾਂਦੇ ਹਨ ਤੇ ਦੇਵਤਿਆਂ ਦੇ ਸਤੋਤਰ ਗਾਏ ਜਾਂਦੇ ਹਨ।

### *ਤਲਾਕ ਤੇ ਪੁਨਰ-ਵਿਆਹ*

ਮੁੱਕੂਲਤਾਰਾਂ ਵਿਚ ਤਲਾਕ ਨੂੰ ਮਾਮੂਲੀ ਗੱਲ ਸਮਝਿਆ ਜਾਂਦਾ ਹੈ। ਦੋਹਾਂ ਵਿੱਚੋਂ ਕੋਈ ਵੀ ਕਿਸੇ ਵੇਲੇ, ਸੰਜੋਗ ਨੂੰ ਵਿਜੋਗ ਵਿਚ ਬਦਲ ਸਕਦਾ ਹੈ।

ਜੇ ਵਰ ਤੇ ਵਹੁਟੀ ਲੜ ਪੈਣ ਤਾਂ ਉਹ ਆਪੋ ਆਪਣੀ ਜਾਤੀ ਦੇ ਬਜ਼ੁਰਗਾਂ ਜਾਂ ਪੈਂਚਾਂ ਪਾਸ ਜਾ ਕੇ ਸ਼ਿਕਾਇਤ ਕਰਦੇ ਹਨ। ਉਹ ਦੋਹਾਂ ਦੀਆਂ ਸ਼ਿਕਾਇਤਾਂ ਸੁਣ ਕੇ ਆਪਣਾ ਫ਼ੈਸਲਾ ਦੇਂਦੇ ਹਨ। ਇਹ ਫ਼ੈਸਲਾ ਕਾਨੂੰਨੀ ਘੱਟ ਤੇ ਮਾਨਵੀ ਵੱਧ ਹੁੰਦਾ ਹੈ। ਜਿੱਥੋਂ ਤੱਕ ਸੰਭਵ ਹੋਵੇ ਉਹ ਆਪਦਾ ਫ਼ੈਸਲਾ ਸੁਣਾਉਣ ਵਿਚ ਢਿੱਲ ਕਰੀ ਜਾਂਦੇ ਹਨ ਤਾਂ ਜੋ ਦੋਹਾਂ ਧਿਰਾਂ ਨੂੰ ਆਪਣੇ ਝਗੜੇ ਨਿਪਟਾਉਣ ਲਈ ਸਮਾਂ ਮਿਲ ਜਾਏ। ਜੇ ਇਹ ਧਿਰਾਂ ਫੇਰ ਵੀ ਵੱਖ ਹੋਣ ਉੱਤੇ ਦ੍ਰਿੜ੍ਹ ਹੋਣ ਤਾਂ ਪੰਚ ਆਪਣਾ ਫ਼ੈਸਲਾ ਸੁਣਾ ਦੇਂਦੇ ਹਨ।

ਇਹ ਫ਼ੈਸਲਾ ਸੁਣਾਉਣ ਵਾਲੀ ਰਸਮ ਵੀ ਬੜੀ ਦਿਲਚਸਪ ਹੈ। ਵਰ ਦੇ ਬੰਦੇ ਆਪਣੇ ਛੱਪਰ ਦਾ ਕੁੱਝ ਹਿੱਸਾ ਖਿੱਚ ਲਿਆਉਂਦੇ ਹਨ ਤੇ ਵਹੁਟੀ ਦੇ ਘਰ ਵਾਲਿਆਂ ਦੇ ਸਾਹਮਣੇ ਪਾਨ ਦੇ ਪੱਤੇ ਤੇ ਸੁਪਾਰੀਆਂ ਪੇਸ਼ ਕਰਦੇ ਹਨ। ਇਸ ਦਾ ਇਹ ਮਤਲਬ ਹੁੰਦਾ ਹੈ ਕਿ ਜਿਵੇਂ ਸਾਡੇ ਸਿਰ ਉੱਤੋਂ ਛੱਤ ਲੱਥ ਗਈ ਹੈ, ਇਸੇ ਤਰ੍ਹਾਂ ਇਹ ਪਰਿਵਾਰ ਵੀ ਇਕ ਨਹੀਂ ਰਿਹਾ। ਬੱਚਿਆਂ ਨੂੰ ਪਾਲਣ ਦੀ ਜ਼ਿੰਮੇਵਾਰੀ ਪਿਉ ਦੀ ਹੁੰਦੀ ਹੈ।

ਖਸਮ, ਵਡੇਰਿਆਂ ਦੀ ਨਿਸਚਿਤ ਕੀਤੀ ਰਕਮ ਆਪਣੀ ਵਹੁਟੀ ਨੂੰ ਦੇ ਕੇ ਆਪਣੇ ਆਪ ਨੂੰ ਵਿਆਹ ਦੇ ਬੰਧਨ ਤੋਂ ਮੁਕਤ ਕਰਦਾ ਹੈ। ਤਲਾਕ ਲੈਣ ਵਾਲੀ ਔਰਤ ਨੂੰ ਵਿਆਹ ਵੇਲੇ ਆਦਮੀ ਵੱਲੋਂ ਤਾਰਿਆ ਹੋਇਆ ਮੁੱਲ ਮੋੜਨਾ ਪੈਂਦਾ ਹੈ। ਉਸ ਨੂੰ ਆਪਣੀਆਂ ਚੂੜੀਆਂ ਲਾਹ ਕੇ ਆਪਣੇ ਖਸਮ ਦੇ ਬੂਹੇ ਅੱਗੇ ਟਿਕਾਉਣੀਆਂ ਪੈਂਦੀਆਂ ਹਨ। ਇਸ ਤੋਂ ਪਿੱਛੋਂ ਦੋਵੇਂ ਆਪਣੀ ਮਨ-ਮਰਜ਼ੀ ਦਾ ਸਾਥ ਚੁਣ ਸਕਦੇ ਹਨ। ਤਲਾਕ ਪਿੱਛੋਂ ਉਹ ਇਕ-ਦੂਜੇ ਨਾਲ ਅਮਨ-ਚੈਨ ਨਾਲ ਰਹਿੰਦੇ ਹਨ ਤੇ ਆਦਮੀ, ਆਪਣੀ ਪਿਛਲੀ ਤੀਵੀਂ ਦੇ ਵਿਰੁੱਧ, ਕੋਈ ਦੁਸ਼ਮਨੀ ਵਾਲਾ ਵਰਤਾਉ ਨਹੀਂ ਕਰਦਾ ਤੇ ਨਾ ਕੋਈ ਝਗੜਾ-ਝੇੜਾ ਕਰਦਾ ਹੈ, ਭਾਵੇਂ ਉਸ ਦੀ ਪਿਛਲੀ ਘਰ ਵਾਲੀ ਉਸ ਦੇ ਗੁਆਂਢ ਹੀ ਰਹਿੰਦੀ ਹੋਵੇ। ਅਖੌਤੀ ਛੁਟੇਰੀਆਂ ਜਾਤੀਆਂ ਵਿਚ ਇਕ ਅਜੀਬ ਰਿਵਾਜ ਇਹ ਹੈ ਕਿ ਜੇ ਕੋਈ ਅਣ-ਵਿਆਹੀ ਮੁਟਿਆਰ ਬੱਚਾ ਜੰਮ ਦੇਂਦੀ ਹੈ ਤਾਂ ਉਸ ਨੂੰ ਸਮਾਜ ਵਿੱਚੋਂ ਛੇਕਿਆ ਨਹੀਂ ਜਾਂਦਾ।

ਬਹੁਤੀਆਂ ਜ਼ਮੀਨਾਂ ਦੇ ਮਾਲਕ ਜ਼ਿੰਮੀਦਾਰ, ਆਪਣੀਆਂ ਚੋਰੀ ਦੀਆਂ ਯਾਰੀਆਂ ਨੂੰ ਲੋਕ-ਪਰਵਾਨਗੀ ਦਿਵਾਉਣ ਖ਼ਾਤਰ ਤਲਾਕ ਦੇਂਦੇ ਹੀ ਰਹਿੰਦੇ ਹਨ ਤੇ ਬਹੁ-ਵਿਆਹ ਨੂੰ ਰੋਕਣ ਵਾਲੇ ਕਾਨੂੰਨ ਦੇ ਬਾਵਜੂਦ, ਜਵਾਨ ਕੁੜੀਆਂ ਨਾਲ ਵਿਆਹ ਕਰਾਉਂਦੇ ਹੀ ਰਹਿੰਦੇ ਹਨ ਤਾਂ ਜੋ ਉਹ ਖੇਤੀ ਦੇ ਕੰਮ ਵਿਚ ਉਨ੍ਹਾਂ ਦਾ ਹੱਥ ਵਟਾ ਸਕਣ।

ਮੁੱਕੂਲਤਾਰਾਂ ਤੇ ਕੁੱਝ ਹੋਰ ਜਾਤੀਆਂ ਵਿਚ ਵਿਧਵਾ-ਵਿਆਹ ਦੀ ਆਗਿਆ ਹੈ।

## ਮੌਤ

ਮਰਨ-ਸੰਸਕਾਰਾਂ ਤੇ ਹੋਰ ਭਾਈਚਾਰਕ ਮੇਲਿਆਂ ਦੇ ਮੌਕਿਆਂ ਉੱਤੇ, ਰਿਸ਼ਤੇਦਾਰੀਆਂ ਖੁੱਲ੍ਹ ਕੇ ਸਾਹਮਣੇ ਆਉਂਦੀਆਂ ਹਨ। ਇਹੋ ਜਿਹੀਆਂ ਰਸਮਾਂ ਵੇਲੇ ਪੇਕਿਆਂ ਦੀਆਂ ਖ਼ਾਸ ਖ਼ਾਸ ਡਿਊਟੀਆਂ ਤੇ ਅਧਿਕਾਰ ਵੰਡੇ ਹੁੰਦੇ ਹਨ। ਮਸਲਨ, ਵਿਧਵਾ ਦਾ ਚਿੱਟਾ ਬਾਣਾ ਉਸ ਦੇ ਪੇਕਿਆਂ ਦੇ ਮੁਖੀ ਵੱਲੋਂ ਆਉਂਦਾ ਹੈ। ਮਰਨ ਸੰਸਕਾਰ ਉੱਤੇ ਆਉਣ ਵਾਲੇ ਖ਼ਰਚੇ ਦਾ ਕੁੱਝ ਹਿੱਸਾ, ਨਕਦੀ ਜਾਂ ਵਸਤਾਂ ਦੀ ਸੂਰਤ ਵਿਚ, ਪੇਕਿਆਂ ਨੇ ਝੱਲਣਾ ਹੁੰਦਾ ਹੈ। ਨਾਮਕਰਨ ਸੰਸਕਾਰ ਵੇਲੇ ਜਾਂ ਵਿਆਹ ਵੇਲੇ ਮਾਮਾ ਸੋਨੇ ਦਾ ਕੋਈ ਗਹਿਣਾ ਪਾਉਂਦਾ ਹੈ ਜਾਂ ਫੇਰ ਉਹ ਵਿਆਹ ਵੇਲੇ ਨਕਦੀ ਪੇਸ਼ ਕਰਦਾ ਹੈ। ਵਿਆਹ ਵੇਲੇ ਉਹ ਆਪਣੀ ਭੈਣ ਦੇ ਬੱਚਿਆਂ ਦੀ ਅਗਵਾਈ ਕਰਦਾ ਹੈ, ਭਾਵੇਂ ਉਹ ਲਾੜੀ ਹੋਵੇ ਜਾਂ ਲਾੜਾ। ਸਭ ਰਸਮਾਂ ਵਿਚ ਮੁਖੀ ਵੀ ਉਹੀ ਹੁੰਦਾ ਹੈ। ਹਰਖ ਜਾਂ ਸੋਗ ਦੇ ਹਰ ਮੌਕੇ ਉੱਤੇ ਉਸ ਨੂੰ ਆਪਣੇ ਰਿਸ਼ਤੇਦਾਰ ਇਕੱਠੇ ਕਰ ਕੇ ਜਲੂਸ ਦੀ ਸ਼ਕਲ ਵਿਚ ਹਾਜ਼ਰੀ ਭਰਨੀ ਪੈਂਦੀ ਹੈ।

ਤਮਿਲ ਪਰੰਪਰਾ ਵਿਚ ਇਹ ਨਹੀਂ ਕਿਹਾ ਜਾਂਦਾ ਕਿ ਫਲਾਣਾ ਮਰ ਗਿਆ ਹੈ। ਇਸ ਦੀ ਥਾਂ ਇਹ ਕਿਹਾ ਜਾਂਦਾ ਹੈ ਕਿ ਫ਼ਲਾਣਾ ਸੁਰਗਵਾਸ ਹੋ ਗਿਆ ਹੈ ਜਾਂ ਕੈਲ੍ਹਾਸ਼ ਉੱਤੇ ਪਹੁੰਚ ਗਿਆ ਹੈ ਜਾਂ ਉਸ ਨੂੰ ਵਿਸ਼ਨੂੰ-ਧਾਮ ਅਰਥਾਤ ਪਰਮਪਦ ਦੀ ਪ੍ਰਾਪਤੀ ਹੋ ਗਈ ਹੈ ਜਾਂ ਪੱਲੀਪਦਈ ਯੇਈਤਨਮ (ਮ੍ਰਿਤ ਲੋਕ) ਵਿਚ ਪਹੁੰਚ ਗਿਆ ਹੈ।

ਦਸੰਬਰ-ਜਨਵਰੀ ਵਿਚ ਪੈਣ ਵਾਲੇ ਮਰਗਝੀ, ਤਿਰੂਵਦਰਈ ਵਾਲੇ ਦਿਨ ਜਾਂ ਕਿਸੇ ਵੀ ਇਕਾਦਸ਼ੀ ਵਾਲੇ ਦਿਨ ਪ੍ਰਾਣ ਤਿਆਗਣ ਦਾ ਬੜਾ ਮਹਾਤਮ ਹੈ। ਪਿੰਡ ਦੇ ਕਿਸੇ ਉਤਸਵ ਵੇਲੇ ਮਰਨ ਨੂੰ ਮਾੜਾ ਸਮਝਿਆ ਜਾਂਦਾ ਹੈ। ਇਹੋ ਜਿਹੇ ਮੌਕੇ ਉੱਤੇ ਕਿਸੇ ਘਰ ਦੇ ਸਾਹਮਣੇ ਸੋਗਮਈ ਸੰਗੀਤ ਨਹੀਂ ਗਾਇਆ ਜਾ ਸਕਦਾ। ਇਉਂ ਮਰਨ ਵਾਲੇ ਨੂੰ ਬਿਨਾਂ ਕਿਸੇ ਵਾਜੇ-ਗਾਜੇ ਦੇ ਤੁਰਨਾ ਪੈਂਦਾ ਹੈ।

ਸਨਿੱਚਰਵਾਰ ਨੂੰ ਮੌਤ ਹੋ ਜਾਏ ਤਾਂ ਇਹ ਮੰਨਿਆ ਜਾਂਦਾ ਹੈ ਕਿ ਇਸੇ ਟੱਬਰ ਵਿਚ ਕੋਈ ਹੋਰ ਮੌਤ ਵੀ ਹੋਣ ਵਾਲੀ ਹੈ। ਕਹਾਵਤ ਹੈ 'ਸ਼ਨੀ ਪੋਨਮ ਤਾਨਿਯ ਪੋਕਟੂ' (ਸ਼ਨਿੱਚਰਵਾਰ ਨੂੰ ਮਰਨ ਵਾਲੇ ਇਕੱਠੇ ਨਹੀਂ ਜਾਂਦੇ)। ਸਨਿੱਚਰਵਾਰ ਨੂੰ ਹੋਈ ਮੌਤ ਦੇ ਬੁਰੇ ਅਸਰ ਨੂੰ ਟਾਲਣ ਲਈ ਮੌਤ ਵਾਲੇ ਕਮਰੇ ਦੇ ਕੁੱਝ ਹਿੱਸੇ ਨੂੰ ਤੋੜ ਕੇ ਫੇਰ ਬਣਾਇਆ ਜਾਂਦਾ ਹੈ ਜਾਂ ਲਾਸ਼ ਨੂੰ ਬਾਹਰ ਕੱਢਣ ਲਈ ਨਵਾਂ ਦਰਵਾਜ਼ਾ ਕੱਢਿਆ ਜਾਂਦਾ ਹੈ। ਕਦੀ-ਕਦੀ ਅਰਥੀ ਦੇ ਨਾਲ ਕੁੱਕੜ ਬੰਨ੍ਹ ਦਿੱਤਾ ਜਾਂਦਾ ਹੈ, ਜੋ ਮਿਰਤਕ ਦੇ ਨਾਲ ਹੀ ਦੱਬ ਜਾਂ ਫੂਕ ਦਿੱਤਾ ਜਾਂਦਾ ਹੈ।

ਜਦੋਂ ਕੋਈ ਮਰ ਜਾਂਦਾ ਹੈ ਤਾਂ ਸਭ ਤੋਂ ਵੱਧ ਸ਼ੋਕਾਤਰ ਹੁੰਦੀ ਹੈ ਉਸ ਦੀ ਘਰ ਵਾਲੀ। ਉਹ ਆਪਣੀਆਂ ਚੂੜੀਆਂ ਭੰਨ ਦੇਂਦੀ ਹੈ, ਆਪਣੇ ਵਾਲ ਖੋਲ੍ਹ ਦੇਂਦੀ ਹੈ ਤੇ ਵੈਣ ਪਾਉਂਦੀ ਹੈ। ਖਾਂਦੀਆਂ-ਪੀਂਦੀਆਂ ਜਾਤੀਆਂ ਵਿਚ ਬਾਰਾਂ ਤੋਂ ਸੋਲ੍ਹਾਂ ਦਿਨ ਦਾ ਸੋਗ ਮਨਾਇਆ ਜਾਂਦਾ ਹੈ ਪਰ ਜਿਹੜੀਆਂ ਜਾਤੀਆਂ ਮਿਹਨਤ-ਮਜ਼ੂਰੀ ਕਰਕੇ ਕਮਾਈ ਕਰਦੀਆਂ ਹਨ, ਉਨ੍ਹਾਂ ਵਿਚ ਇਹ ਸਮਾਂ ਘੱਟ ਹੁੰਦਾ ਹੈ। ਪਰੰਪਰਾਗਤ ਸਮਾਂ, ਪੇਂਡੂ ਇਲਾਕੇ ਵਿਚ, ਵਧੇਰੇ ਕੱਟੜ ਤਰੀਕੇ ਨਾਲ ਮਨਾਇਆ ਜਾਂਦਾ ਹੈ ਤੇ ਧਨਾਢ ਸ਼੍ਰੇਣੀਆਂ ਵਿਚ ਇਸ ਦੀ ਮਾਨਤਾ ਹੋਰਨਾਂ ਨਾਲੋਂ ਵਧੇਰੇ ਹੁੰਦੀ ਹੈ। ਸ਼ਹਿਰਾਂ ਵਿਚ ਸਮੇਂ ਦੇ ਵਿਰੁੱਧ ਦੋੜ ਲੱਗੀ ਹੁੰਦੀ ਹੈ। ਇਸ ਲਈ ਇਹ

ਸੋਗ ਦਾ ਸਮਾਂ ਇਕ ਹਫ਼ਤਾ ਜਾਂ ਉਸ ਤੋਂ ਵੀ ਘੱਟ ਹੁੰਦਾ ਹੈ।

ਸ਼ੋਕਾਤਰ ਪਰਿਵਾਰ ਨਾਲ ਉਸ ਦੇ ਸਾਰੇ ਨਿਕਟ-ਵਰਤੀ ਅਤੇ ਬਹੁਤ ਸਗੋਤੀ ਆ ਜੁੜਦੇ ਹਨ। ਮੌਤ ਵਾਲੇ ਘਰ ਵਿਚ ਹਾਜ਼ਰੀ ਭਰਨੀ ਇਕ ਬੜਾ ਜ਼ਰੂਰੀ ਸਮਾਜਿਕ ਫ਼ਰਜ਼ ਹੈ। ਦੁਖੀ ਪਰਿਵਾਰ ਨਾਲ ਹਮਦਰਦੀ ਕਰਨ ਤੋਂ ਖੁੰਝਣਾ ਇਕ ਸਮਾਜਿਕ ਅਪਰਾਧ ਮੰਨਿਆ ਜਾਂਦਾ ਹੈ। ਕਈ ਵਿਧਵਾਵਾਂ ਆਪਣੇ ਵੈਣਾਂ ਵਿਚ ਸੋਗੀਆਂ ਦੇ ਦੇਰ ਨਾਲ ਅੱਪੜਨ ਦੇ ਹਵਾਲੇ ਵੀ ਦੇ ਜਾਂਦੀਆਂ ਹਨ।

ਜੋ ਕੋਈ ਵੀ ਸੋਗ ਵਾਲੇ ਦਿਨਾਂ ਵਿਚ ਮਰਨ ਵਾਲੇ ਦੇ ਘਰ ਜਾਂਦਾ ਹੈ, ਉਸ ਨੂੰ ਸੂਤਕ ਲੱਗਿਆ ਮੰਨਿਆ ਜਾਂਦਾ ਹੈ। ਮਕਾਨ ਤੋਂ ਬਾਹਰ ਨਿਕਲਦੇ ਹੀ ਉਸ ਨੂੰ ਨਹਾਉਣਾ ਪੈਂਦਾ ਹੈ। ਇਸ ਇਸ਼ਨਾਨ ਤੋਂ ਪਹਿਲਾਂ ਉਹ ਇਕ ਫੋਕੇ ਪਾਣੀ ਦਾ ਗਿਲਾਸ ਵੀ ਨਹੀਂ ਪੀ ਸਕਦਾ ਤੇ ਨਾ ਕੁੱਝ ਖਾ ਹੀ ਸਕਦਾ ਹੈ। ਉਸ ਨੂੰ ਆਪਣੇ ਘਰ ਦੇ ਮੁਖ ਭਾਗ ਵਿਚ ਦਾਖ਼ਲ ਹੋਣ ਦੀ ਵੀ ਆਗਿਆ ਨਹੀਂ ਹੁੰਦੀ।

ਜਦੋਂ ਸਾਰੇ ਭਾਈਬੰਦ ਇਕੱਠੇ ਹੋ ਜਾਂਦੇ ਹਨ ਤੇ ਮਿਰਤਕ ਦੇਹ ਦੇ ਅੰਤਿਮ ਦਰਸ਼ਨ ਕਰ ਲੈਂਦੇ ਹਨ ਤਾਂ ਉਸ ਦੀ ਦੇਹ ਨੂੰ ਨੁਹਾਇਆ ਜਾਂਦਾ ਹੈ ਤੇ ਸੁਗੰਧੀਆਂ ਲਾ ਕੇ ਨਵੇਂ ਕੱਪੜੇ ਪੁਆਏ ਜਾਂਦੇ ਹਨ। ਵਿਧਵਾ ਨੂੰ ਆਪਣੇ ਸੁਰਗਵਾਸੀ ਪਤੀ ਦੀ ਲਾਸ਼ ਦੇ ਕੋਲ ਲਿਆਇਆ ਜਾਂਦਾ ਹੈ ਤੇ ਅੱਗੋਂ ਹਮੇਸ਼ਾ ਲਈ ਚਿੱਟੀ ਪੁਸ਼ਾਕ ਪਹਿਨਣ ਲਈ ਦਿੱਤੀ ਜਾਂਦੀ ਹੈ। ਸਾਰੇ ਸੰਬੰਧੀ ਲਾਸ਼ ਦੁਆਲੇ ਤਿੰਨ ਗੇੜੇ ਕੱਢਦੇ ਹਨ। ਦੇਹ ਨੂੰ ਸਜਾਏ ਹੋਏ ਬਬਾਣ ਦੇ ਉੱਤੇ ਟਿਕਾਇਆ ਜਾਂਦਾ ਹੈ। ਫੇਰ ਇਸ ਨੂੰ ਇਕ ਜਲੂਸ ਦੀ ਸ਼ਕਲ ਵਿਚ ਸ਼ਮਸਾਨ-ਭੂਮੀ ਲਿਜਾਇਆ ਜਾਂਦਾ ਹੈ। ਇਸ ਦੇ ਨਾਲ ਕੇਵਲ ਖ਼ਾਸ-ਖ਼ਾਸ ਰਿਸ਼ਤੇਦਾਰ ਹੀ ਜਾ ਸਕਦੇ ਹਨ। ਤੀਵੀਆਂ ਨੂੰ ਨਾਲ ਜਾਣ ਦੀ ਆਗਿਆ ਨਹੀਂ ਹੁੰਦੀ। ਕਹਾਵਤ ਹੈ ਕਿ 'ਪਤਨੀ ਆਪਣੇ ਪਤੀ ਨੂੰ ਘਰ ਵਿਚ ਛੱਡਦੀ ਹੈ, ਸੰਬੰਧੀ ਗਲੀ ਵਿਚ ਛੱਡਦੇ ਹਨ ਤੇ ਮੁੰਡਾ ਸ਼ਮਸ਼ਾਨ ਭੂਮੀ ਵਿਚ ਛੱਡ ਦੇਂਦਾ ਹੈ।' (ਵੀਡੂ ਵਰਈ ਮਨਈਵੀ, ਵੀਥਿ ਵਰਈ ਉਖ, ਕਾਡੂ ਵਰਈ ਪਿੱਲਈ)।

ਸ਼ਮਸ਼ਾਨ ਭੂਮੀ ਵਿਚ ਜਾਂਦਿਆਂ ਸਾਰੇ ਰਾਹ ਵਿਚ ਉਦਾਸ ਸੰਗੀਤ ਚੱਲਦਾ ਰਹਿੰਦਾ ਹੈ। ਹਰ ਚੌਰਾਹੇ ਉੱਤੇ ਮਿਰਤਕ ਨੂੰ ਮੋਢਾ ਦੇਣ ਵਾਲੇ ਤਿੰਨ ਗੇੜੇ ਕੱਢਦੇ ਹਨ। ਇਉਂ ਇਸ ਕਰਕੇ ਕੀਤਾ ਜਾਂਦਾ ਹੈ ਤਾਂ ਜੋ ਬਦਰੂਹਾਂ ਨੂੰ ਚੱਕਰ ਵਿਚ ਪਾ ਦਿੱਤਾ ਜਾਵੇ ਤੇ ਉਹ ਪਿੰਡ ਦਾ ਹੋਰ ਨੁਕਸਾਨ ਨਾ ਕਰ ਸਕਣ। ਸੋਗੀ ਸੰਗੀਤ ਮੰਦਰਾਂ ਦੇ ਸਾਹਮਣੇ ਨਹੀਂ ਵਜਾਇਆ ਜਾਂਦਾ ਤੇ ਜੇ ਮਿਰਤਕ ਦਾ ਘਰ ਮੰਦਰ ਦੇ ਕੋਲ ਹੋਵੇ ਤਾਂ ਜਿੰਨੀ ਦੇਰ ਮਿਰਤਕ ਓਥੋਂ ਲਿਜਾਇਆ ਨਹੀਂ ਜਾਂਦਾ, ਓਨੀ ਦੇਰ ਮੰਦਰ ਦਾ ਕਾਰਜ-ਕ੍ਰਮ ਬੰਦ ਰਖਿਆ ਜਾਂਦਾ ਹੈ।

ਜਿਨ੍ਹਾਂ ਨੇ ਮਿਰਤਕ ਨੂੰ ਫੂਕਣਾ ਹੁੰਦਾ ਹੈ, ਉਹ ਉਸ ਨੂੰ ਕਿਸੇ ਝੀਲ ਜਾਂ ਨਦੀ ਦੇ ਕੰਢੇ, ਚਿਤਾ ਉੱਤੇ ਰੱਖ ਕੇ, ਉਸ ਦਾ ਦਾਹ ਕਰਦੇ ਹਨ। ਦੂਜੇ ਦਿਨ ਜਾ ਕੇ ਫੁੱਲ ਚੁਗੇ ਜਾਂਦੇ ਹਨ, ਜੋ ਦਰਿਆ ਜਾਂ ਝੀਲ ਵਿਚ ਰੋੜ੍ਹ ਦਿੱਤੇ ਜਾਂਦੇ ਹਨ। ਜਿਨ੍ਹਾਂ ਨੇ ਮਿਰਤਕ ਨੂੰ ਦੱਬਣਾ ਹੁੰਦਾ ਹੈ, ਉਹ ਉਸ ਨੂੰ ਪਿੰਡੋਂ ਬਾਹਰ, ਮਿੱਥੀ ਹੋਈ ਥਾਂ ਉੱਤੇ ਜਾ ਦਫਨਾਉਂਦੇ ਹਨ। ਜੇ ਕੋਈ ਕੁਆਰਾ ਮਰ ਜਾਏ ਤਾਂ ਉਸ ਦੀ ਅਰਥੀ ਨਾਲ ਕਰੂੰਬਲਾਂ ਟੰਗੀਆਂ ਜਾਂਦੀਆਂ ਹਨ। ਬਾਲ-ਮਿਰਤਕਾਂ ਨੂੰ ਹਲਦੀ ਵਾਲੇ ਪਾਣੀ ਵਿਚ ਡੋਬ ਕੇ ਪੀਲੇ ਕੀਤੇ ਕਿਸੇ ਕੱਪੜੇ ਦੇ ਝੂਲੇ

ਵਿਚ ਪਾ ਕੇ ਦਫ਼ਨਾਇਆ ਜਾਂਦਾ ਹੈ। ਬੱਚੇ ਦਫ਼ਨਾਏ ਜਾਂਦੇ ਹਨ, ਪਰ ਬਾਲਗ਼ਾਂ ਦਾ ਸਸਕਾਰ ਕੀਤਾ ਜਾਂਦਾ ਹੈ।

ਚਿਤਾ ਨੂੰ ਲਾਂਬੂ ਲਾਉਣ ਤੋਂ ਪਹਿਲਾਂ, ਘਰ ਵਾਲੇ ਮਿਰਤਕ ਦੇ ਮੂੰਹ ਵਿਚ ਚੌਲਾਂ ਦੇ ਦਾਣੇ ਪਾ ਦੇਂਦੇ ਹਨ। ਮਿਰਤਕ ਦੀ ਦੇਹ ਉੱਪਰ ਲੱਕੜੀ ਦੇ ਛੋਟੇ ਛੋਟੇ ਮੁੱਢ ਤੇ ਸੁੱਕੀਆਂ ਪਾਥੀਆਂ ਰੱਖੀਆ ਜਾਂਦੀਆਂ ਹਨ ਤੇ ਵੱਡਾ ਮੁੰਡਾ ਮੂੰਹ-ਸਿਰ ਮੁਨਾ ਕੇ ਲਾਂਬੂ ਲਾਉਂਦਾ ਹੈ। ਉਹ ਪਾਣੀ ਦਾ ਘੜਾ ਫੜ ਕੇ ਤਿੰਨ ਵਾਰੀ ਚਿਤਾ ਦੀ ਪਰਕਰਮਾ ਕਰ ਕੇ ਘੜਾ ਭੰਨ ਸੁੱਟਦਾ ਹੈ। ਇਸ ਤੋਂ ਪਿੱਛੋਂ ਹਰ ਕੋਈ ਸੂਤਕ ਲਾਹੁਣ ਲਈ ਇਸ਼ਨਾਨ ਕਰਦਾ ਤੇ ਰਸਮੀ ਤੌਰ ਉੱਤੇ ਮਿਰਤਕ ਦੇ ਘਰ ਜਾਂਦਾ ਹੈ।

ਸੋਗ ਦੇ ਦਿਨਾਂ ਵਿਚ ਕੁੱਝ ਲੋਕ, ਗਾਨਿਆਂ ਰਾਹੀਂ ਆਪਣਾ ਦੁੱਖ ਪ੍ਰਗਟ ਕਰਦੇ ਹਨ। ਕੁੱਝ ਹਾਲਤਾਂ ਵਿਚ ਵਿਧਵਾ, ਕਈ ਕਈ ਸਾਲ ਪਿੱਛੋਂ, ਜਦ ਵੀ ਕੋਈ ਹਮਦਰਦੀ ਜਤਾਉਣ ਆਉਂਦਾ ਹੈ ਤਾਂ ਵੈਣ ਪਾ ਕੇ ਆਪਣਾ ਸੋਗ ਪ੍ਰਗਟ ਕਰਦੀ ਹੈ। ਵੈਣਾਂ ਵਿਚ ਉਹ ਆਪਣੇ ਪਤੀ ਨਾਲ ਬਿਤਾਏ ਦਿਨਾਂ ਦੀ ਯਾਦ ਤਾਜ਼ਾ ਕਰਦੀ ਹੈ।

ਜੇ ਬੱਚੇ ਨੂੰ ਜਨਮ ਦੇਣ ਤੋ ਪਹਿਲਾਂ ਕੋਈ ਗਰਭਵਤੀ ਚੱਲ ਵਸੇ ਤਾਂ ਸ਼ਮਸ਼ਾਨ-ਭੂਮੀ ਦੇ ਰਾਹ ਵਿਚ ਕੁੱਝ ਪੱਥਰ ਰਖ ਦਿੱਤੇ ਜਾਦੇ ਹਨ ਤਾਂ ਜੋ ਉਨ੍ਹਾਂ ਉੱਤੇ ਬੈਠ ਕੇ ਆਤਮਾ ਦੋ ਘੜੀ ਸਾਹ ਲੈ ਲਵੇ, ਜਾਂ ਇਉਂ ਕਹਿ ਲਈਏ ਕਿ ਅਣਜੰਮੇ ਬੱਚੇ ਦੇ ਸਿਰ ਤੋਂ ਭਾਰ ਲੱਥ ਜਾਏ। ਇਸ ਜੁਗਤ ਨੂੰ 'ਸੁਮਈ ਤੰਗੀਂ' ਦਾ ਨਾ ਦਿੱਤਾ ਗਿਆ ਹੈ। ਇਹ ਤਿੰਨ ਪੱਥਰ ਜੋੜ ਕੇ ਬਣਾਈ ਜਾਦੀ ਹੈ - ਦੋ ਪੱਥਰ ਖੜੇ ਕਰ ਕੇ ਇਕ ਪੱਥਰ ਉਨ੍ਹਾਂ ਦੇ ਉੱਤੇ ਰੱਖ ਦਿੱਤਾ ਜਾਂਦਾ ਹੈ। ਇਹ ਜੁਗਤ ਪਿੰਡ ਦੇ ਨੇੜੇ ਹੀ ਉਸਾਰੀ ਜਾਂਦੀ ਹੈ ਤਾਂ ਜੋ ਪੈਦਲ ਯਾਤਰੀ, ਤੇ ਹੋਕਾ ਦੇ ਕੇ ਚੀਜ਼ਾਂ ਵੇਚਣ ਵਾਲੇ ਲੋਕ, ਆਪਣਾ ਸਮਾਨ ਇਨ੍ਹਾ ਉੱਤੇ ਰਖ ਕੇ ਸਾਹ ਲੈ ਸਕਣ।

ਇਹ ਮੰਨਿਆ ਜਾਂਦਾ ਹੈ ਕਿ ਦੁਰਘਟਨਾਵਾਂ ਵਿਚ, ਜਾਂ ਆਤਮ-ਹੱਤਿਆ ਨਾਲ ਹੋਈਆਂ ਮੌਤਾਂ, ਪਰਿਵਾਰ ਲਈ ਦੁਖਦਾਇਕ ਸਾਬਤ ਹੋ ਸਕਦੀਆਂ ਹਨ। ਇਹ ਸਮਝਿਆ ਜਾਂਦਾ ਹੈ ਕਿ ਜਿੱਥੇ ਇਹੋ ਜਿਹੀ ਮੌਤ ਹੋਈ ਹੋਵੇ, ਮਿਰਤਕਾਂ ਦੀਆਂ ਰੂਹਾਂ ਓਥੇ ਨੇੜੇ-ਤੇੜੇ ਦੇ ਕਿਸੇ ਖੂਹ ਜਾਂ ਰੁੱਖ ਜਾਂ ਕਿਸੇ ਹੋਰ ਥਾਂ ਦੇ ਦੁਆਲੇ ਉੱਡਦੀਆਂ ਰਹਿੰਦੀਆਂ ਹਨ।

ਬ੍ਰਾਹਮਣਾਂ ਤੇ ਮੁਸਲਮਾਨਾਂ ਵਿਚ ਮਰਨ-ਸੰਸਕਾਰ ਬੜੇ ਸਰਲ ਹੁੰਦੇ ਹਨ ਤੇ ਬਿਨਾਂ ਸ਼ੋਰ-ਸ਼ਰਾਬੇ ਦੇ ਪੂਰਨ ਕੀਤੇ ਜਾਂਦੇ ਹਨ। ਸੰਗੀਤ ਦੀ ਵਰਤੋਂ ਨਹੀਂ ਕੀਤੀ ਜਾਂਦੀ। ਆਮ ਤੌਰ ਉੱਤੇ, ਵੱਖਰੀਆਂ ਜਾਤੀਆਂ ਦੇ ਵੱਖਰੇ ਧਰਮਾਂ ਲਈ, ਦੱਬਣ ਵਾਲੇ ਵੱਖਰੇ ਅਸਥਾਨ ਬਣੇ ਹੁੰਦੇ ਹਨ।

ਮੌਤ ਵਾਲੇ ਘਰ ਨੂੰ ਸੂਤਕ ਵਾਲਾ ਘਰ ਮੰਨਿਆ ਜਾਂਦਾ ਹੈ, ਇਸ ਲਈ ਉਸ ਵਿਚ ਕੁੱਝ ਦਿਨ ਖਾਣ-ਪਕਾਉਣ ਦਾ ਕੰਮ ਨਹੀ ਕੀਤਾ ਜਾਂਦਾ। ਗਵਾਂਢੀ ਲੋਕ ਰੋਟੀ-ਪਾਣੀ ਦਾ ਬੰਦੋਬਸਤ ਕਰ ਦੇਂਦੇ ਹਨ। ਮਿਰਤਕ ਨੂੰ ਘਰ ਤੋਂ ਬਾਹਰ ਲਿਜਾਏ ਜਾਣ ਦੇ ਪਿੱਛੋਂ ਤੇ ਸੋਗ ਦੇ ਦਿਨਾਂ ਵਿਚ ਵੀ ਤੇ ਕਈ ਹੋਰ ਮੌਕਿਆਂ ਉੱਤੇ ਵੀ, ਸਾਰੇ ਘਰ ਤੇ ਆਲੇ-ਦੁਆਲੇ ਨੂੰ ਧੋਤਾ ਜਾਂਦਾ ਹੈ ਤੇ ਇਕ ਦੀਵਾ ਦਿਨ-ਰਾਤ ਜਗਦਾ ਰੱਖਿਆ ਜਾਂਦਾ ਹੈ। ਮਿਰਤਕ ਦੀ ਆਤਮਾ ਦੀ

ਸੰਤੁਸ਼ਟੀ ਲਈ ਇਕ ਭਾਂਡੇ ਵਿਚ ਪਾਣੀ ਪਾ ਕੇ ਰੱਖਿਆ ਜਾਂਦਾ ਹੈ। ਇਸੇ ਉਦੇਸ਼ ਨਾਲ ਸੋਗ ਦੇ ਦਿਨਾਂ ਦੀ ਪੂਰਤੀ ਉਪਰੰਤ ਗ਼ਰੀਬ-ਗ਼ੁਰਬੇ ਨੂੰ ਲੰਗਰ ਛਕਾਇਆ ਜਾਂਦਾ ਹੈ।

ਕੁੱਝ ਤਮਿਲ ਲੋਕਾਂ ਦਾ ਵਿਸ਼ਵਾਸ ਹੈ ਕਿ ਮੌਤ ਦੇ ਪਿੱਛੋਂ ਵੀ ਬੰਦਾ ਜੀਉਂਦਾ ਰਹਿੰਦਾ ਹੈ ਤੇ ਆਤਮਾ ਨੂੰ ਆਵਾਗੌਣ ਦੇ ਚੱਕਰ ਵਿੱਚੋਂ ਲੰਘਣਾ ਪੈਂਦਾ ਹੈ। ਇਹ ਆਮ ਵਿਸ਼ਵਾਸ ਹੈ ਕਿ ਅਗਲੇ ਜਨਮ ਵਿਚ ਬੰਦਾ ਪਸੂ ਜਾਂ ਪੰਛੀ ਬਣ ਕੇ ਜਨਮ ਲੈ ਸਕਦਾ ਹੈ ਤੇ ਇਹ ਜਨਮ-ਜਨਮਾਂਤਰਾਂ ਦਾ ਚੱਕਰ ਚੱਲਦਾ ਹੀ ਰਹਿੰਦਾ ਹੈ, ਜਿੰਨੀ ਦੇਰ ਉਸ ਦੀ ਆਤਮਾ ਪਰਮਾਤਮਾ ਵਿਚ ਲੀਨ ਨਹੀਂ ਹੋ ਜਾਂਦੀ, ਇਹ ਚੱਕਰ ਜਾਰੀ ਰਹਿੰਦਾ ਹੈ। ਜਮਰਾਜ ਵੱਲੋਂ ਮਾਤ-ਲੋਕ ਵਿਚ ਕੀਤੇ ਪਾਪਾਂ ਦੀਆਂ ਮਿਰਤਕਾਂ ਨੂੰ ਮਿਲਦੀਆਂ ਸਜ਼ਾਵਾਂ ਦੀਆਂ ਬੜੀਆਂ ਭਿਆਨਕ ਕਹਾਣੀਆਂ ਪ੍ਰਚਲਿਤ ਹਨ।

### ਬਰਸੀਆਂ

ਗ਼ੈਰ-ਬ੍ਰਾਹਮਣਾਂ ਵਿਚ ਸੋਲ੍ਹਵੇਂ ਦਿਨ ਤਕ, ਹਰ ਹਫ਼ਤੇ, ਮਿਰਤਕ ਦੀ ਮੌਤ ਵਾਲੇ ਦਿਨ ਇਕ ਖ਼ਾਸ ਸਮਾਗਮ ਕੀਤਾ ਜਾਂਦਾ ਹੈ, ਜਿਸ ਨੂੰ ਕਿਲਮਈ ਕਿਹਾ ਜਾਂਦਾ ਹੈ। ਇਸ ਸਮਾਗਮ ਵਿਚ ਮਿਰਤਕ ਦੇ ਕਿਸੇ ਕੱਪੜੇ ਦੀ ਪੂਜਾ ਹੁੰਦੀ ਹੈ ਤੇ ਉਸ ਦਾ ਮਨਭਾਉਂਦਾ ਖਾਣਾ ਬਣਾ ਕੇ ਪਰਿਵਾਰ ਦੇ ਲੋਕਾਂ ਨੂੰ ਖਵਾਇਆ ਜਾਂਦਾ ਹੈ। ਬਰਸੀ ਉੱਤੇ ਸਾਰੇ ਰਿਸ਼ਤੇਦਾਰ ਇਕੱਠੇ ਹੁੰਦੇ ਹਨ; ਬ੍ਰਾਹਮਣਾਂ ਨੂੰ ਦਾਨ ਦਿੱਤਾ ਜਾਂਦਾ ਹੈ ਤੇ ਸਾਧੂਆਂ ਨੂੰ ਰੋਟੀ ਖਵਾਈ ਜਾਂਦੀ ਹੈ ਤੇ ਗ਼ਰੀਬ-ਗ਼ੁਰਬੇ ਲਈ ਲੰਗਰ ਪਰੋਸਿਆ ਜਾਂਦਾ ਹੈ।

### ਸੁਮੰਗਲੀਆਂ ਦੀ ਯਾਦ ਵਿਚ ਹੋਣ ਵਾਲੀਆਂ ਰਸਮਾਂ

ਜੇ ਪਤੀ ਦੇ ਜੀਉਂਦਿਆਂ ਪਤਨੀ ਦੀ ਮੌਤ ਹੋ ਜਾਏ ਤਾਂ ਉਸ ਲਈ ਕੁੱਝ ਵੱਖਰੀਆਂ ਰੀਤਾਂ-ਰਸਮਾਂ ਕੀਤੀਆਂ ਜਾਂਦੀਆਂ ਹਨ। ਇਸ ਸੰਬੰਧੀ ਚੇੱਟੀਨਾਡੂ ਦੇ ਚੇੱਟੀਆਰਾਂ ਦੇ ਰਿਵਾਜ ਸੁਆਦ ਤੋਂ ਖ਼ਾਲੀ ਨਹੀਂ ਹਨ :

ਮਿਰਤਕ ਦੀ ਪੂਜਾ ਤੇ ਉਸ ਨੂੰ ਅੰਨ-ਜਲ ਅਰਪਣ ਲਈ, ਸਾਰੇ ਰਿਸ਼ਤੇਦਾਰਾਂ ਨੂੰ ਇਕ ਥਾਂ ਉੱਤੇ ਇਕੱਠੇ ਕਰਨ ਦੀ ਰਸਮ ਨੂੰ 'ਪਦਾਈਤਪੁ' ਕਿਹਾ ਜਾਂਦਾ ਹੈ। ਕੁੱਝ ਪਰਿਵਾਰਾਂ ਵਿਚ ਆਪਣੇ ਜੱਦੀ ਘਰ ਦਾ ਇਕ ਕਮਰਾ ਵੱਖ ਰੱਖ ਛੱਡਣ ਦਾ ਰਿਵਾਜ ਹੈ। ਇਸ ਕਮਰੇ ਨੂੰ ਮੰਦਰ ਦੀ ਤਰ੍ਹਾਂ ਪਵਿੱਤਰ ਸਮਝਿਆ ਜਾਂਦਾ ਹੈ।

ਪਤੀ ਤੋਂ ਪਹਿਲਾਂ ਗੁਜ਼ਰ ਜਾਣ ਵਾਲੀ ਤੀਵੀਂ ਦੀ ਆਤਮਾ ਨੂੰ ਪ੍ਰਸੰਨ ਕਰਨ ਲਈ 'ਪਦਾਈੱਪੂ' ਵਾਲੀ ਰਸਮ ਕੀਤੀ ਜਾਂਦੀ ਹੈ। ਇਸ ਨਾਲ ਬਦਰੂਹਾਂ ਦੇ ਪ੍ਰਭਾਵ ਤੋਂ ਬਚਾ ਹੋ ਜਾਂਦਾ ਹੈ। ਉਸ ਦੀ ਮ੍ਰਿਤੂ ਤੋਂ ਪਿੱਛੋਂ ਉਸ ਦੇ ਬੱਚਿਆਂ ਦੀ ਦੇਖ-ਭਾਲ ਉਸ ਦਾ ਪਤੀ ਕਰਦਾ ਹੈ ਤੇ ਪਤੀ ਪੁਨਰ-ਵਿਆਹ ਵੀ ਕਰ ਲੈਂਦਾ ਹੈ। ਚੰਗੇ ਭਾਗ ਹੋਣ ਤਦੇ ਹੀ ਦੁਹਾਜੂ, ਪਹਿਲੀ ਦੇ ਬੱਚਿਆਂ ਨਾਲ, ਚੰਗਾ ਵਰਤਾਉ ਕਰਦੀ ਹੈ। ਇਸ ਸੰਭਾਵਨਾ ਤੋਂ ਬੱਚਣ ਦੀ ਖ਼ਾਤਰ ਪਤੀ ਤੋਂ ਪਹਿਲਾਂ ਮਰ ਜਾਣ ਵਾਲੀਆਂ ਤੀਵੀਆਂ ਨੂੰ ਪਰਿਵਾਰ ਦੇ ਦੇਵੀ-ਦੇਵਤਿਆਂ ਦਾ ਭਾਗ ਮੰਨ ਕੇ, ਉਸ ਦੀ ਪੂਜਾ ਕੀਤੀ ਜਾਂਦੀ ਹੈ।

ਇਸ ਪੂਜਾ ਲਈ ਕੋਈ ਖ਼ਾਸ ਦਿਨ ਨਿਸਚਿਤ ਨਹੀਂ ਹੈ। ਮੋਈ ਹੋਈ ਤੀਵੀਂ ਦੇ ਪੁੱਤਰ

ਨੂੰ ਜਿਹੜਾ ਵੀ ਦਿਨ ਸੂਤ ਬੈਠ ਜਾਏ, ਸਾਲ ਦਾ ਉਹੀ ਦਿਨ ਚੁਣ ਲਿਆ ਜਾਂਦਾ ਹੈ। ਪਰਿਵਾਰ ਵਿਚ ਕੋਈ ਵੀ ਵਿਆਹ ਹੋਵੇ, ਨਵਾਂ ਕਾਰੋਬਾਰ ਸ਼ੁਰੂ ਕੀਤਾ ਜਾਣ ਵਾਲਾ ਹੋਵੇ ਜਾਂ ਬਦੇਸ ਦੀ ਯਾਤਰਾ ਆਰੰਭ ਕਰਨੀ ਹੋਵੇ ਤਾਂ ਮੁੰਡਾ ਇਕ-ਅੱਧਾ ਦਿਨ ਪਹਿਲਾਂ ਇਹ ਰਸਮ ਭੁਗਤਾ ਲੈਂਦਾ ਹੈ। ਮੋਏ ਹੋਏ ਦੇ ਸਾਰੇ ਰਿਸ਼ਤੇਦਾਰ ਬੁਲਾਏ ਜਾਂਦੇ ਹਨ। ਇਸ ਬਹਾਨੇ, ਕਾਫ਼ੀ ਚਿਰ ਪਿੱਛੋਂ, ਸਭ ਦਾ ਜੋੜ-ਮੇਲਾ ਹੋ ਜਾਂਦਾ ਹੈ। ਸੁਰਗਵਾਸਣੀ ਦੇ ਕੱਪੜੇ ਧੋ ਕੇ ਉਸ ਦੀ ਫ਼ੋਟੋ ਜਾਂ ਉਸ ਦੇ ਚਿਤਰ ਦੇ ਸਾਹਮਣੇ ਰੱਖੇ ਜਾਂਦੇ ਹਨ ਤੇ ਉਸ ਦੇ ਮਨ-ਭਾਉਂਦੇ ਖਾਣੇ ਤਿਆਰ ਕਰ ਕੇ ਵੱਡੀਆਂ ਵੱਡੀਆਂ ਪੱਤਲਾਂ ਉੱਤੇ ਉਸ ਚਿਤਰ ਦੇ ਸਾਹਮਣੇ ਰਖੇ ਜਾਂਦੇ ਹਨ।

ਸੁਰਗਵਾਸਣੀ ਦੇ ਗਹਿਣੇ ਸਾਂਭ ਕੇ ਰਖੇ ਹੁੰਦੇ ਹਨ ਤੇ ਇਹੋ ਜਿਹੇ ਮੌਕੇ ਉੱਤੇ ਉਨ੍ਹਾਂ ਦਾ ਵਿਖਾਲਾ ਪਾਇਆ ਜਾਂਦਾ ਹੈ। ਇਸ ਰਸਮ ਦੇ ਮੌਕੇ ਉੱਤੇ ਹਾਜ਼ਰ ਹੋਣ ਵਾਲੀ ਹਰ ਇਸਤਰੀ ਦੀ ਅਰਦਾਸ ਹੁੰਦੀ ਹੈ ਕਿ ਉਹ ਆਪਣੇ ਪਤੀ ਦੇ ਗੁਜ਼ਰਨ ਤੋਂ ਪਹਿਲਾਂ ਪੂਰੀ ਹੋ ਜਾਵੇ ਤੇ ਇਉਂ ਵਿਧਵਾ ਹੋਣ ਦੇ ਦੁਖੜਿਆਂ ਤੋਂ ਬਚ ਜਾਵੇ। ਇਹੀ ਨਹੀਂ, ਸਗੋਂ ਉਸ ਦੀ ਪੂਜਾ ਪਰਿਵਾਰ ਦੀ ਦੇਵੀ ਦੀ ਹੈਸੀਅਤ ਵਿਚ ਹੋਵੇ। ਇਹ ਹੈ ਇਕ ਤਰ੍ਹਾਂ ਦਾ 'ਤਾਜਮਹੱਲ', ਜਿਸ ਦੀ ਆਸ ਇਸਤਰੀ ਆਪਣੇ ਪਿਆਰੇ ਪਤੀ ਤੇ ਬੱਚਿਆਂ ਪਾਸੋਂ ਰੱਖ ਸਕਦੀ ਹੈ।

## *ਪਹਾੜੀ ਜਾਤੀਆਂ ਵਿਚ ਮੌਤ ਸੰਬੰਧੀ ਰਿਵਾਜ*

### ਨੀਲਗਿਰੀ ਦੇ ਕੋਟੇ

ਨੀਲਗਿਰੀ ਦੇ ਕੋਟਾ ਲੋਕਾਂ ਵਿਚ ਮਿਰਤਕ ਦੀ ਅਰਥੀ, ਕੁਡੀਗਟ ਨਾਮੀ ਰਥ ਵਿਚ ਰੱਖੀ ਜਾਂਦੀ ਹੈ। ਮੌਤ ਵਾਲੇ ਦਿਨ, ਮਿਰਤਕ ਦੇ ਸਾਰੇ ਕਿਰਿਆ-ਕਰਮਾਂ ਦਾ ਪ੍ਰਬੰਧ ਬਾਹਰਲੇ ਲੋਕ ਕਰਦੇ ਹਨ। ਜਾਤੀ ਦਾ ਹਰ ਬੰਦਾ ਮੋਏ ਬੰਦੇ ਦੇ ਪੈਰਾਂ ਉੱਤੇ ਮੱਥਾ ਟੇਕਦਾ ਹੈ, ਇਸ ਰਸਮ ਨੂੰ 'ਧਾਵਮੂਟ' ਕਿਹਾ ਜਾਂਦਾ ਹੈ। ਇਸ ਦੇ ਬਾਦ ਮਿਰਤਕ ਦੀ ਆਤਮਾ ਦੀ ਸ਼ਾਂਤੀ ਲਈ ਅਰਦਾਸ ਕੀਤੀ ਜਾਂਦੀ ਹੈ। ਉਸ ਦੇ ਫੁੱਲ ਚੁਗ ਕੇ ਇਕ ਥਾਂ ਰੱਖੇ ਜਾਂਦੇ ਹਨ, ਜਿਸ ਨੂੰ 'ਵਰਦਵਤਾਲਮ' ਕਿਹਾ ਜਾਂਦਾ ਹੈ। ਉਥੇ ਹਰ ਸਾਲ, ਸਾਲ ਇਕ ਵਾਰੀ ਮਰੇ ਹੋਏ ਸਾਰੇ ਪ੍ਰਾਣੀਆਂ ਲਈ ਰਸਮੀ ਅਰਦਾਸ ਕੀਤੀ ਜਾਂਦੀ ਹੈ। ਇਸ ਰਸਮ ਪਿੱਛੋਂ ਵਿਧਵਾ ਪੁਨਰ-ਵਿਆਹ ਕਰਨਯੋਗ ਹੋ ਜਾਂਦੀ ਹੈ।

### ਨੀਲਗਿਰੀ ਦੇ ਟੋਡ

ਮੌਤ ਨਾਲ ਸੰਬੰਧਿਤ ਰਸਮਾਂ, ਟੋਡ ਜਾਤੀ ਦੀਆਂ ਵੱਖਰੀਆਂ ਹਨ। ਇਸ ਦੇ ਨਿਯਮ ਤੇ ਕਾਰਜ-ਕ੍ਰਮ ਬੜੇ ਗੁੰਝਲਦਾਰ ਹਨ ਤੇ ਇਸ ਖ਼ਿਆਲ ਨਾਲ ਕੀਤੇ ਜਾਂਦੇ ਹਨ ਕਿ ਵੱਧ ਤੋਂ ਵੱਧ ਮੱਝਾਂ, ਜੋ ਇਸ ਮੌਕੇ ਉੱਤੇ ਮਿਰਤਕ ਦੀ ਅੰਤਿਮ ਯਾਤਰਾ ਦਾ ਸਾਥ ਦੇਣ ਲਈ ਕਤਲ ਕੀਤੀਆਂ ਜਾਂਦੀਆਂ ਹਨ, ਉਸ ਨਾਲ ਅਗਲੀ ਦੁਨੀਆ ਵਿਚ ਜਾ ਸਕਣ। ਮੱਝਾਂ ਦਾ ਪਿੱਛਾ ਕਰ ਕੇ ਉਨ੍ਹਾਂ ਨੂੰ ਫੜਨਾ, ਜਾਤੀ ਦੇ ਜੁਆਨਾਂ ਲਈ ਆਪਣੀ ਸ਼ਕਤੀ ਪ੍ਰਗਟਾਉਣ ਦਾ ਇਕ ਚੰਗਾ ਮੌਕਾ ਹੁੰਦਾ ਹੈ ਤੇ ਸੋਗ ਦੇ ਮੌਕੇ ਉੱਤੇ ਸਾਂਝੇ ਇਕੱਠਾਂ ਲਈ ਰੰਗ-ਬਰੰਗੇ ਕੱਪੜੇ ਪਾ ਕੇ ਹੱਸਣ-ਖੇਡਣ ਤੇ ਨੱਚਣ-ਕੁੱਦਣ ਦਾ ਬਹਾਨਾ ਮੁਹੱਈਆ ਕਰਦਾ ਹੈ।

# 5
# ਮੇਲੇ ਤੇ ਤਿਉਹਾਰ

ਤਮਿਲਨਾਡੂ ਮੰਦਰਾਂ ਦੀ ਧਰਤੀ ਹੈ। ਏਥੋਂ ਤਕ ਕਿ ਇਸ ਰਾਜ ਦੀ ਸਰਕਾਰੀ ਮੁਹਰ ਉੱਤੇ ਵੀ ਮੰਦਰ ਦਾ ਗੋਪੁਰਮ ਉੱਕਰਿਆ ਹੋਇਆ ਹੈ। ਤਮਿਲਨਾਡੂ ਇੱਕੋ ਇਕ ਰਾਜ ਹੈ, ਜਿਸ ਨੇ ਧਰਮ-ਨਿਰਪੇਖ ਭਾਰਤ ਸੰਘ ਵਿਚ ਮੰਦਰ ਦੇ ਗੋਪੁਰਮ ਨੂੰ ਆਪਣਾ ਰਾਜ-ਚਿੰਨ੍ਹ ਬਣਾਇਆ ਹੋਇਆ ਹੈ।

ਮੰਦਰ ਤੇ ਤਿਉਹਾਰ ਇਕੱਠੇ ਤੁਰਦੇ ਹਨ। ਕਿਸੇ ਤਿਉਹਾਰ ਤੋਂ ਬਿਨਾਂ ਮੰਦਰ ਤੇ ਕਿਸੇ ਮੰਦਰ ਤੋਂ ਬਿਨਾਂ ਤਿਉਹਾਰ ਦਾ ਸੰਕਲਪ ਔਖਾ ਲੱਗਦਾ ਹੈ। ਤਿਉਹਾਰ ਧਾਰਮਿਕ ਹੀ ਨਹੀਂ, ਰਹਿਤਲੀ ਤੇ ਵਪਾਰਕ ਅਵਸਰ ਵੀ ਮੁਹੱਈਆ ਕਰਦੇ ਹਨ। ਇਹ ਲੋਕਾਂ ਦੇ ਜੀਵਨ ਦਾ ਅਟੁੱਟ ਭਾਗ ਹਨ, ਕਿਉਂਕਿ ਇਨ੍ਹਾਂ ਮੌਕਿਆਂ ਉੱਤੇ ਪਰਿਵਾਰ ਦੇ ਸਾਰੇ ਜੀਅ ਇਕੱਠੇ ਹੁੰਦੇ ਹਨ। ਵਿੱਛੜ ਕੇ ਲੋਕਾਂ ਦਾ ਉਤਸਾਹ ਕੁੱਝ ਮੱਠਾ ਪੈ ਜਾਂਦਾ ਹੈ ਪਰ ਤਿਉਹਾਰ ਹੀ ਅਜਿਹੇ ਮੌਕੇ ਹੁੰਦੇ ਹਨ, ਜਿੱਥੇ ਵਿਅਕਤੀਗਤ ਹੁਲਾਸ,, ਸਮਾਜਿਕ ਖੇੜੇ ਤੇ ਘਰੋਗੀ ਖ਼ੁਸ਼ੀ ਦਾ ਸੁਮੇਲ ਹੁੰਦਾ ਹੈ।

ਇਕਾਦਸੀ ਤੇ ਸਕੰਦ-ਸ਼ਸਨੀ ਦੇ ਤਿਉਹਾਰਾਂ ਵੇਲੇ ਸ਼ਰਧਾਲੂ ਲੋਕ ਵਰਤ ਰੱਖਦੇ ਹਨ। ਇਨ੍ਹਾਂ ਤਿਉਹਾਰਾਂ ਨੂੰ ਛੱਡ ਕੇ ਹਿੰਦੂਆਂ ਦੇ ਬਾਕੀ ਸਾਰੇ ਤਿਉਹਾਰਾਂ ਉੱਤੇ ਰੱਜ ਕੇ ਖਾਧਾ-ਪੀਤਾ ਜਾਂਦਾ ਹੈ।

## *ਮੌਸਮੀ ਤਿਉਹਾਰ*

ਤਮਿਲਾਂ ਦੇ ਮੌਸਮ ਹਨ : ਕਾਰ (ਬਰਸਾਤ); ਕੁਠਿਰ (ਸਿਆਲ); ਮੁਨ ਪਨੀ (ਹੇਮੰਤ); ਪਿਨ ਪਨੀ (ਸ਼ਿਸ਼ਿਰ); ਇਲਾਵੇਨਿਲ (ਬਸੰਤ) ਅਤੇ ਮੁਦੁਵੇਨਿਲ (ਹੁਨਾਲ)। ਹਰ ਮੌਸਮ ਦੋ ਮਹੀਨੇ ਦਾ ਹੁੰਦਾ ਹੈ।

ਸਾਲ ਦੀ ਵੰਡ ਦੋ ਛਿਮਾਹੀਆਂ ਵਿਚ ਵੀ ਕੀਤੀ ਜਾਂਦੀ ਹੈ : (1) ਉੱਤਰਾਯਣਮ : ਵੱਡੇ ਦਿਨਾਂ ਤੇ ਛੋਟੀਆਂ ਰਾਤਾਂ ਦਾ ਸਮਾਂ (ਜਨਵਰੀ ਦੇ ਅੱਧ ਤੋਂ ਜੁਲਾਈ ਦੇ ਅੱਧ ਤਕ), (2) ਦਕਸ਼ਿਣਾਯਨਮ : ਛੋਟੇ ਦਿਨ ਤੇ ਵੱਡੀਆਂ ਰਾਤਾਂ ਤੇ ਖ਼ਰਾਬ ਮੌਸਮ ਦਾ ਸਮਾਂ (ਜੁਲਾਈ ਦੇ ਅੱਧ ਤੋਂ ਜਨਵਰੀ ਦੇ ਅੱਧ ਤਕ)। ਪਹਿਲਾ ਅੱਧ ਤਿਉਹਾਰਾਂ ਲਈ ਰਾਖਵਾਂ ਹੈ, ਜਦਕਿ, ਆਮ ਤੌਰ ਉੱਤੇ, ਦੂਜਾ ਅੱਧ ਖ਼ਾਲੀ ਛੱਡਿਆ ਜਾਂਦਾ ਹੈ। ਦਕਸ਼ਿਣਾਯਨਮ ਦੇ ਆਰੰਭ ਵਿਚ ਸਾਧੂ ਤੇ ਸਨਿਆਸੀ ਅਤੇ ਸੰਤ-ਮਹੰਤ ਚਤੁਰਮਾਸੀ (ਚੁਮਾਸੇ) ਦਾ ਪਾਲਨ ਕਰਦਿਆਂ ਇੱਕੋ ਥਾਂ ਟਿਕ ਕੇ ਧਰਮ-ਪ੍ਰਚਾਰ ਕਰਦੇ ਤੇ ਬੜੀ ਨਿਸ਼ਠਾ ਨਾਲ ਚਿੰਤਨ ਤੇ ਮਨਨ ਵਿਚ ਰੁੱਝੇ ਰਹਿੰਦੇ ਹਨ।

## *ਧਾਰਮਿਕ ਤਿਉਹਾਰ*

ਤਮਿਲਨਾਡੂ ਵਿਚ, ਸ਼ਾਇਦ ਹੋਰ ਸਭ ਥਾਵਾਂ ਨਾਲੋਂ ਵੱਧ, ਪੂਰਾ ਸਾਲ ਧਾਰਮਿਕ ਸਰਗਰਮੀਆਂ ਜਾਰੀ ਰਹਿੰਦੀਆਂ ਹਨ। ਨੱਵੇ ਫ਼ੀਸਦੀ ਲੋਕ ਹਿੰਦੂ ਹਨ, ਇਸ ਲਈ ਈਸਾਈਆਂ ਤੇ ਮੁਸਲਮਾਨਾਂ ਦੇ ਤਿਉਹਾਰਾਂ ਉੱਤੇ ਵੀ ਹਿੰਦੂ ਤਿਉਹਾਰਾਂ ਦਾ ਪ੍ਰਭਾਵ ਸਪਸ਼ਟ ਦਿੱਸਦਾ ਹੈ। ਤਿਉਹਾਰਾਂ ਤੇ ਰੀਤਾਂ-ਰਸਮਾਂ ਲਈ ਨਵੀਆਂ ਵਸਤਾਂ ਖ਼ਰੀਦੀਆਂ ਜਾਂਦੀਆਂ ਹਨ ਤੇ ਦਿਲ ਖੋਲ੍ਹ ਕੇ ਆਉ-ਭਗਤ ਉੱਤੇ ਖ਼ਰਚਾ ਕੀਤਾ ਜਾਂਦਾ ਹੈ। ਮੰਦਰਾਂ ਉੱਤੇ ਬਹੁਤ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਇਸ ਕਰਕੇ ਲੋਕਾਂ ਉੱਤੇ ਕਾਫ਼ੀ ਮਾਇਕ ਭਾਰ ਆ ਪੈਂਦਾ ਹੈ।

ਮੰਦਰਾਂ ਨਾਲ ਸੰਬੰਧ ਰਖਣ ਵਾਲੇ ਬਹੁਤ ਸਾਰੇ ਤਿਉਹਾਰ ਸਤੰਬਰ-ਅਕਤੂਬਰ ਵਿਚ ਹੁੰਦੇ ਹਨ ਤੇ ਜਾਂ ਮਾਰਚ ਤੋਂ ਜੂਨ ਦੇ ਅੰਦਰ, ਜਾਦੋਂ ਫ਼ਸਲਾਂ ਦੀ ਕਟਾਈ ਹੋ ਚੁੱਕਦੀ ਹੈ। ਇਨ੍ਹਾਂ ਮੌਕਿਆਂ ਉੱਤੇ ਲੋਕ ਆਪਣੀਆਂ ਬਚਤਾਂ ਲੁਟਾਉਂਦੇ ਤੇ ਮੌਜ-ਮੇਲੇ ਕਰਦੇ ਹਨ।

ਆਮ ਤੌਰ ਤੇ ਮੇਲੇ ਤਿੰਨ ਤੋਂ ਦਸ ਦਿਨ ਤਕ ਚਲਦੇ ਹਨ। ਮੁੱਖ ਦੇਵਤੇ ਨੂੰ ਰੰਗ-ਬਰੰਗੇ ਲਿਸ਼ਕਦੇ ਕੱਪੜੇ ਪਹਿਨਾਏ ਜਾਂਦੇ ਹਨ ਤੇ ਬੜੇ ਕੀਮਤੀ ਤੇ ਦੁਰਲੱਭ ਗਹਿਣਿਆਂ ਨਾਲ ਸਜਾਇਆ ਜਾਂਦਾ ਹੈ। ਇਹ ਸ਼ਿੰਗਾਰ ਦਾ ਸਮਾਨ ਪੁਰਾਣੇ ਸਮੇਂ ਤੋਂ ਤੁਰਿਆ ਆਉਂਦਾ ਹੈ। ਦੇਵਤਿਆਂ ਨੂੰ ਵਾਹਨਮ ਨਾਮ ਦੇ ਰਥਾਂ ਉੱਤੇ ਬਿਠਾ ਕੇ ਮੰਦਰ ਦੇ ਦੁਆਲੇ, ਜਲੂਸ ਦੀ ਸ਼ਕਲ ਵਿਚ ਫਿਰਾਇਆ ਜਾਂਦਾ ਹੈ। ਮਦੁਰਈ, ਸ੍ਰੀਰੰਗਮ ਤੇ ਕੁੱਝ ਹੋਰ ਸ਼ਹਿਰ ਇਸ ਲੋੜ ਨੂੰ ਮੁਖ ਰੱਖ ਕੇ ਹੀ ਉਸਾਰੇ ਗਏ ਹਨ। ਇਨ੍ਹਾਂ ਦੀ ਹਰ ਗਲੀ ਦਾ ਕਿਸੇ ਨਾ ਕਿਸੇ ਮੰਦਰ-ਮੇਲੇ ਵਾਲਾ ਨਾਂ ਰੱਖਿਆ ਹੁੰਦਾ ਹੈ ਤੇ ਉਸ ਮੇਲੇ ਵਾਲੇ ਦਿਨ ਦੇਵਤੇ ਨੂੰ ਸੰਬੰਧਿਤ ਗਲੀ ਵਿਚੋਂ ਲੰਘਾਇਆ ਜਾਂਦਾ ਹੈ। ਇਸ ਦੇ ਪਿੱਛੇ ਇਹ ਭਾਵਨਾ ਕੰਮ ਕਰਦੀ ਹੈ ਕਿ ਰੋਗੀ, ਬਿਰਧ, ਅਪੰਗ ਤੇ ਮੰਦਰ ਵਿਚ ਦਾਖ਼ਲ ਹੋਣ ਤੋਂ ਰੋਕੀਆਂ ਹੋਈਆਂ ਜਾਤੀਆਂ (ਸੁਤੰਤਰਤਾ ਤੋਂ ਪਹਿਲਾਂ ਦੇ ਸਮੇਂ ਵਿਚ) ਦੇਵਤੇ ਦੇ ਖੁੱਲ੍ਹ ਕੇ ਦਰਸ਼ਨ ਕਰ ਲੈਣ ਤੇ ਪੂਜਾ ਵੀ ਕਰ ਲੈਣ।

ਇਨ੍ਹਾਂ ਜਲੂਸਾਂ ਦੀ ਅਗਵਾਈ ਸਜੀਲੀਆਂ ਝੁੱਲਾਂ ਤੇ ਵੰਨ-ਸਵੰਨੇ ਲੱਤਿਆਂ ਨਾਲ ਸਜਾਏ ਹਾਥੀ ਕਰਦੇ ਹਨ। ਬੱਚੇ ਇਨ੍ਹਾਂ ਨੂੰ ਵੇਖ ਕੇ ਬਹੁਤ ਖ਼ੁਸ਼ ਹੁੰਦੇ ਹਨ। ਦੇਵਤੇ ਨੂੰ ਸੂਰਜ ਦੀ ਤੇਜ਼ ਧੁੱਪ ਤੋਂ ਬਚਾਉਣ ਲਈ ਸਜਾਵਟੀ ਰੇਸ਼ਮ ਦੇ ਛੱਤਰ ਵਰਤੇ ਜਾਂਦੇ ਹਨ। ਮੇਲੇ ਦੇ ਖ਼ਾਸ ਦਿਨ ਉੱਤੇ ਰਾਤ ਦੇ ਸਮੇਂ, ਜਦੋਂ ਦੇਵਤੇ ਦੀ ਸਵਾਰੀ ਗਲੀਆਂ ਬਜ਼ਾਰਾਂ ਵਿੱਚੋਂ ਲਿਜਾਈ ਜਾਂਦੀ ਹੈ ਤਾਂ ਹਰ ਘਰ ਜਗਦੇ ਦੀਵਿਆਂ ਨਾਲ ਉਸ ਦਾ ਸੁਆਗਤ ਕਰਦਾ ਹੈ। ਖੋਪੇ, ਫਲ ਤੇ ਫੁੱਲ, ਦੇਵਤੇ ਉੱਤੇ ਚੜ੍ਹਾਏ ਜਾਂਦੇ ਹਨ ਤੇ 'ਅਰਚਨਾ' ਨਾਮੀ ਸਤੋਤਰਾਂ ਰਾਹੀਂ, ਪ੍ਰਾਰਥਨਾ ਕੀਤੀ ਜਾਂਦੀ ਹੈ। ਮੇਲੇ ਦੇ ਦੌਰਾਨ ਧਾਰਮਿਕ ਵਿਆਖਿਆਨ ਦਿੱਤੇ ਜਾਂਦੇ ਹਨ। ਤੇਵਰਮ ਤੇ ਪ੍ਰਬੰਦਮ ਦੇ ਗਾਇਕਾਂ ਰਾਹੀਂ ਭਗਤੀ-ਰਸ ਦੇ ਗੀਤ ਟੋਲੀਆਂ ਵਿਚ ਗਾਏ ਜਾਂਦੇ ਹਨ। ਪਰੰਪਰਕ ਕਰਤਬ ਦਿਖਾਉਣ ਵਾਲੇ ਲੋਕ, ਸਾਰੀ ਸਾਰੀ ਰਾਤ ਆਪਣੇ ਕਰਤਬ ਵਿਖਾਉਂਦੇ ਰਹਿੰਦੇ ਹਨ। ਸ਼ਰਧਾਲੂ ਇਹ ਸਭ ਕੁੱਝ ਵੇਖਦੇ ਰਹਿੰਦੇ ਹਨ। ਜਦੋਂ ਤੜਕੇ ਦੇਵਤੇ ਨੂੰ ਮੁੜ ਕੇ ਮੰਦਰ ਵਿਚ ਸਥਾਪਿਤ ਕੀਤਾ ਜਾਂਦਾ ਹੈ ਤਾਂ ਮੇਲੇ ਦਾ ਅੰਤ ਹੋ ਜਾਂਦਾ ਹੈ।

ਪ੍ਰਭੂ ਦੀ ਕਿਰਪਾ ਦੇ ਪਾਤਰ ਬਣਨ ਲਈ ਆਮ ਲੋਕ ਗਲੀਆਂ ਵਿਚ ਹਰੀਸ਼ਚੰਦਰ ਦਾ ਨਾਟਕ ਕਰਵਾਉਂਦੇ ਹਨ। ਜਿਸ ਦ੍ਰਿਸ਼ ਵਿਚ ਹਰੀਸ਼ਚੰਦਰ ਆਪਣੀ ਰਾਣੀ ਤੇ ਮੋਏ ਹੋਏ

ਬੱਚੇ ਨੂੰ ਚੁੱਕੀ ਸ਼ਮਸ਼ਾਨ-ਭੂਮੀ ਵਿਚ (ਜਿਸ ਨੂੰ 'ਮਯਨਾਕੰਦਮ' ਕਿਹਾ ਜਾਂਦਾ ਹੈ) ਪਹੁੰਚਦਾ ਹੈ. ਉਸ ਦ੍ਰਿਸ਼ ਨੂੰ ਬਰਖਾ ਦਾ ਉੱਤੇਜਕ ਮੰਨਿਆ ਜਾਂਦਾ ਹੈ।

ਰਥ-ਯਾਤਰਾ ਵੇਲੇ ਦੇਵਤੇ ਨੂੰ ਪਵਿੱਤਰ ਰਥ ਉੱਤੇ ਸਜਾਇਆ ਜਾਂਦਾ ਹੈ, ਜਿਸ ਨੂੰ 'ਥੇਰ' ਕਹਿੰਦੇ ਹਨ। ਇਸ ਰਥ ਨੂੰ ਬੜੇ ਮਾਹਰ ਕਾਰੀਗਰ ਲੱਕੜੀ ਤੋਂ ਤਿਆਰ ਕਰਦੇ ਹਨ, ਜਿਸ ਉੱਤੇ ਪੌਰਾਣਿਕ ਕਥਾਵਾਂ ਦੇ ਦ੍ਰਿਸ਼ ਬੜੇ ਜਟਿਲ ਢੰਗ ਨਾਲ ਉੱਕਰੇ ਜਾਂਦੇ ਹਨ। ਇਹ ਸਾਰਾ ਰਥ ਵੱਖ-ਵੱਖ ਅੰਗਾਂ ਦੇ ਅਨੁਪਾਤੀ ਸੁਮੇਲ ਦਾ ਨਮੂਨਾ ਹੁੰਦਾ ਹੈ ਤੇ ਇਕ ਦੇ ਉੱਪਰ ਦੂਜੀ ਛੱਤ ਸਿਖਰ ਤਕ ਚਲਦੀ ਹੈ। ਕਈ ਰਥਾਂ ਉੱਤੇ ਸੋਨੇ ਜਾਂ ਚਾਂਦੀ ਦੇ ਪੱਤਰੇ ਮੜ੍ਹੇ ਹੁੰਦੇ ਹਨ। ਰਥ ਲੱਕੜੀ ਦੇ ਦੋ ਵੱਡੇ ਪਹੀਆਂ ਉੱਤੇ ਚਲਦਾ ਹੈ। ਇਸ ਦੀ ਗਤੀ ਬੜੀ ਹੌਲੀ ਹੁੰਦੀ ਹੈ। ਇਸ ਨੂੰ ਭੀੜ ਖਿੱਚਦੀ ਹੈ, ਜਿਸ ਵਿਚ ਸਭ ਜਾਤੀਆਂ ਦੇ ਲੋਕ ਸ਼ਾਮਿਲ ਹੁੰਦੇ ਹਨ। ਜਲੂਸ, ਖ਼ਾਸ ਖ਼ਾਸ ਥਾਵਾਂ ਉੱਤੇ, ਜਿਨ੍ਹਾਂ ਨੂੰ 'ਮੰਡਪਮ ਕਿਹਾ ਜਾਂਦਾ ਹੈ, ਠਹਿਰਦਾ ਹੈ। ਇਹ ਮੰਡਪ, ਉਚੇਚੇ ਤੌਰ ਉੱਤੇ, ਪੱਥਰ ਦੇ ਥਮਲਿਆਂ ਨਾਲ ਉਸਾਰੇ ਜਾਂਦੇ ਹਨ। ਇਨ੍ਹਾਂ ਮੰਡਪਾਂ ਵਿਚ ਪਰੰਪਰਾਗਤ ਚੜ੍ਹਾਵੇ ਚਾੜ੍ਹੇ ਜਾਂਦੇ ਹਨ।

ਤਿਰੂਵਰੂਰ ਮੰਦਰ ਦਾ ਰਥ ਸਾਰੇ ਦੇਸ ਵਿਚ ਸਭ ਤੋਂ ਵੱਡਾ ਹੈ। ਉਸ ਨੂੰ ਚਲਾਉਣ ਲਈ ਦਸ ਹਜ਼ਾਰ ਬੰਦਿਆਂ ਦੀ ਲੋੜ ਪੈਂਦੀ ਸੀ। ਅੱਜਕਲ ਕਈ ਵਾਰੀ ਏਨੀ ਗਿਣਤੀ ਵਿਚ ਲੋਕਾਂ ਦਾ ਇੱਕੋ ਵੇਲੇ ਮਿਲਣਾ ਔਖਾ ਹੁੰਦਾ ਹੈ, ਇਸ ਲਈ ਲੋਹੇ ਦੇ ਧੁਰਿਆਂ ਵਾਲੇ ਪਹੀਏ ਤੇ ਹਾਈਡ੍ਰੌਲਿਕ ਬਰੇਕਾਂ ਲਾ ਦਿੱਤੀਆਂ ਗਈਆਂ ਹਨ। ਹੁਣ ਇਸ ਨੂੰ ਦੋ ਹਜ਼ਾਰ ਬੰਦੇ ਆਸਾਨੀ ਨਾਲ ਖਿੱਚ ਸਕਦੇ ਹਨ।

ਇਨ੍ਹਾਂ ਮੇਲਿਆਂ ਦਿਆਂ ਅਵਸਰਾਂ ਨੂੰ, ਹੋਣ ਵਾਲੀਆਂ ਲਾੜੀਆਂ ਤੇ ਲਾੜਿਆਂ ਨੂੰ ਵੇਖਣ ਤੇ ਰਿਸ਼ਤੇ-ਨਾਤੇ ਗੰਢਣ ਲਈ ਵਰਤਿਆ ਜਾਂਦਾ ਹੈ। ਪਿਛਲੇ ਰਿਸ਼ਤਿਆਂ-ਨਾਤਿਆਂ ਨੂੰ ਪਕੇਰਾ ਕਰਨ ਲਈ ਇਨ੍ਹਾਂ ਦੀ ਵਰਤੋਂ ਹੁੰਦੀ ਹੈ, ਕਿਉਂਕਿ ਇਸ ਮੌਕੇ ਦਾ ਲਾਭ ਸਾਕ-ਸੰਬੰਧੀਆਂ ਦੀਆਂ ਦਾਅਵਤਾਂ ਕਰ ਕੇ ਉਠਾਇਆ ਜਾਂਦਾ ਹੈ। ਜੇ ਪਹਿਲੇ ਸੰਬੰਧਾਂ ਵਿਚ ਤਰੇੜ ਆ ਗਈ ਹੋਵੇ, ਤਾਂ ਇਸ ਮੌਕੇ ਉੱਤੇ ਉਸ ਦੀ ਮੁਰੰਮਤ ਕਰ ਕੇ ਸੰਬੰਧ ਨਵੇਂ ਸਿਰਿਓਂ ਠੀਕ ਕਰ ਲਏ ਜਾਂਦੇ ਹਨ।

ਪਿੰਡਾਂ ਦੇ ਲੋਕ ਆਪਣਾ ਖਾਣਾ-ਦਾਣਾ ਨਾਲ ਲੈ ਕੇ, ਗੱਡਿਆਂ ਉੱਤੇ ਚੜ੍ਹੇ, ਹੁਮ-ਹੁਮਾ ਕੇ ਇਨ੍ਹਾਂ ਮੇਲਿਆਂ ਵਿਚ ਪਹੁੰਚਦੇ ਹਨ। ਉਹ ਯਾਤਰੂਆਂ ਲਈ ਬਣੀਆਂ 'ਛਤਰਮ' ਨਾਂ ਦੀਆਂ ਧਰਮਸ਼ਾਲਾਵਾਂ ਵਿਚ ਠਹਿਰਦੇ ਹਨ। ਇਹ ਛਤਰਮ ਪਿਛਲੇ ਰਾਜਿਆਂ-ਮਹਾਰਾਜਿਆਂ ਤੇ ਧਨਾਢ ਲੋਕਾਂ ਨੇ ਸਾਰੇ ਤਮਿਲਨਾਡੂ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਬਣਵਾਏ ਸਨ। ਇਨ੍ਹਾਂ ਵਿੱਚੋਂ ਕੁੱਝ ਛੇਤਰਾਂ ਨਾਲ ਸਦਾਵਰਤ ਲੱਗੇ ਹੋਏ ਹਨ। ਵਾਰਾਨਸੀ-ਰਾਮੇਸ਼੍ਵਰਮ ਮਾਰਗ ਉੱਤੇ ਬਣੇ ਹੋਏ ਇਹ ਛੇਤਰ ਉਹੀ ਕੰਮ ਸਾਰਦੇ ਹਨ ਜੋ ਅਮਰੀਕਨ ਐਕਸਪ੍ਰੈਸ ਹਾਈਵੇਜ਼ ਦੇ ਕੰਢਿਆਂ ਉੱਤੇ ਬਣੇ 'ਮੋਟਲ' ਸਾਰਦੇ ਹਨ।

ਲੋਕਾਂ ਦਾ ਵਿਸ਼ਵਾਸ ਹੈ ਕਿ ਖ਼ਾਸ ਖ਼ਾਸ ਉਤਸਵਾਂ ਉੱਤੇ ਮੀਂਹ ਤੇ ਹਨੇਰੀ ਦੇ ਦਰਸ਼ਨ ਜ਼ਰੂਰ ਹੁੰਦੇ ਹਨ। ਵਿਅਕਤੀਗਤ ਜਾਂ ਪਿੰਡ ਦੀ ਪੱਧਰ ਉੱਤੇ, ਦੈਵੀ ਕਰੋਪੀ ਟਾਲਣ ਲਈ ਲੋਕ ਮਨ, ਬਚਨ ਤੇ ਕਰਮ ਵੱਲੋਂ ਵੱਧ ਤੋਂ ਵੱਧ ਸੁਥਰੇ ਹੋਣ ਦਾ ਜਤਨ ਕਰਦੇ ਹਨ। ਮਾਹਵਾਰੀ ਵਾਲੀਆਂ ਇਸਤਰੀਆਂ ਨੂੰ ਉਤਸਵ ਵਿਚ ਭਾਗ ਨਹੀਂ ਲੈਣ ਦਿੱਤਾ ਜਾਂਦਾ, ਕਿਉਂਕਿ

ਉਨ੍ਹਾਂ ਨੂੰ ਅਪਵਿੱਤਰ ਮੰਨਿਆਂ ਜਾਂਦਾ ਹੈ।

ਧਾਰਮਿਕ ਉਤਸਵਾਂ ਦੀ ਹਾਲਤ ਵਿਚ ਤਮਿਲ ਲੋਕਾਂ ਨੇ ਇਕ ਉਦਾਰ ਰਵੱਈਆ ਧਾਰਨ ਕੀਤਾ ਹੋਇਆ ਹੈ। ਉਹ ਤਿਰੂਪਤੀ-ਤਿਰੂਮਲਈ (ਆਂਧ੍ਰ ਪ੍ਰਦੇਸ਼) ਦੇ ਦਰਸ਼ਨਾਂ ਲਈ ਵੱਡੀਆਂ-ਵੱਡੀਆਂ ਟੋਲੀਆਂ ਬਣਾ ਕੇ ਜਾਂਦੇ ਹਨ। ਇਸੇ ਤਰ੍ਹਾਂ, ਉਹ ਗੁਰੂਵੱਯੂਰ (ਕੇਰਲ ਪ੍ਰਦੇਸ਼) ਵੀ ਜਾਂਦੇ ਹਨ। ਜਨਵਰੀ ਵਿਚ ਸਾਬਰੀਮਲਈ ਦਾ ਅੱਯੱਪਾ ਉਤਸਵ ਹਜ਼ਾਰਾਂ ਯਾਤਰੂਆਂ ਨੂੰ ਤਮਿਲਨਾਡੂ ਵੱਲ ਖਿੱਚਦਾ ਹੈ ਅਤੇ ਉਹ ਇਸ ਮੌਕੇ ਲਈ ਨਿਸਚਿਤ ਧਾਰਮਿਕ ਵਿਹਾਰ ਉੱਤੇ ਪੂਰਾ ਉਤਰਨ ਦੀ ਕੋਸ਼ਿਸ਼ ਕਰਦੇ ਹਨ — ਉਤਸਵ ਤੋਂ ਚਾਰ ਹਫ਼ਤੇ ਪਹਿਲਾਂ ਇਸਤਰੀ ਦੇ ਸੰਗ ਤੋਂ ਪ੍ਰਹੇਜ਼ ਕਰਨਾ ਤੇ ਔਖੇ ਰਸਤਿਆਂ ਉੱਤੇ, ਸਖ਼ਤ ਠੰਢ ਤੇ ਜੰਗਲੀ ਜਾਨਵਰਾਂ ਦੇ ਖ਼ਤਰੇ ਸਹੇੜ ਕੇ, ਲੰਮੀ ਪੈਦਲ ਯਾਤਰਾ ਕਰਨੀ। ਇਸ ਤਰ੍ਹਾਂ ਦੀਆਂ ਯਾਤਰਾਵਾਂ ਅੰਤਰ-ਰਾਜੀ ਸਦਭਾਵਨਾ ਪੈਦਾ ਕਰਦੀਆਂ ਹਨ।

ਅੱਗੇ, ਤਮਿਲ ਸਾਲ ਦੇ ਆਦਿ, ਪੁਰੂਤੱਸੀ, ਮਰਗਝੀ ਤੇ ਪਾਂਗੁਨੀ ਮਹੀਨਿਆਂ ਵਿਚ ਵਿਆਹ ਨਹੀਂ ਸਨ ਹੋ ਸਕਦੇ, ਕਿਉਂਕਿ ਇਨ੍ਹਾਂ ਮਹੀਨਿਆਂ ਵਿਚ ਲੋਕਾਂ ਪਾਸੋਂ ਆਦਿ-ਪੂਰਮ, ਆਦਿ-ਤਪਸ, ਨਵਰਾਤਰੀ, ਤਿਰੂਵਧੀਰਈ ਤੇ ਮਹਾਸ਼ਿਵਰਾਤਰੀ ਦੇ ਉਤਸਵਾਂ ਵੱਲ ਪੂਰਾ ਧਿਆਨ ਦੇਣ ਦੀ ਆਸ ਕੀਤੀ ਜਾਂਦੀ ਸੀ। ਅੱਜਕਲ ਕੇਵਲ ਆਦਿ ਤੇ ਮਰਗਝੀ ਮਹੀਨਿਆਂ ਵਿਚ ਹੀ ਵਿਆਹਾਂ ਦੀ ਮਨਾਹੀ ਹੈ।

ਉਤਸਵਾਂ ਵਿਚ ਵੱਡੇ-ਵੱਡੇ ਮੰਦਰਾਂ ਵਿਚ ਗਾਏ ਜਾਣ ਵਾਲੇ ਗੀਤ ਬੱਝੇ ਹੋਏ ਹਨ। ਮਦਰਾਸ ਦੇ ਕਪਾਲੀਸ਼੍ਵਰ ਤੇ ਪਾਰਥਾਸਾਰਥੀ ਮੰਦਰਾਂ, ਕਾਂਚੀਪੁਰਮ ਦੇ ਏਕਾਮਬ੍ਰੇਸ਼੍ਵਰ ਮੰਦਰ ਅਤੇ ਤਿਰੂਨੇਲਵੇਲੀ ਦੇ ਨੇਲੋਯੱਪਰ ਮੰਦਰ ਵਿਚ ਸੰਗੀਤ ਦੀਆਂ ਪਰੰਪਰਾਵਾਂ ਬੱਝੀਆਂ ਹੋਈਆਂ ਹਨ। ਤਿਰੂਵਰਮਿਯੁਰ ਦੇ ਮਰੂੰਦੀਸ਼੍ਵਰ ਜਾਂ ਤਿਆਗੇਸ਼੍ਵਰ ਮੰਦਰਾਂ ਵਿਚ ਅੱਗੇ ਦਿੱਤਾ ਗੀਤ ਪਾਂਗੁਨੀ (ਮਾਰਚ-ਅਪਰੈਲ) ਦੇ ਮਹੀਨੇ ਵਿਚ ਜਲਯਾਤਰਾ ਦੌਰਾਨ ਸਥਾਨਕ ਸਰੋਵਰ ਵਿਚ ਬੇੜੀ ਵਿਚ ਬੈਠ ਕੇ ਗਾਇਆ ਜਾਂਦਾ ਹੈ :

ਇੱਵਯਿਲ ਸੂਝ ਸੱਪਨੀ ਨੂਡ ਵੰਦਡਰਕੁ
ਔਵੇਨੂੰ ਅਝਈਤਾਰਕੂ ਔਕਾਰ ਵੱਟਤਰਕੁ
ਪਿਤਾਨੇਨੂੰ ਅਝਈਤਾਰਕੂ ਪਿਰਾਬਦੀ ਪੱਟਤਰਕੁ
ਪਈਅਕਲ ਉਟਾਲੈ ਸੁਦਲਈਕੂੰ ਤਾਡਿਨ ਤਰਕੁ

ਇਸ ਸਤੋਤਰ ਵਿਚ ਸ਼ਿਵ ਜੀ ਦੀ ਇਕ ਕਥਾ ਦਾ ਹਵਾਲਾ ਹੈ।

ਅਗਲਾ ਗੀਤ ਵੀ, ਜੋ ਇਸੇ ਮੰਦਰ ਵਿਚ ਗਾਇਆ ਜਾਂਦਾ ਹੈ, ਬੜੇ ਸਪਸ਼ਟ ਢੰਗ ਨਾਲ ਮੰਦਰ ਦੇ ਅਸਥਾਨ, ਉਸ ਦੇ ਗੋਪੁਰਮ ਦੀ ਸੁੰਦਰਤਾ ਤੇ ਉਸ ਦੀਆਂ ਪੱਥਰ ਦੀਆਂ ਮੂਰਤੀਆਂ ਦਾ ਮਹਾਤਮ ਬਿਆਨਦਾ ਹੈ ਤੇ ਅੰਤ ਵਿਚ ਅਰਦਾਸ ਕਰਦਾ ਹੈ ਕਿ ਦੇਵਤਿਆਂ ਦੀ ਪੂਜਾ ਲਈ ਖੁੱਲ੍ਹੇ ਮੌਕੇ ਮਿਲਦੇ ਰਹਿਣ :

ਤੇਨੱਨ ਸੋਲਈਯਿਲ ਸੂਝ
ਤਿਰੂਵਨਿਮਯੁਰ ਸਥਲਾਤਿਲ
ਤਿਰੂਵਨਿਮਯੁਰ ਤਯਾਗੇਸਰ

ਤਿਰੱਟਤ ਕਨਿਭਈਪ ਪੋਲ
ਤੇਨ ਪਾਂਡੀ ਤੇਨੱਸੋਲਈ ਨਾਟੱਾਨੇ
ਸੋਨਰਾ ਸੁਬਈ ਕੋਪੁਰਾਤਿਨ ਅਝਗਮ
ਸੁਤਸਾਮੱਨਨ ਨੰਦੀ ਅਝਗਮ
ਵਰਣ ਪੰਚਤਸਰ ਅਝਗਮ
ਵੰਦੂ ਪਨਿਨਿੰਦਡ ਤੌਤੀ ਅਝਗਮ
ਏਂਨੇਰਾਮਮ ਉਂਦਨ ਸੰਧੀ ਤਨਿਲੁੱਲੇ
ਇਰੱਕੂ ਵੇਡੁੰਮ ਏਯਨੇ

ਕੋਇੰਬਤੂਰ ਤੋਂ ਚਾਲੀ ਕਿਲੋਮੀਟਰ ਪਰੇ ਇਕ ਪਿੰਡ ਚਿੱਤੂਰ ਵਿਚ, ਸਥਾਨਕ ਦੇਵਤੇ ਚਿੱਤੂਰਮੱਨ ਦੇ ਉਤਸਵ ਵਿਚ ਕੋਂਗੂ ਦੇ ਰਾਜੇ ਵੱਲੋਂ ਚੇਰ ਦੇਸ ਉੱਤੇ ਹਮਲੇ ਦੀਆਂ ਘਟਨਾਵਾਂ ਦਾ ਜ਼ਿਕਰ ਅੱਜ ਵੀ ਹੁੰਦਾ ਹੈ। ਜੰਗ ਦੇ ਦ੍ਰਿਸ਼ ਖੇਡੇ ਜਾਂਦੇ ਹਨ ਤੇ ਸਕੂਲਾਂ ਦੇ ਬੱਚੇ ਕੋਂਕਪਦਈ ਨਾਮ ਦੇ ਸੰਗੀਤ-ਰੂਪਕ ਵਿੱਚੋਂ ਛੰਦ ਗਾਉਂਦੇ ਫਿਰਦੇ ਹਨ।

ਅਸੀਂ ਏਥੇ ਤਮਿਲ ਮਹੀਨਿਆਂ ਵਿਚ ਪੈਣ ਵਾਲੇ ਕੁੱਝ ਧਾਰਮਿਕ ਉਤਸਵਾਂ ਦਾ ਜ਼ਿਕਰ ਕਰਦੇ ਹਾਂ। ਇਨ੍ਹਾਂ ਦੀ ਗਿਣਤੀ ਬਹੁਤੀ ਹੋਣ ਦੇ ਕਾਰਨ, ਕੁੱਝ ਮੇਲਿਆਂ ਦਾ ਜ਼ਿਕਰ ਰਹਿ ਜਾਣਾ ਸੁਭਾਵਿਕ ਹੈ।

## ਚੇਤਰ ਦੇ ਉਤਸਵ

ਚੇਤਰ ਤਮਿਲਾਂ ਦਾ ਪਹਿਲਾ ਮਹੀਨਾ ਹੈ। ਇਸ ਮਹੀਨੇ ਵਿਚ ਬਸੰਤ ਦੇ ਆਗਮਨ ਦਾ ਉਤਸਵ ਮਨਾਇਆ ਜਾਂਦਾ ਹੈ। ਸਭ ਤੋਂ ਵੱਡਾ ਮੇਲਾ ਮਦੁਰਈ ਵਿਚ ਹੁੰਦਾ ਹੈ, ਜਿੱਥੇ ਪੂਰਨਮਾਸ਼ੀ ਵਾਲੇ ਦਿਨ, ਉਸ ਦੇ ਮੰਦਰਾਂ ਤੇ ਆਸ-ਪਾਸ ਦੇ ਸਾਰੇ ਮੰਦਰਾਂ ਦੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਜਲੂਸਾਂ ਦੀ ਸ਼ਕਲ ਵਿਚ, ਵਈਗਈ ਨਦੀ ਵਿਚ ਰੋੜ੍ਹੀਆਂ ਜਾਂਦੀਆਂ ਹਨ। ਜਲੂਸਾਂ ਵਿਚ ਹਜ਼ਾਰਾਂ ਯਾਤਰੀ ਤੇ ਰਾਗੀ ਸ਼ਾਮਿਲ ਹੁੰਦੇ ਹਨ। ਸਾਰਾ ਵਾਤਾਵਰਨ ਖ਼ੁਸ਼ੀ ਤੇ ਉਤਸਾਹ ਨਾਲ ਭਰਿਆ ਹੁੰਦਾ ਹੈ। ਇਹ ਉਤਸਵ ਮਦੁਰਈ ਦੀ ਸ਼ਕਤੀਸ਼ਾਲੀ ਦੇਵੀ ਮੀਨਾਕਸ਼ੀ ਦੇ ਸ਼ਿਵ ਜੀ ਨਾਲ ਵਿਆਹ ਦੀ ਯਾਦ ਵਿਚ ਮਨਾਇਆ ਜਾਂਦਾ ਹੈ।

ਆਲੇ-ਦੁਆਲੇ ਕੋਈ ਸੌ ਕਿਲੋਮੀਟਰ ਦੇ ਘੇਰੇ ਵਿਚ ਰਹਿਣ ਵਾਲੇ ਲੋਕ ਦੇਵੀ ਦੇ ਵਿਆਹ ਦੇ ਦਰਸ਼ਨਾਂ ਲਈ ਹੁਮ-ਹੁਮਾ ਕੇ ਪਹੁੰਚਦੇ ਹਨ। ਸਾਰਾ ਇਲਾਕਾ ਛੁੱਟੀ ਮਨਾਉਂਦਾ ਹੈ। ਅਸਲ ਵਿਚ ਇਸ ਨਾਲ ਮਦੁਰਈ ਜ਼ਿਲੇ ਵਿਚ ਇਕ ਮਾਲੀ ਸਾਲ ਮੁੱਕਦਾ ਤੇ ਦੂਜਾ ਸ਼ੁਰੂ ਹੁੰਦਾ ਹੈ। ਖੇਤ ਮਜ਼ਦੂਰਾਂ ਦੀ ਅਦਾਇਗੀ ਸਾਲ ਦੇ ਸਾਲ ਕੀਤੀ ਜਾਂਦੀ ਹੈ, ਅਰਥਾਤ ਇਕ ਚੇਤਰ-ਮੇਲ਼ੇ ਤੋਂ ਦੂਜੇ ਚੇਤਰ-ਮੇਲੇ ਤਕ।

## ਵਈਕ ਸੀ ਵੈਸ਼ਾਖਮ

ਤਮਿਲ ਸਾਲ ਦਾ ਦੂਜਾ ਮਹੀਨਾ ਵਈਕਸੀ (ਵਿਸਾਖ) ਆਉਂਦਾ ਹੈ। ਇਸ ਮਹੀਨੇ ਦੀ ਪੂਰਨਮਾਸ਼ੀ ਨੂੰ ਸ਼ਿਵ ਜੀ ਦੇ ਸੁਪੁੱਤਰ ਸੁਬ੍ਰਹਮਣਯ ਜਾਂ ਮੁਰੁਗ ਦਾ ਬੜਾ ਵੱਡਾ ਮੇਲਾ ਲੱਗਦਾ ਹੈ। ਸੁਬ੍ਰਹਮਣਯ ਜਾਂ ਮੁਰੁਗ ਦੇ ਮੰਦਰਾਂ ਵਿਚ ਇਹ ਮੇਲਾ ਬੜੀ ਧੂਮ-ਧਾਮ ਨਾਲ ਮਨਾਇਆ

ਜਾਂਦਾ ਹੈ। ਤਿਰੂਚੇਂਦੂਰ ਤੇ ਤਿਰੂਪਰੰਕੁੰਦਨਮ ਵਿਚ ਭਗਤ ਲੋਕ ਦੁੱਧ ਦੇ ਮਟਕੇ ਚੜ੍ਹਾਵੇ ਵਜੋਂ ਚੜ੍ਹਾਉਂਦੇ ਹਨ। ਇਸ ਦਿਨ ਦੀ ਮਾਨਤਾ ਗਿਆਨਉਦਯ ਤਿਉਹਾਰ ਕਰਕੇ ਹੁੰਦੀ ਹੈ।

ਏਥੇ ਇਹ ਗੱਲ ਧਿਆਨਜੋਗ ਹੈ ਕਿ ਇਹ ਉਹੀ ਦਿਨ ਹੈ ਜਿਸ ਦਿਨ ਗੌਤਮ ਬੁੱਧ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ। ਇਸੇ ਦਿਨ ਉਸ ਨੂੰ ਗਿਆਨ ਪ੍ਰਾਪਤ ਹੋਇਆ ਸੀ ਤੇ ਇਸੇ ਦਿਨ ਹੀ ਨਿਰਵਾਣ ਦੀ ਪ੍ਰਾਪਤੀ ਹੋਈ ਸੀ। ਬੁੱਧ-ਪੂਰਨਿਮਾ ਉੱਤਰੀ ਭਾਰਤ ਵਿਚ ਵੀ ਬੜੇ ਉਤਸਾਹ ਨਾਲ ਮਨਾਈ ਜਾਂਦੀ ਹੈ।

## ਵੈਸ਼ਨਵ ਉਤਸਵ

ਕਾਂਚੀਪੁਰਮ ਦੇ ਵਰਦਰਾਜ ਸਵਾਮੀ ਮੰਦਰ ਦੇ ਗਰੁੜ-ਉਤਸਵ ਦੀ ਸੋਭਾ ਵੇਖਣ ਵਾਲੀ ਹੁੰਦੀ ਹੈ। ਅਨੇਕ ਭਗਤ ਅਜਿਹੇ ਮਿਲਣਗੇ ਜੋ ਇਕ ਵੀ ਗਰੁੜ-ਉਤਸਵ ਵਿੱਚੋਂ ਗੈਰਹਾਜ਼ਰ ਨਹੀਂ ਹੋਏ। ਵਈਕਸੀ ਵੈਸ਼ਾਖਮ ਵਾਲੇ ਦਿਨ, ਜੋ ਨੱਮ ਆਲਵਾਰ ਦਾ ਜਨਮ ਦਿਨ ਹੁੰਦਾ ਹੈ, ਭਗਵਾਨ ਆਪ ਨੱਮ ਆਲਵਾਰ ਮੰਦਰ ਵਿਚ ਪ੍ਰਗਟ ਹੋ ਕੇ ਆਸ਼ੀਰਵਾਦ ਦੇਂਦਾ ਹੈ।

ਅਨੀ ਮਹੀਨੇ ਵਿਚ ਪੂਰਨਮਾਸ਼ੀ ਜੇਸ਼ਠ ਨਛੱਤਰ, ਜਿਸ ਨੂੰ ਤਮਿਲ ਵਿਚ ਕੇੱਟਈ ਕਹਿੰਦੇ ਹਨ, ਆਉਂਦੀ ਹੈ। ਇਸ ਦਿਨ ਕਈ ਮੇਲੇ ਹੁੰਦੇ ਹਨ, ਜਿਵੇਂ ਸ੍ਰੀਰੰਗਮ ਵਿਚ 'ਜੇਸ਼ਠ ਅਭਿਸ਼ੇਕਮ', ਮੱਨਾਰਗੁਡੀ ਵਿਚ 'ਜਲ-ਯਾਤਰਾ ਉਤਸਵ' ਤੇ ਮਦੂਰਈ ਦੇ ਨੇੜੇ ਅਲਗਾਰ ਮੰਦਰ ਦਾ 'ਪਡੀ ਉਤਸਵਮ' ਜਾਂ 'ਪੌੜੀਆਂ ਦਾ ਮੇਲਾ'।

## ਪਦਿਨੇੱਟਮ ਪੇਰੂੱਕੂ

ਪਦਿਨੇੱਟਮ ਪੇਰੂੱਕੂ ਜਾਂ ਅਠਾਰ੍ਹਵੀਂ ਦਾ ਹੜ੍ਹ। ਤਮਿਲ ਮਹੀਨੇ, 'ਆਦਿ' ਦੀ ਅਠਾਰ੍ਹਵੀਂ ਤਾਰੀਖ਼ ਨੂੰ (ਅਗਸਤ ਦੀ ਪਹਿਲੀ ਦੇ ਆਸ-ਪਾਸ) ਮਨਾਇਆ ਜਾਂਦਾ ਹੈ। ਇਸ ਨੂੰ ਕਾਵੇਰੀ ਨਦੀ ਦੇ ਕੰਢੇ ਰਹਿਣ ਵਾਲੇ ਲੋਕ ਜ਼ੋਰ-ਸ਼ੋਰ ਨਾਲ ਮਨਾਉਂਦੇ ਹਨ। ਇਹ ਕਰੀਬ-ਕਰੀਬ ਨਿਸਚਿਤ ਹੈ ਕਿ ਉਸ ਦਿਨ ਕਾਵੇਰੀ ਵਿਚ ਹੜ੍ਹ ਆਇਆ ਹੁੰਦਾ ਹੈ ਤੇ ਉਸ ਦਾ ਪਾਣੀ ਕੰਢਿਆ ਤੋਂ ਟੱਪ ਕੇ, ਕੰਢੇ ਉੱਤੇ ਬਣੇ ਸਾਰੇ ਇਸ਼ਨਾਨ-ਘਾਟਾਂ ਦੇ ਉੱਤੋਂ ਵੀ ਵਗ ਜਾਂਦਾ ਹੈ। ਤਿਰੂਚਿਰਾਪੱਲੀ ਤੇ ਤੰਜਾਉਰ ਜ਼ਿਲਿਆਂ ਵਿਚ ਵੀ ਇਹੀ ਕੁੱਝ ਹੁੰਦਾ ਹੈ। ਇਹ ਮੇਲਾ ਤਮਿਲਨਾਡੂ ਦੇ ਕਾਵੇਰੀ ਇਲਾਕੇ ਵਿਚ ਹੀ ਹੁੰਦਾ ਹੈ।

ਇਸ ਉਤਸਵ ਤੋਂ ਦੋ-ਤਿੰਨ ਦਿਨ ਪਹਿਲਾਂ ਦਰਿਆ ਦੇ ਹਰ ਘਾਟ ਉੱਤੇ ਛੱਪਰਮ (ਨਿੱਕੇ ਨਿੱਕੇ ਲਕੜੀ ਦੇ ਪਹੀਆਂ ਵਾਲੇ ਰਥ) ਜਿਨ੍ਹਾਂ ਦੇ ਢਾਲੂ ਗੋਪੁਰਮ, ਚਮਕੀਲੇ ਕਾਗ਼ਜ਼ਾਂ ਤੇ ਕਾਗ਼ਜ਼ੀ ਫੁੱਲਾਂ ਨਾਲ ਸਜਾ ਕੇ ਵਿਕਰੀ ਲਈ ਰੱਖੇ ਹੁੰਦੇ ਹਨ। ਹਰ ਰਥ ਦੇ ਵਿਚਕਾਰ ਦੇਵੀਆਂ-ਦੇਵਤਿਆਂ ਦੀਆਂ ਤਸਵੀਰਾਂ ਟਿਕਾਉਣ ਲਈ ਖ਼ਾਲੀ ਥਾਂ ਛੱਡੀ ਹੁੰਦੀ ਹੈ। ਉੱਦਮੀ ਤਰਖਾਣ ਇਸ ਤਰ੍ਹਾਂ ਦੇ ਨਾਜ਼ਕ ਤੇ ਨਰਮ ਲੱਕੜੀ ਦੇ ਬਣੇ ਛੱਪਰਮ ਦਰਜਨਾਂ ਦੇ ਹਿਸਾਬ ਨਾਲ ਤਿਆਰ ਕਰ ਲੈਂਦੇ ਹਨ। ਪਦਿਨੇੱਟਮ ਪੇਰੂੱਕੂ ਵਾਲੇ ਦਿਨ ਸਵੇਰ ਤੋਂ ਹੀ ਇਨ੍ਹਾਂ ਨਿੱਕੇ-ਨਿੱਕੇ ਰਥਾਂ ਨੂੰ ਬੱਚੇ ਗਲੀਆਂ-ਮਹੱਲਿਆਂ ਵਿਚ ਡੋਰੀ ਨਾਲ ਖਿੱਚੀ ਫਿਰਦੇ ਵੇਖੇ ਜਾ ਸਕਦੇ ਹਨ। ਸ਼ਾਮ ਵੇਲੇ ਛੱਪਰਮਾਂ ਵਿਚ ਦੇਵੀਆਂ ਤੇ ਦੇਵਤਿਆਂ ਦੀਆਂ ਮੂਰਤੀਆਂ ਲਈ ਛੱਡੀ ਹੋਈ ਥਾਂ ਵਿਚ ਬੱਤੀਆਂ ਬਾਲ ਕੇ ਏਧਰ ਓਧਰ ਧਰੂਹੀ ਫਿਰਦੇ ਦਿੱਸਦੇ ਹਨ।

ਪੂਜਾ ਦੀਆਂ ਕਈ ਵਿਧੀਆਂ ਹਨ। ਹਿੰਦੂ ਸਮਾਜ ਦੇ ਵੱਖ-ਵੱਖ ਭਾਈਚਾਰਿਆਂ ਦੇ ਵੱਖ-ਵੱਖ ਰਿਵਾਜ ਹਨ। ਕੁੱਝ ਲੋਕ ਮਿੱਟੀ ਦੀਆਂ ਮੂਰਤੀਆਂ ਬਣਾ ਕੇ ਉਨ੍ਹਾਂ ਦੀ ਕੁਮਕੁਮ, ਕੇਸਰ, ਚੰਦਨ, ਧੂਪ ਤੇ ਗੁੜ ਵਾਲੇ ਚੌਲਾਂ ਤੇ ਘੋਪੇ ਨਾਲ ਸੇਵਾ ਕਰਦੇ ਹਨ। ਇਸ ਸੇਵਾ ਨੂੰ ਕੱਪਰਿਸੀ ਕਿਹਾ ਜਾਂਦਾ ਹੈ। ਇਸ ਮੌਕੇ ਉੱਤੇ ਵਿਆਹੀਆਂ ਜੋੜੀਆਂ ਇਕ-ਦੂਜੇ ਨੂੰ ਮੌਲੀਆਂ ਬੰਨ੍ਹਦੀਆਂ ਹਨ। ਨਦੀ ਦੀ ਦੇਵੀ ਉੱਤੇ ਚੂੜੀਆਂ, ਕਾਲੇ ਮਣਕੇ, ਆਦਿ ਨਿਛਾਵਰ ਕੀਤੇ ਜਾਂਦੇ ਹਨ ਤੇ ਪਾਨ ਦੇ ਪੱਤੇ ਖਾ ਕੇ ਤੀਵੀਆਂ ਤੇ ਬੱਚੇ ਘਰ ਮੁੜ ਆਉਂਦੇ ਹਨ। ਕੁੱਝ ਵਿਆਹੁਤਾ ਜੋੜੀਆਂ ਆਪਣੇ ਵਿਆਹ ਵੇਲੇ ਦੇ ਸਾਂਭੇ ਹੋਏ ਹਾਰ ਇਸ ਮੌਕੇ ਉੱਤੇ ਨਦੀ ਨੂੰ ਭੇਟ ਕਰ ਦੇਂਦੇ ਹਨ।

ਕਾਵੇਰੀ ਵਿਚ ਸਵੇਰ ਦੇ ਇਸ਼ਨਾਨ ਦੇ ਪਿੱਛੋਂ ਬ੍ਰਾਹਮਣ ਲੋਕ ਫੁੱਲ ਤੇ ਦੁੱਧ ਚਾੜ੍ਹਦੇ ਹਨ ਤੇ ਆਪਣੇ ਘਰਾਂ ਵਿਚ ਇਸ ਮੌਕੇ ਦੀ ਖ਼ੁਸ਼ੀ ਨੂੰ ਮਿੱਠੇ ਪਾਯਸਮ ਖਾ ਕੇ ਪ੍ਰਗਟ ਕਰਦੇ ਹਨ। ਸ਼ਾਮ ਵੇਲੇ ਆਪਣੇ ਸਭ ਤੋਂ ਵਧੀਆ ਕੱਪੜੇ ਪਾ ਕੇ ਤੀਵੀਂ ਤੇ ਬੱਚੇ ਨਦੀ ਦੇ ਕੰਢੇ ਉੱਤੇ ਪਹੁੰਚਦੇ ਹਨ। ਆਪਣੇ ਨਾਲ ਉਹ ਚਿੱਤਰਾੱਨਮ (ਰੰਗ-ਬਰੰਗੇ ਚੋਲਾਂ ਦਾ ਪੁਲਾਉ) ਬਣਾ ਕੇ ਲੈ ਜਾਂਦੇ ਹਨ। ਇਸ ਵਿੱਚੋਂ ਥੋੜਾ ਜਿਹਾ ਨਦੀ ਦੀ ਭੇਟ ਕਰ ਕੇ ਬਾਕੀ ਦਾ ਆਪ ਖਾਂਦੇ-ਖਵਾਉਂਦੇ ਤੇ ਮੌਜ-ਮੇਲਾ ਕਰ ਕੇ ਘਰ ਮੁੜ ਆਉਂਦੇ ਹਨ। ਇਹ ਪਦਿਨੇੱਟਮ ਪੁਰੁੱਕੂ, ਬੁਨਿਆਦੀ ਤੌਰ ਉੱਤੇ, ਤੀਵੀਆਂ ਤੇ ਬੱਚਿਆਂ ਦਾ ਮੇਲਾ ਕਿਹਾ ਜਾ ਸਕਦਾ ਹੈ।

ਇਸ ਪਵਿੱਤਰ ਦਿਨ ਨੂੰ ਪੁਰਾਣੇ, ਖੱਦੇ ਹੋ ਚੁੱਕੇ ਤੇ ਅਣਲੋੜੀਂਦੇ ਤਾੜ-ਪੱਤਰਾਂ ਉੱਤੇ ਲਿਖੇ ਖਰੜਿਆਂ ਨੂੰ ਅਗਨੀ ਭੇਟ ਕਰਨ ਦੀ ਥਾਂ ਨਦੀ-ਭੇਟ ਕਰਨ ਲਈ ਵੀ ਵਰਤਿਆ ਜਾਂਦਾ ਹੈ। ਦੁਪਹਿਰ ਵੇਲੇ ਮੰਦਰਾਂ ਤੋਂ ਦੇਵੀ-ਦੇਵਤਿਆਂ ਨੂੰ ਕਾਵੇਰੀ ਦੇ ਕੰਢਿਆਂ ਉੱਤੇ ਬਣੇ ਮੰਡਪਾਂ ਵਿਚ ਲਿਜਾਇਆ ਜਾਂਦਾ ਹੈ।

### ਅਵਨੀ ਮੂਲਮ

ਮਦੁਰਈ ਵਿਚ ਮੂਲਮ ਨਛੱਤਰ ਵਾਲੇ ਦਿਨ, ਅਵਨੀ ਮਹੀਨੇ ਵਿਚ ਮਨਾਇਆ ਜਾਣ ਵਾਲਾ ਅਵਨੀ ਮੂਲਮ ਉਤਸਵ ਭਗਵਾਨ ਸ਼ਿਵ ਦੀ ਮਦੁਰਈ ਵਿਚ ਕੀਤੀ ਉਸ ਲੀਲਾ, ਦਾ ਪ੍ਰਤੀਕ ਹੈ, ਜਿਸ ਅਨੁਸਾਰ ਭਗਵਾਨ ਸ਼ਿਵ ਇਕ ਸਾਧਾਰਣ ਮਜ਼ਦੂਰ ਦੀ ਤਰ੍ਹਾਂ ਵਿਚਰਦੇ ਰਹੇ। ਇਹ ਸਥਾਨਕ ਰੰਗ ਦਾ ਬੜਾ ਰੰਗ-ਬਰੰਗਾ ਮੇਲਾ ਹੈ। ਭਗਤ ਲੋਕ ਇਸ ਅਵਸਰ ਉੱਤੇ 'ਪਿੱਟੂ' ਦਾ ਸੇਵਨ ਕਰ ਕੇ ਬੜੇ ਖ਼ੁਸ਼ ਹੁੰਦੇ ਹਨ। ਪਿੱਟੂ ਇਸ ਇਲਾਕੇ ਦਾ ਇਕ ਖ਼ਾਸ ਭੋਜਨ ਹੈ।

### ਨਵਰਾਤਰੀ

ਪੁਰੱਤਸੀ ਦਾ ਮਹੀਨਾ (ਸਤੰਬਰ-ਅਕਤੂਬਰ) ਬੜੀ ਮਹੱਤਤਾ ਵਾਲਾ ਹੈ। ਕਿਉਂਕਿ ਇਸ ਵਿਚ ਨੁਰਾਤੇ ਜਾਂ ਦੁਸਹਿਰੇ ਦਾ ਉਤਸਵ ਪੈਂਦਾ ਹੈ। ਪ੍ਰਤੀਤ ਹੁੰਦਾ ਹੈ ਕਿ ਤਮਿਲਨਾਡੂ ਵਿਚ ਇਹ ਮੇਲਾ ਮੈਸੂਰ ਦੇ ਰਾਜਿਆਂ ਨੇ ਪ੍ਰਚਾਰਿਆ ਸੀ। ਮੈਸੂਰ ਦੇ ਰਾਜੇ ਤਮਿਲਨਾਡੂ ਦੇ ਕੁੱਝ ਇਲਾਕੇ ਉੱਤੇ ਕਈ ਸਦੀਆਂ ਛਾਏ ਰਹੇ। ਹੁਣ ਵੀ ਇਹ ਉਨ੍ਹਾਂ ਸ਼ਹਿਰਾਂ ਜਾਂ ਥਾਵਾਂ ਵਿਚ ਮਨਾਇਆ ਜਾਂਦਾ ਹੈ, ਜਿਨ੍ਹਾਂ ਦਾ ਸੰਬੰਧ ਰਾਜਿਆ ਜਾਂ ਰਜਵਾੜਿਆਂ ਨਾਲ ਰਿਹਾ ਹੈ। ਨੁਰਾਤਿਆਂ ਦੀ ਮਾਨਤਾ ਤੇ ਰੰਗ-ਬਰੰਗੇ ਕੱਪੜਿਆ ਵਾਲੀਆਂ ਕਈ ਤਰ੍ਹਾਂ ਦੀਆਂ ਗੁੱਡੀਆਂ ਦਾ ਪ੍ਰਦਰਸ਼ਨ,

ਸਮਾਜ ਦੇ ਉੱਪਰਲੇ ਵਰਗ ਨਾਲ ਹੀ ਸੰਬੰਧਿਤ ਹੈ। ਹੁਨਾਲ ਦੇ ਮੌਸਮ ਵਿਚ, ਪਿੰਡਾਂ ਦੇ ਆਮ ਲੋਕ 'ਪੁਰਵੀ ਏਡੁੱਪੁ' ਮਨਾਉਂਦੇ ਹਨ, ਜਿਸ ਵਿਚ ਮਿੱਟੀ ਦੇ ਛੋਟੇ ਛੋਟੇ ਘੋੜਿਆਂ ਦੇ ਖਿਡੌਣਿਆਂ ਦਾ ਚੜ੍ਹਾਵਾ ਚੜ੍ਹਦਾ ਹੈ। ਇਸ ਉਤਸਵ ਨੇ ਤਮਿਲਨਾਡੂ ਵਿਚ ਗੁੱਡੀਆਂ ਤੇ ਖਿਡੌਣੇ ਬਣਾਉਣ ਦੀ ਹੈਰਾਨ ਕਰ ਦੇਣ ਵਾਲੀ ਹੱਥ-ਕਲਾ ਨੂੰ ਜਿਵਾਈ ਰੱਖਿਆ ਹੈ। ਇਸ ਕੰਮ ਵਿਚ ਮਿੱਟੀ, ਪੇਪੀਅਰ ਮੈਸ਼ੀ ਤੇ ਰੰਗਾਂ ਦੀ ਲੋੜ ਪੈਂਦੀ ਹੈ। ਕਾਰੀਗਰ, ਘੁਮਿਆਰਾਂ ਵਿੱਚੋਂ ਆਉਂਦੇ ਹਨ ਤੇ, ਆਮ ਤੌਰ ਉੱਤੇ, ਪੁਰਾਣੇ ਨਮੂਨਿਆਂ ਦੇ ਮਗਰ ਚਲਦੇ ਹਨ, ਹਾਲਾਂਕਿ ਉਹ ਮਿੱਟੀ ਦੇ ਮਾਧਿਅਮ ਰਾਹੀਂ ਲੰਮੀਆਂ-ਲੰਮੀਆਂ ਕਹਾਣੀਆਂ ਪੇਸ਼ ਕਰਨ ਦੇ ਕਾਬਿਲ ਹੁੰਦੇ ਹਨ।

### ਦੀਪਾਵਲੀ

ਅਗਲਾ ਵੱਡਾ ਤਿਉਹਾਰ ਦੀਪਾਵਲੀ (ਦੀਵਾਲੀ) ਹੈ। ਇਸ ਨੂੰ ਤੇਲ ਮਲ ਕੇ ਨਹਾਉਣ, ਨਵੇਂ ਕੱਪੜੇ ਪਾਉਣ, ਛੱਤੀ ਪ੍ਰਕਾਰ ਦੇ ਭੋਜਨ ਛਕਣ ਤੇ ਪਟਾਕੇ ਚਲਾਉਣ ਨਾਲ ਮਨਾਇਆ ਜਾਂਦਾ ਹੈ। ਖੇਤੀ ਕਰਨ ਵਾਲੇ ਬਥੇਰੇ ਲੋਕ ਇਸ ਤਿਉਹਾਰ ਨੂੰ ਮਨਾਉਣ ਤੋਂ ਸੰਕੋਚ ਕਰਦੇ ਹਨ, ਕਿਉਂਕਿ ਨਾ ਉਨ੍ਹਾਂ ਕੋਲ ਫ਼ਾਲਤੂ ਪੈਸਾ ਹੁੰਦਾ ਹੈ ਤੇ ਨਾ ਸਮਾਂ। ਅਕਤੂਬਰ ਦਾ ਮਹੀਨਾ ਉਨ੍ਹਾਂ ਲਈ ਬਹੁਤ ਰੁਝੇਵੇਂ ਵਾਲਾ ਹੁੰਦਾ ਹੈ। ਸਿਰਫ਼ ਉੱਪਰਲੀਆਂ ਸ਼੍ਰੇਣੀਆਂ ਲਈ ਹੀ ਦੀਵਾਲੀ ਕੁੱਝ ਅਰਥ ਰਖਦੀ ਹੈ। ਕੁੱਝ ਸੇਠ ਵਾਰਾਨਸੀ ਜਾ ਕੇ ਗੰਗਾ ਇਸ਼ਨਾਨ ਨਾਲ ਦੀਵਾਲੀ ਮਨਾਉਂਦੇ ਹਨ।

### ਕਾਰਤੀਗਈ ਦੀਪਮ

ਕਾਰਤੀਗਈ ਦੀਪਮ ਜਾਂ ਦੀਵਿਆਂ ਦਾ ਤਿਉਹਾਰ ਤੋਲਕਪਿੱਯਮ ਦੇ ਸਮੇਂ ਤੋਂ ਮਨਾਇਆ ਜਾਂਦਾ ਰਿਹਾ ਹੈ। ਹਰ ਘਰ ਵਿਚ ਮਿੱਟੀ ਦੇ ਸੈਂਕੜੇ ਦੀਵੇ ਜਗਾਏ ਜਾਂਦੇ ਹਨ ਤੇ ਬਹੁਤ ਮੌਜ-ਮੇਲਾ ਹੁੰਦਾ ਹੈ। ਬੱਚੇ ਪਟਾਕੇ ਚਲਾਉਂਦੇ ਤੇ ਆਤਿਸ਼ਬਾਜ਼ੀ ਕਰਦੇ ਹਨ।

ਤਮਿਲਨਾਡੂ ਦੇ ਕੁੱਝ ਭਾਗ ਵਿਚ ਆਪਣੇ ਘਰਾਂ ਵਿਚ ਚਾਨਣ ਲਿਆਉਣ ਲਈ ਇਕ ਖ਼ਾਸ ਤਰ੍ਹਾਂ ਦੀ ਹੱਥੀਂ-ਬਣਾਈ ਜੋਤ ਜਗਾਈ ਜਾਂਦੀ ਹੈ। ਇਸ ਨੂੰ 'ਪੋਰੀ ਵਾਨਮ' ਕਿਹਾ ਜਾਂਦਾ ਹੈ। ਇਹ ਇਕ ਸੋਟੀ ਦੀ ਬਣੀ ਹੁੰਦੀ ਹੈ, ਜਿਸ ਨੂੰ 'ਕਵਟਇਕ-ਕੰਬੂ' ਕਿਹਾ ਜਾਂਦਾ ਹੈ। ਇਸ ਦੇ ਲਈ ਕੱਪੜੇ, ਰੱਸੀ, ਬੂਰ ਤੇ ਕੰਕਣੀ ਗੰਦੇ-ਬਰੋਜ਼ੇ ਦੀ ਲੋੜ ਪੈਂਦੀ ਹੈ। ਇਸ ਤੋਂ ਛੁੱਟ ਮੁਰੂਡ ਦੇ ਰੁੱਖਾਂ ਦੇ ਫਲ (ਮੁਰੂਤੰਕਈ ਜਾਂ ਰਾਮਰ ਕਾਈ) ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਇਸ ਨਾਲ ਬੜੀ ਤੇਜ਼ ਰੋਸ਼ਨੀ ਵਾਲੀ ਲਾਟ ਪੈਦਾ ਹੁੰਦੀ ਹੈ। ਇਸ ਮੌਕੇ ਉੱਤੇ ਮਾਪੇ, ਆਪਣੀਆਂ ਕੁੜੀਆਂ ਨੂੰ ਕੁਮਿਹਾਰਾਂ ਦੇ ਬਣਾਏ ਹੋਏ ਹਾਥੀ ਦੀ ਸ਼ਕਲ ਦੇ ਦੀਵੇ ਭੇਜਦੇ ਹਨ।

ਇਹ ਤਿਉਹਾਰ ਕਾਰਤੀਗਈ ਨਛੱਤਰ ਵਾਲੇ ਦਿਨ ਨਵੰਬਰ-ਦਸੰਬਰ ਵਿਚ ਪੈਂਦਾ ਹੈ ਤੇ ਤਿਰੂਵੱਨਮਲਈ ਵਿਚ ਇਸ ਦੀ ਬੜੀ ਮਾਨਤਾ ਹੁੰਦੀ ਹੈ। ਤਿਰੂਵਰੂਰ ਵਿਚ ਜਨਮ, ਵਾਰਾਨਸੀ ਵਿਚ ਮ੍ਰਿਤੂ, ਚਿੰਦਬਰਮ ਵਿਚ ਪੂਜਾ-ਅਰਚਾ ਤੇ ਤਿਰੂਵੱਨਮਲਈ ਦੇ ਮੰਦਰ ਦਾ ਕੇਵਲ ਸੰਕਲਪ ਮਾਤਰ ਹੀ ਮਨੁੱਖ ਨੂੰ ਮੁਕਤੀ ਦਿਵਾ ਸਕਦਾ ਹੈ। ਤਿਰੂਵੱਨਮਲਈ ਵਿਚ ਸ਼ਿਵ ਜੀ ਬਾਰੇ ਮਨੌਤ ਹੈ ਕਿ ਉਹ ਕਾਰਤੀਗਈ ਵਾਲੇ ਦਿਨ ਅਗਨੀ ਦੇ ਥੰਮ ਦੇ ਰੂਪ ਵਿਚ ਪ੍ਰਗਟ

ਹੋਏ। ਇਹ ਵੀ ਮੰਨਿਆ ਜਾਂਦਾ ਹੈ ਕਿ ਭਗਵਾਨ ਨੇ ਸਥਾਨਕ ਪਹਾੜੀ ਇਸ ਲਈ ਉਪਜਾਈ ਸੀ ਤਾਂ ਜੋ ਇਸ ਪਵਿੱਤਰ ਦਿਹਾੜੇ ਨੂੰ ਹਮੇਸ਼ਾ ਮਨਾਇਆ ਜਾਏ ਤੇ ਇਸ ਦੀ ਚੋਟੀ ਉੱਤੇ ਹਰ ਵਰ੍ਹੇ ਦੇ ਪ੍ਰਧਾਨ ਦੇਵਤੇ ਅਰੁਣਾਚਲੇਸ਼੍ਵਰ ਨੂੰ ਇਸ ਜੋਤੀ ਦੇ ਦਰਸ਼ਨ ਹਰ ਵਰ੍ਹੇ ਹੁੰਦੇ ਰਹਿਣ।

ਕਾਰਤੀਗਈ ਉਤਸਵ ਪੂਰਨਮਾਸੀ ਵਾਲੇ ਦਿਨ ਪੈਂਦਾ ਹੈ। ਇਸ ਦਿਨ ਲੋਕ 'ਅੰਨਾਮਲਈਰੱਕੂ ਅਰੋਹਾਰ' ਦੇ ਜੈਕਾਰੇ ਛੱਡ ਕੇ ਦੇਵਤੇ ਦਾ ਸਤਿਕਾਰ ਕਰਦੇ ਹਨ। ਤਾਂਬੇ ਦੇ ਇਕ ਵੱਡੇ ਸਾਰੇ ਵਧੀਆ ਜਿਹੇ ਭਾਂਡੇ ਵਿਚ ਉੱਤਮ ਪ੍ਰਕਾਰ ਦਾ ਮੁਸ਼ਕ-ਕਪੂਰ ਤੇ ਘਿਉ ਪਾ ਕੇ ਬੱਤੀਆਂ ਰਖੀਆਂ ਜਾਂਦੀਆਂ ਹਨ ਤੇ ਜਿਉਂ ਹੀ ਸ਼ਾਮ ਦੇ ਪੰਜ ਵਜੇ ਜੋਤ ਨੂੰ ਅਗਨੀ ਛੁਹਾਈ ਜਾਂਦੀ ਹੈ, ਅੰਧਕਾਰ ਨਸ਼ਟ ਹੋ ਕੇ ਜੋਤੀ-ਸਰੂਪ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ।

ਤਿਰੂਵੱਨਮਲਈ ਵਿਚ, ਇਸ ਮੌਕੇ ਉੱਤੇ, ਪੂਰੇ ਦਸ ਦਿਨ ਪਸ਼ੂਆਂ ਦੀ ਮੰਡੀ ਲਗਦੀ ਹੈ। ਖ਼ਾਸ ਖ਼ਾਸ ਦਿਨਾਂ ਨੂੰ ਬੜੇ ਸਜੇ-ਫਬੇ ਵਾਹਣਾਂ ਉੱਤੇ ਦੇਵਤਿਆਂ ਨੂੰ ਟਿਕਾ ਕੇ ਜਲੂਸ ਕੱਢੇ ਜਾਂਦੇ ਹਨ। ਇਹ ਜਲੂਸ ਏਨੇ ਸੁੰਦਰ ਹੁੰਦੇ ਹਨ ਕਿ ਇਕ ਅਭੁੱਲ ਯਾਦ ਬਣ ਕੇ ਮਨ ਵਿਚ ਸਮਾਏ ਰਹਿੰਦੇ ਹਨ।

### ਤਿਰੂੱਪਲੀ ਏਝੁਚੀ

ਮਰਗਜ਼ੀ (ਦਸੰਬਰ-ਜਨਵਰੀ) ਦਾ ਪੂਰਾ ਮਹੀਨਾ ਤੜਕੇ ਇਸ਼ਨਾਨ ਕਰਨ, ਪੂਜਾ-ਪਾਠ ਕਰਨ ਤੇ ਮੰਦਰਾਂ ਵਿਚ ਜਾ ਕੇ ਪ੍ਰਾਰਥਨਾ ਕਰਨ ਦਾ ਸਮਾਂ ਹੁੰਦਾ ਹੈ, ਹਾਲਾਂਕਿ ਇਹ ਦਿਨ ਸਖ਼ਤ ਠੰਢ ਦੇ ਹੁੰਦੇ ਹਨ। ਇਸ ਸਮੇਂ ਤਿਰੂਪਵਈ ਤੇ ਤਿਰੂਵੰਪਵਈ ਨਾਂ ਦੇ ਪਦੇ ਗਾਏ ਜਾਂਦੇ ਹਨ।

### ਤਿਰੂਵਧੀਰਈ

ਤਿਰੂਵਧੀਰਈ ਜਾਂ ਮਰਗਜ਼ੀ ਮਹੀਨੇ ਦੀ ਪੂਰਨਮਾਸ਼ੀ ਵਾਲੇ ਦਿਨ ਮਨਾਏ ਜਾਣ ਵਾਲਾ ਅਰੁਦ੍ਰ ਦਰਸ਼ਨ ਪੁਰਬ, ਭਗਵਾਨ ਨਟਰਾਜ, ਸ਼ਿਵ ਜੀ ਮਹਾਰਾਜ ਦੇ ਨੱਚਦੇ ਰੂਪ ਨੂੰ ਸਮਰਪਿਤ ਹੁੰਦਾ ਹੈ। ਤਮਿਲਨਾਡੂ ਦੇ ਸ਼ੈਵ ਲੋਕਾਂ ਦੇ ਮਹਾ ਮੰਦਰ ਵਿਚ, ਜੋ ਚਿੰਦਬਰਮ ਵਿਚ ਵਾਕਿਆ ਹੈ, ਹਾਜ਼ਰੀ ਭਰਨ ਲਈ ਭਗਤਾਂ ਦੀਆਂ ਟੋਲੀਆਂ ਹੁੰਮ-ਹੁਮਾ ਕੇ ਪਹੁੰਚਦੀਆਂ ਹਨ। ਮੰਨਿਆਂ ਜਾਂਦਾ ਹੈ ਕਿ ਜਦੋਂ ਸੰਤ ਮਾਣਿਕਵਚਕਾਰ ਨੇ ਤਿਰੂਵੰਪਵਈ ਦਾ ਭੋਗ ਇਸ ਦਿਨ ਪਾਇਆ ਤਾਂ ਉਸ ਨੂੰ ਸ਼ਿਵ ਜੀ ਦੇ ਦਰਸ਼ਨ ਹੋਏ ਸਨ। ਪੇਰੂਰ ਜਾਂ ਮੇਲਈ ਚਿਦੰਬਰਮ ਵਿਚ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸ਼ਿਵ ਜੀ ਨੇ ਕਾਮਧੇਨ ਨੂੰ ਇਸੇ ਦਿਨ ਦਰਸ਼ਨ ਦਿੱਤੇ ਸਨ। ਉਸ ਦਿਨ ਤੜਕੇ ਤੋਂ ਹੀ ਸ਼ਿਵਲਿੰਗ ਉੱਤੇ ਘਿਉ, ਦੁੱਧ, ਸ਼ਹਿਦ, ਖੋਪੇ ਦੇ ਪਾਣੀ ਤੇ ਦਹੀਂ ਦਾ ਲੇਪ ਕੀਤਾ ਜਾਂਦਾ ਹੈ ਜੋ ਸੂਰਜ ਚੜ੍ਹਨ ਤਕ ਜਾਰੀ ਰਹਿੰਦਾ ਹੈ। ਇਹੀ ਮੌਕਾ ਹੁੰਦਾ ਹੈ ਜਦੋਂ ਸ਼ਿਵ ਜੀ ਕਾਮਧੇਨ ਨੂੰ ਦਰਸ਼ਨ ਦੇਂਦੇ ਹਨ।

### ਵੈਕੁੰਠ ਇਕਾਦਸ਼ੀ

ਮਰਗਜ਼ੀ ਮਹੀਨੇ ਵਿਚ ਵੀਹ ਦਿਨਾਂ ਦਾ ਵੈਸ਼ਨਵਾਂ ਦਾ ਮੇਲਾ ਸ੍ਰੀਰੰਗਮ ਦੇ ਮਹਾ ਮੰਦਰ ਵਿਚ ਸ਼ੁਕਲ ਪੱਖ ਦੇ ਆਰੰਭ ਵਿਚ ਸ਼ੁਰੂ ਹੋ ਜਾਂਦਾ ਹੈ। ਹਜ਼ਾਰਾਂ ਦੀ ਗਿਣਤੀ ਵਿਚ ਲੋਕ ਮੋਹਿਨੀ ਅਵਤਾਰ ਜਾਂ ਨਚਿਯਾਰ ਕੋਲਮ (ਦਸਵੇਂ ਦਿਨ) ਤੇ ਇਕਾਦਸ਼ੀ (ਯਾਰਵੇਂ ਦਿਨ) ਦੇ ਮੇਲੇ

ਹੁੱਮ-ਹੁਮਾ ਕੇ ਮਨਾਉਂਦੇ ਹਨ। ਇਸ ਮੌਕੇ ਉੱਤੇ ਆਲਵਾਰਾਂ ਦੇ ਚਾਰ ਹਜ਼ਾਰ ਸ਼ਬਦਾਂ ਦਾ ਗਾਇਨ ਹੁੰਦਾ ਹੈ। ਅਠਾਰ੍ਹਵੇਂ ਦਿਨ ਤਿਰੂਮੰਗਈ ਆਲਵਾਰ ਦੀ ਭਗਵਾਨ ਰੰਗਨਾਥ ਨਾਲ ਗੋਸ਼ਟੀ ਦਾ ਨਿਰੂਪਣ ਹੁੰਦਾ ਹੈ। ਵੀਹਵੇਂ ਦਿਨ ਇਸ ਤਿਰੂਵਈਮੋਝੀ ਉਤਸਵ ਦਾ ਸਮਾਪਨ ਹੁੰਦਾ ਹੈ, ਜੋ ਆਲਵਾਰ ਸੰਤ ਦਾ ਚਾਲੂ ਕੀਤਾ ਹੋਇਆ ਹੈ। ਇਕਾਦਸ਼ੀ ਵਾਲੇ ਦਿਨ ਤੇ ਉਸ ਤੋਂ ਬਾਅਦ ਹਰ ਰੋਜ਼ ਭਗਵਾਨ ਰੰਗਨਾਥ ਪਰਮਪਥ ਵਾਸਲ ਅਰਥਾਤ 'ਸੁਰਗ ਦੁਆਰ' ਤੋਂ ਆ ਕੇ ਭੇਟ ਹੋਏ ਪਦਾਰਥਾਂ ਦਾ ਭੋਗ ਲਾਉਂਦਾ ਤੇ ਸੰਤਾਂ ਨੂੰ ਆਸ਼ੀਰਵਾਦ ਦੇ ਕੇ ਇਕ ਵੱਡੇ ਜਲੂਸ ਦੀ ਸ਼ਕਲ ਵਿਚ ਮੁੜ ਆਪਣੇ ਟਿਕਾਣੇ ਉੱਤੇ ਜਾ ਸਥਾਪਿਤ ਹੁੰਦਾ ਹੈ।

### ਤਈ ਪੂਸਮ

ਤਈ ਮਹੀਨਾ, ਤਈ ਪੂਸਮ ਉਤਸਵ ਲਈ ਪ੍ਰਸਿੱਧ ਹੈ, ਜੋ ਮੁਰੂਗਨ ਨਾਲ ਸੰਬੰਧਿਤ ਅਸਥਾਨਾਂ ਉੱਤੇ ਮਨਾਇਆ ਜਾਂਦਾ ਹੈ। ਪੂਰਨਮਾਸ਼ੀ ਵਾਲੇ ਦਿਨ ਮੇਲਾ ਲੱਗਦਾ ਹੈ ਤੇ ਭਗਤ ਲੋਕ ਮੁਰੂਗਨ ਦੀ ਉਸਤਤ ਵਿਚ ਗੀਤ ਗਾਉਂਦੇ ਤੇ ਆਪਣੇ ਸਿਰਾਂ ਉੱਤੇ ਕਰਗਮ ਭਾਂਡੇ ਤੇ ਧੌਣ ਉੱਤੇ ਕਾਵੜੀਆਂ ਟਿਕਾਈ, ਦੂਰ-ਦੂਰ ਤੋਂ ਪਹੁੰਚਦੇ ਹਨ। ਇਨ੍ਹਾਂ ਭਾਂਡਿਆਂ ਬਾਰੇ ਅਸੀਂ ਅੱਗੇ ਚੱਲ ਕੇ ਗੱਲ ਕਰਾਂਗੇ।

ਇਸੇ ਦਿਨ ਜਲਵਿਹਾਰ ਦਾ ਉਤਸਵ ਵੀ ਮਨਾਇਆ ਜਾਂਦਾ ਹੈ, ਜੋ ਮਦੁਰਈ ਦੇ ਸਭ ਤੋਂ ਵੱਡੇ ਮੰਦਰ ਦੇ ਉਤਸਵਾਂ ਵਿਚ ਗਿਣਿਆ ਜਾਂਦਾ ਹੈ। ਸ਼ਹਿਰ ਦੇ ਪੂਰਬ ਵੱਲ 'ਮਰਿਅੱਮਨ ਤੇੱਪਾਕੁਲਮ' ਨਾਂ ਦਾ ਇਕ ਵੱਡਾ ਸਾਰਾ ਸਰੋਵਰ ਹੈ। ਮੰਦਰ ਦੇ ਸਾਰੇ ਦੇਵੀ-ਦੇਵਤਿਆਂ ਨੂੰ ਰੇਸ਼ਮੀ ਕੱਪੜੇ ਪੁਆ ਕੇ ਤੇ ਕੀਮਤੀ ਗਹਿਣਿਆਂ ਨਾਲ ਸਜਾ ਕੇ, ਫੁੱਲਾਂ ਦੀ ਸੇਜ ਉੱਤੇ ਬਿਰਾਜਮਾਨ ਕਰ ਕੇ, ਇਕ ਵੱਡੇ ਜਲੂਸ ਦੀ ਸ਼ਕਲ ਵਿਚ ਸਰੋਵਰ ਵੱਲ ਲਿਜਾਇਆ ਜਾਂਦਾ ਹੈ। ਓਥੇ ਇਨ੍ਹਾਂ ਨੂੰ ਬੜੇ ਸੁੰਦਰ ਭੜਕੀਲੇ ਕੱਪੜਿਆਂ ਨਾਲ ਸਜਾਈਆਂ ਬੇੜੀਆਂ ਵਿਚ ਟਿਕਾ ਦਿੱਤਾ ਜਾਂਦਾ ਹੈ, ਜੋ ਸੈਂਕੜੇ ਦੀਵਿਆਂ ਨਾਲ ਜਗਮਗ-ਜਗਮਗ ਕਰ ਰਹੀਆਂ ਹੁੰਦੀਆਂ ਹਨ। ਫੇਰ ਇਨ੍ਹਾਂ ਨੂੰ ਵਾਜੇ-ਗਾਜੇ ਨਾਲ ਸਰੋਵਰ ਦੇ ਅੰਦਰ ਘੁਮਾਇਆ ਜਾਂਦਾ ਹੈ। ਮਾਯਲਾ ਪੋਰ (ਮਦਰਾਸ) ਦੇ ਕਪਾਲੀਸ਼ੂਰ ਮੰਦਰ ਵਿਚ ਵੀ ਇਸੇ ਤਰ੍ਹਾਂ ਦਾ ਉਤਸਵ ਮਨਾਇਆ ਜਾਂਦਾ ਹੈ। ਮਾਰਚ-ਅਪਰੈਲ ਦੇ ਸਾਲਾਨਾ ਮਹਾ ਉਤਸਵ ਵਿਚ ਸ਼ੈਵਾਂ ਦੇ 63 ਸੰਤਾਂ ਦੀਆਂ ਮੂਰਤੀਆਂ ਦਾ ਬੜਾ ਵੱਡਾ ਜਲੂਸ ਕੱਢਿਆ ਜਾਂਦਾ ਹੈ ਤੇ ਮਦਰਾਸ ਸ਼ਹਿਰ ਦੇ ਧਾਰਮਿਕ ਜੀਵਨ ਵਿਚ ਇਹ ਇਕ ਬਹੁਤ ਵੱਡੀ ਘਟਨਾ ਮੰਨੀ ਜਾਂਦੀ ਹੈ।

### ਪੋਂਗਲ

ਤਮਿਲਨਾਡੂ ਦਾ ਸਭ ਤੋਂ ਵੱਡਾ ਤੇ ਧਰਮ-ਨਿਰਪੇਖ ਮੇਲਾ ਪੋਂਗਲ ਹੈ। ਇਸ ਨੂੰ ਮਕਰ ਸੰਕ੍ਰਾਂਤੀ (ਮਾਘੀ) ਵੀ ਕਹਿੰਦੇ ਹਨ। ਇਸ ਨੂੰ ਫ਼ਸਲ ਦੀ ਕਟਾਈ ਦੀ ਸਫ਼ਲਤਾ ਵਜੋਂ ਮਨਾਇਆ ਜਾਂਦਾ ਹੈ। ਨਵੇਂ ਧਾਨ ਨੂੰ ਰਸਮੀ ਢੰਗ ਨਾਲ ਪਕਾਇਆ ਜਾਂਦਾ ਹੈ ਤੇ ਸਾਰੇ ਰਲ ਕੇ ਖਾਂਦੇ ਹਨ। ਇਸ ਤੋਂ ਅਗਲਾ ਦਿਨ ਗਊਆਂ ਤੇ ਬੈਲਾਂ ਦੇ ਧੰਨਵਾਦ ਲਈ ਮਨਾਇਆ ਜਾਂਦਾ ਹੈ।

ਹਰ ਮਾਂ ਆਪਣੀਆਂ ਵਿਆਹੀਆਂ ਹੋਈਆਂ ਧੀਆਂ ਨੂੰ ਪੋਂਗਲ ਦੇ ਮੌਕੇ ਉੱਤੇ ਮਿੱਟੀ ਦੇ ਭਾਂਡੇ, ਧਾਈਂ, ਫਲ, ਸਬਜ਼ੀਆਂ, ਕੇਸਰ, ਗੰਨੇ, ਆਦਿ ਵਰਗੀਆਂ ਵਸਤਾਂ ਭੇਜਦੀ ਹੈ। ਇਹ

ਵਸਤਾਂ ਬੜੇ ਸ਼ਨੇਹ ਤੇ ਆਦਰ ਨਾਲ ਦਿੱਤੀਆਂ ਤੇ ਲਈਆਂ ਜਾਂਦੀਆਂ ਹਨ। ਜੇ ਕੋਈ ਮਾਂ ਇਸ ਰਸਮ ਵਿਚ ਊਣੀ ਰਹਿ ਜਾਵੇ ਜਾਂ ਉਕਾਈ ਕਰ ਜਾਵੇ ਤਾਂ ਉਸ ਦੀ ਕੁੜੀ ਦੀ ਸੱਸ ਆਪਣੇ ਆਖ਼ਰੀ ਸਾਹ ਤਕ ਰੋਸ ਪ੍ਰਗਟਾਉਂਦੀ ਰਹਿੰਦੀ ਹੈ।

ਪੌਂਗਲ ਵਾਲੇ ਦਿਨ ਸੂਰਜ ਮਕਰ ਰਾਸ਼ੀ ਵਿਚ ਦਾਖ਼ਲ ਹੁੰਦਾ ਹੈ ਤੇ ਛੇ ਮਹੀਨੇ ਲਗਾਤਾਰ ਉੱਤਰ ਵੱਲ ਝੁਕਿਆ ਰਹਿੰਦਾ ਹੈ। ਸੂਰਜ ਦੇਵਤੇ ਨੂੰ ਪੌਂਗਲ (ਨਵੀਂ ਫ਼ਸਲ ਦੇ ਚੌਲਾਂ ਦੇ ਭੱਤ) ਦਾ ਭੋਗ ਲਵਾਇਆ ਜਾਂਦਾ ਹੈ। ਕਿਸੇ ਨਵੇਂ ਭਾਂਡੇ ਨੂੰ ਕੇਸਰ ਨਾਲ ਸਜਾਇਆ ਜਾਂਦਾ ਹੈ। ਖੇਤਾਂ ਵਿੱਚੋਂ ਆਈ ਨਵੀਂ ਫ਼ਸਲ ਤੇ ਸਬਜ਼ੀਆਂ, ਜਿਵੇਂ ਕਮਾਦ, ਕੱਦੂ, ਵੱਲੀਕੰਦ, ਆਦਿ ਦਾ ਬੜੇ ਸੋਹਣੇ ਢੰਗ ਨਾਲ ਖਿਲਾਰਾ ਪਾਇਆ ਜਾਂਦਾ ਹੈ। ਫੇਰ ਉਸ ਭਾਂਡੇ ਨੂੰ ਘਰ ਦੇ ਵਿਹੜੇ ਵਿਚ (ਜਾਂ ਗਲੀ ਵਿਚ ਹੀ) ਅੱਗ ਉੱਤੇ ਰੱਖਿਆ ਜਾਂਦਾ ਹੈ ਤੇ ਦੁੱਧ ਤੇ ਪਾਣੀ ਨਾਲ ਭਰ ਦਿੱਤਾ ਜਾਂਦਾ ਹੈ।

ਜਦੋਂ ਦੁੱਧ ਵਿਚ ਉਬਾਲਾ ਆਉਣਾ ਸ਼ੁਰੂ ਹੁੰਦਾ ਹੈ ਤਾਂ ਘਰ ਦਾ ਸਭ ਤੋਂ ਵੱਡਾ ਜਾਂ ਸਭ ਤੋਂ ਛੋਟਾ ਜੀਅ, ਜੋ ਉਸ ਦਿਨ ਓਥੇ ਮੌਜੂਦ ਹੁੰਦਾ ਹੈ, ਬੜੀ ਸ਼ਰਧਾ ਨਾਲ, ਨਵੀਂ ਫ਼ਸਲ ਦੇ ਚੌਲਾਂ ਦੀ ਮੁੱਠ ਉਸ ਦੇ ਵਿਚ ਪਾ ਦੇਂਦਾ ਹੈ। ਕੁੱਝ ਦੇਰ ਇਹ ਚੋਲ ਉਬਲਣ ਦਿੱਤੇ ਜਾਂਦੇ ਹਨ। ਇਸ ਤੋਂ ਪਿੱਛੋਂ 'ਪੌਂਗਲੋ-ਪੌਂਗਲ' (ਪੌਂਗਲ ਦੀ ਜੈ) ਦੇ ਨਾਅਰੇ ਲਾਏ ਜਾਂਦੇ ਹਨ। ਰਿੱਝੇ ਹੋਏ ਚੋਲ ਤਿੰਨ ਪੱਤਿਆਂ ਉੱਤੇ ਵਿਛਾ ਕੇ ਸੂਰਜ ਦੇਵਤਾ ਨੂੰ ਅਰਪਿਤ ਕੀਤੇ ਜਾਂਦੇ ਹਨ। ਮੁਸ਼ਕ-ਕਪੂਰ ਧੁਖਾਇਆ ਜਾਂਦਾ ਹੈ। ਇਸ ਤਰ੍ਹਾਂ, ਦੇਵਤਿਆਂ ਦੀ ਪੂਜਾ ਪੂਰੀ ਹੁੰਦੀ ਹੈ ਤਾਂ ਜੋ ਅਗਲੇ ਪੌਂਗਲ ਤਕ ਪਰਿਵਾਰ ਉੱਤੇ ਉਨ੍ਹਾਂ ਦੀ ਕਿਰਪਾ ਦ੍ਰਿਸ਼ਟੀ ਰਹੇ। ਇਸ ਉਬਾਲੇ ਤੋਂ ਹੀ ਇਸ ਮੇਲੇ ਦਾ ਨਾਮ 'ਪੌਂਗਲ' ਪੈ ਗਿਆ ਹੈ। ਮਿੱਤਰ ਤੇ ਸੰਬੰਧੀ ਇਕ ਦੂਜੇ ਨੂੰ ਵਧਾਈਆਂ ਦੇਂਦੇ ਤੇ ਪੁੱਛਦੇ ਹਨ "ਕੀ ਉਬਾਲ ਆ ਚੁੱਕਾ ਹੈ?" ਆਜ਼ਾਦੀ ਦੇ ਪਿੱਛੋਂ, ਪੌਂਗਲ ਵਧਾਈ-ਪੱਤਰਾਂ ਦਾ ਫ਼ੈਸ਼ਨ ਆਮ ਹੋ ਗਿਆ ਹੈ, ਬਲਕਿ ਇਕ ਰਸਮ ਦੀ ਸੂਰਤ ਧਾਰ ਗਿਆ ਹੈ। ਘਰ ਦੇ ਸੇਵਾਦਾਰਾਂ ਤੇ ਕੰਮੀਆਂ ਲਈ ਕੱਪੜੇ ਬਣਵਾਉਣ ਦਾ ਪ੍ਰਬੰਧ ਹਰ ਇਕ ਨੂੰ ਕਰਨਾ ਪੈਂਦਾ ਹੈ। ਇਹ ਸਮਾਂ ਕਿਉਂਕਿ ਕਿਸਾਨਾਂ ਦੀ ਖ਼ੁਸ਼ਹਾਲੀ ਦਾ ਹੁੰਦਾ ਹੈ ਤੇ ਉਨ੍ਹਾਂ ਦੇ ਭੜੋਲੇ ਭਰਪੂਰ ਹੁੰਦੇ ਹਨ, ਇਸ ਲਈ ਤਮਿਲ ਲੋਕ ਬੜੇ ਆਨੰਦ ਵਿਚ ਹੁੰਦੇ ਹਨ। ਇਹ ਇੱਕੋ ਇਕ ਮੇਲਾ ਹੈ ਜੋ ਇਕ ਬੱਝਵੀਂ ਮਿਤੀ ਉੱਤੇ ਮਨਾਇਆ ਜਾਂਦਾ ਹੈ - ਤਈ ਮਹੀਨੇ ਦੀ ਪਹਿਲੀ ਤਾਰੀਖ਼ ਨੂੰ। ਘਰਾਂ ਵਿਚ ਸਫ਼ੈਦੀ ਕੀਤੀ ਜਾਂਦੀ ਹੈ ਤੇ ਖ਼ੂਬ ਸਜਾਏ ਜਾਂਦੇ ਹਨ।

ਪੌਂਗਲ ਤੋਂ ਸ਼ੁਰੂ ਹੋ ਕੇ ਅਗਲੇ ਤਿੰਨ ਦਿਨ ਤਕ, ਇਕ ਸਭਿਆਚਾਰਕ ਮੇਲਾ ਮਨਾਇਆ ਜਾਂਦਾ ਹੈ, ਸਾਹਿੱਤਿਕ ਵਿਸ਼ਿਆਂ ਉੱਤੇ ਲੈਕਚਰ ਦਿੱਤੇ ਜਾਂਦੇ ਹਨ ਤੇ ਕਵੀ-ਦਰਬਾਰ ਹੁੰਦੇ ਹਨ ਜਿਨ੍ਹਾਂ ਦਾ ਮੰਤਵ ਸਮੂਹਿਕ ਸਿੱਖਿਆ ਤੇ ਮੇਲੇ ਦੇ ਗ਼ੈਰ-ਧਾਰਮਿਕ ਲੱਛਣ ਉੱਤੇ ਜ਼ੋਰ ਦੇਣਾ ਹੁੰਦਾ ਹੈ।

ਪੌਂਗਲ ਤੋਂ ਅਗਲੇ ਦਿਨ 'ਮਾਤੁਪ ਪੌਂਗਲ' ਮਨਾਇਆ ਜਾਂਦਾ ਹੈ। ਗਾਈਆਂ ਤੇ ਬੈਲਾਂ ਨੂੰ ਨੁਹਾਇਆ ਜਾਂਦਾ ਹੈ, ਗੂੜ੍ਹੇ ਰੰਗਾਂ ਨਾਲ ਰੰਗਿਆ ਜਾਂਦਾ ਹੈ ਤੇ ਝੁੱਲਾਂ, ਟੱਲੀਆਂ ਤੇ ਹਾਰਾਂ ਨਾਲ ਸ਼ਿੰਗਾਰਿਆ ਜਾਂਦਾ ਹੈ ਅਤੇ ਪੂਜਾ ਦੇ ਚਿੰਨ੍ਹ ਵਜੋਂ, ਉਨ੍ਹਾਂ ਨੂੰ ਉਸ ਦਿਨ ਉਬਾਲੇ ਹੋਏ ਪੌਂਗਲ ਚਾਰੇ ਜਾਂਦੇ ਹਨ।

## ਬੈਲਾਂ ਦੀ ਦੌੜ

ਸ਼ਾਮ ਵੇਲੇ ਬੈਲ ਇਕੱਠੇ ਕਰ ਕੇ ਇਕ ਦੂਜੇ ਦੇ ਪਿੱਛੇ ਛੇਤੀ-ਛੇਤੀ ਛੱਡੇ ਜਾਂਦੇ ਹਨ। ਲੋਕ ਉੱਚੀ-ਉੱਚੀ ਸ਼ੋਰ ਮਚਾਉਂਦੇ ਹਨ ਤੇ ਢੋਲਾਂ ਦਾ ਕੰਨ-ਪਾੜਵਾਂ ਸ਼ੋਰ ਹੁੰਦਾ ਹੈ। ਇਹ ਕੁੱਝ ਇਕ ਵੱਡੇ ਸਾਰੇ ਵਾੜੇ ਵਿਚ ਕੀਤਾ ਜਾਂਦਾ ਹੈ। ਜਾਨਵਰ, ਗੱਡੇ ਜੋੜ ਜੋੜ ਕੇ ਬਣਾਏ ਗਲਿਆਰੇ ਵਿੱਚ ਦੀ ਨੱਸਣਾ ਸ਼ੁਰੂ ਕਰਦੇ ਹਨ ਤੇ ਦੁੜੰਗੇ ਮਾਰਦੇ ਚਾਰੇ ਪਾਸੇ ਨਿਕਲ ਜਾਂਦੇ ਹਨ। ਪੇਂਡੂ ਇਲਾਕਿਆਂ ਵਿਚ ਮੂਹਰਲੇ ਬੈਲਾਂ ਦੇ ਸਿੰਗਾਂ ਨਾਲ ਬੰਨ੍ਹੇ ਕੱਪੜੇ ਫੜਨ ਦੇ ਮੁਕਾਬਲੇ ਹੁੰਦੇ ਹਨ। ਇਸ ਕੰਮ ਲਈ ਜ਼ਰੂਰੀ ਹੁੰਦਾ ਹੈ ਕਿ ਬੰਦਾ ਬੜਾ ਚੁਸਤ, ਤਿੱਖਾ ਤੇ ਹੌਸਲੇ ਵਾਲਾ ਹੋਵੇ। ਬੈਲਾਂ ਨੂੰ ਫੜਨ ਵਾਲੇ ਬੰਦੇ, ਵੇਲੇ ਦੇ ਨਾਇਕ ਸਮਝੇ ਜਾਂਦੇ ਹਨ ਪਰ ਝੂੰਗੇ ਵਿਚ ਆਪਣੇ ਨਾਲ ਜ਼ਖ਼ਮ ਤੇ ਝਰੀਟਾਂ ਲੈ ਜਾਂਦੇ ਹਨ।

ਬੈਲਾਂ ਦੀਆਂ ਇਹ ਦੌੜਾਂ, ਕੁੱਝ ਹੋਰ ਦਿਨਾਂ ਉੱਤੇ ਵੀ ਹੁੰਦੀਆਂ ਹਨ। ਮਦੁਰਈ, ਰਾਮਨਾਡ ਤੇ ਪੁੱਦੁਕੋਟੱਈ ਦੇ ਇਲਾਕਿਆਂ ਵਿਚ ਇਹ ਖੇਡ ਪੇਂਡੂਆਂ ਦੇ ਮਨ-ਪਰਚਾਵੇ ਦਾ ਵੱਡਾ ਸਾਧਨ ਹੈ। ਅਰਲਿੱਪਰਈ, ਸਿਖਾਯਾਲ, ਉਰੰਗਨਪੱਟੀ, ਵਿਰਲੀਮਾਲਈ ਤੇ ਪੁੱਦੁਕੋਟੱਈ ਵਾਲੇ ਪਾਸੇ ਇਸ ਖੇਡ ਉੱਤੇ ਬੜਾ ਭਾਰਾ ਖ਼ਰਚ ਕੀਤਾ ਜਾਂਦਾ ਹੈ ਤੇ ਖਿਲਾਰੇ ਦਾ ਕੋਈ ਅੰਤ ਨਹੀਂ ਹੁੰਦਾ। ਇਨ੍ਹਾਂ ਕੇਂਦਰਾਂ ਵਿਚ ਜਦੋਂ ਇਹ ਖੇਡ ਆਪਣੀ ਪੂਰੀ ਸ਼ਾਨ ਨਾਲ ਮਨਾਈ ਜਾ ਰਹੀ ਹੁੰਦੀ ਹੈ ਤਾਂ ਨਜ਼ਾਰਾ ਵੇਖਣ ਵਾਲਾ ਹੁੰਦਾ ਹੈ।

ਤਮਿਲਨਾਡੂ ਦੀ ਬੈਲ-ਦੌੜ ਤੇ ਬੈਲ-ਭੇੜ ਸਪੇਨ ਦੇ ਬੈਲ-ਭੇੜਾਂ ਨਾਲੋਂ ਵੱਖਰੀ ਤਰ੍ਹਾਂ ਦੇ ਹੁੰਦੇ ਹਨ। ਸਪੇਨ ਵਿਚ ਬੈਲਾਂ ਦਾ ਪੱਖ, ਮਨੁੱਖਾਂ ਦੇ ਮੁਕਾਬਲੇ ਵਿਚ, ਬਹੁਤ ਘਾਟੇ ਵਾਲਾ ਹੁੰਦਾ ਹੈ ਪਰ ਏਥੇ ਲਾਹੇਵੰਦ ਹੁੰਦਾ ਹੈ। ਇਹ ਭੇੜ ਮਾਰਵਾ ਜਾਤੀ ਦੇ ਲੋਕਾਂ ਨੂੰ ਬਹੁਤ ਪਸੰਦ ਹੈ ਤੇ ਖੇਤੀ ਤੇ ਪਸੂ-ਪਾਲਨ ਦਾ ਕੰਮ ਕਰਦੇ ਲੋਕ ਵੀ ਇਸ ਵੱਲ ਬਹੁਤ ਰੁਚਿਤ ਹੁੰਦੇ ਹਨ। ਇਹ ਲੋਕ ਬੈਲ ਨੂੰ ਵੱਸ ਕਰਨ ਲਈ ਉਸ ਨੂੰ ਇਸ ਤਰ੍ਹਾਂ ਜੱਫੀ ਵਿਚ ਲੈਂਦੇ ਹਨ ਜਿਵੇਂ ਅਮਰੀਕਾ ਦੇ ਕਾਉ-ਬੁਆਇ ਕਰਦੇ ਹਨ।

ਜਿਹੜੇ ਬੈਲ਼ ਮੁਕਾਬਲੇ ਵਿਚ ਕਿਸੇ ਦੇ ਕਾਬੂ ਵਿਚ ਨਹੀਂ ਆਉਂਦੇ, ਉਨ੍ਹਾਂ ਦੀ ਕਦਰ ਤੇ ਕੀਮਤ ਬੜੀ ਵਧ ਜਾਂਦੀ ਹੈ। ਧਨਾਢ ਜ਼ਿਮੀਂਦਾਰ ਇਨ੍ਹਾਂ ਨੂੰ ਖ਼ਰੀਦ ਲੈਂਦੇ ਹਨ ਤੇ ਉਹ ਇਨ੍ਹਾਂ ਦੇ ਸਿਖਾਉਣ ਵਾਲਿਆਂ ਨੂੰ ਵੀ ਭਰਤੀ ਕਰ ਲੈਂਦੇ ਹਨ। ਬੈਲਾਂ ਦੇ ਭੇੜਾਂ ਦੇ ਪ੍ਰਬੰਧ ਕਰਨ ਵਾਲੇ, ਮੰਦਰਾਂ ਦੇ ਢੱਟਿਆਂ ਤੇ ਮਸ਼ਹੂਰ ਜ਼ਿਮੀਂਦਾਰਾਂ ਦੇ ਬੈਲਾਂ ਨੂੰ ਮੰਗਵਾਉਣ ਦਾ ਪ੍ਰਬੰਧ ਕਰਦੇ ਹਨ।

ਬੈਲ-ਭੇੜ ਦੀ ਕਰਮਕਾਂਡੀ ਅਹਿਮੀਅਤ ਵੀ ਹੈ। ਇਸ ਦਾ ਸੰਬੰਧ ਫ਼ਸਲਾਂ ਦੀ ਜ਼ਰਖ਼ੇਜ਼ੀ ਨਾਲ ਹੈ। ਕਰੀਟ ਦੇ ਪ੍ਰਾਚੀਨ ਲੋਕਾਂ ਵਿਚ ਵੀ ਇਸ ਤਰ੍ਹਾਂ ਦੀ ਧਾਰਮਿਕ ਰਸਮ ਪ੍ਰਚਲਿਤ ਸੀ ਤੇ ਇਹ ਇਕ ਅਜਿਹਾ ਤੱਥ ਹੈ, ਜੋ ਏ. ਐਲ. ਬਾਸ਼ਮ ਅਨੁਸਾਰ, ਤਮਿਲ ਲੋਕਾਂ ਨੂੰ ਭੂ-ਮੱਧ ਸਾਗਰ ਦੀਆਂ ਸਭ ਤੋਂ ਪੁਰਾਣੀਆਂ ਤਹਿਜ਼ੀਬਾਂ ਨਾਲ ਜਾ ਜੋੜਦਾ ਹੈ।

## ਮਾਹਮ

ਮਾਹਮ ਦਾ ਮੇਲਾ ਮਾਸੀ (ਫਰਵਰੀ-ਮਾਰਚ) ਮਹੀਨੇ ਵਿਚ ਪੈਂਦਾ ਹੈ। ਇਸ ਮੌਕੇ ਉੱਤੇ ਦੇਵੀ

ਤੇ ਦੇਵਤਿਆਂ ਦੀਆਂ ਮੂਰਤੀਆਂ ਇਸ਼ਨਾਨ ਲਈ ਸਮੁੰਦਰ ਵਿਚ ਲਿਜਾਈਆਂ ਜਾਂਦੀਆਂ ਹਨ। ਜਿਹੜੇ ਇਲਾਕੇ ਸਮੁੰਦਰ ਤੋਂ ਦੂਰ ਪੈਂਦੇ ਹਨ, ਉਨ੍ਹਾਂ ਵਿਚ ਇਸ ਜਲ-ਵਿਹਾਰ ਲਈ ਦਰਿਆ ਜਾਂ ਤਲਾਅ ਵਰਤੇ ਜਾਂਦੇ ਹਨ।

ਉਂਜ ਤਾਂ ਮਾਹਮ ਹਰ ਸਾਲ ਮਨਾਇਆ ਜਾਂਦਾ ਹੈ, ਪਰ ਹਰ ਬਾਰ੍ਹਾਂ ਸਾਲਾਂ ਪਿੱਛੋਂ, ਇਸ ਦੀ ਮਹਾਨਤਾ ਦਾ ਕੋਈ ਅੰਤ-ਸ਼ੁਮਾਰ ਨਹੀਂ ਰਹਿੰਦਾ। ਜਦੋਂ ਗੁਰੂ ਗ੍ਰਹਿ, ਸਿੰਘ ਰਾਸ਼ੀ ਵਿਚ ਦਾਖ਼ਲ ਹੁੰਦਾ ਹੈ ਤਾਂ ਦੱਖਣੀ ਭਾਰਤ ਦਾ ਕੁੰਭ ਮੇਲਾ ਕੁੰਭਕੋਣਮ ਦੇ ਪ੍ਰਸਿੱਧ ਮਹਾਮਾਹਮ ਸਰੋਵਰ ਦੇ ਕੰਢੇ ਉੱਤੇ ਮਨਾਇਆ ਜਾਂਦਾ ਹੈ। ਬੇਅੰਤ ਲੋਕ ਕੁੰਭਕੋਣਮ ਵਿਚ ਇਕੱਠੇ ਹੁੰਦੇ ਹਨ ਤੇ ਗ਼ਰੀਬ-ਗ਼ੁਰਬਾ ਨੂੰ ਵੀ ਸੰਤਾਂ ਤੇ ਫ਼ਲਾਸਫ਼ਰਾਂ, ਰਾਜਿਆਂ ਤੇ ਚੌਧਰੀਆਂ ਨਾਲ ਇੱਕੋ ਸਰੋਵਰ ਵਿਚ ਇਸ਼ਨਾਨ ਕਰਨ ਦਾ ਮੌਕਾ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਮਹਾਮਾਹਮ ਸਰੋਵਰ ਵਿਚ ਇਸ ਦਿਨ ਭਾਰਤ ਦੇ ਸਾਰੇ ਦਰਿਆ ਇਕੱਠੇ ਹੁੰਦੇ ਹਨ। ਸੋ ਇਸ ਖ਼ਾਸ ਮੌਕੇ ਉੱਤੇ ਇਸ ਸਰੋਵਰ ਵਿਚ ਇਸ਼ਨਾਨ ਕਰਨ ਦੀ ਮਹੱਤਾ ਭਾਰਤ ਦੀਆਂ ਸਾਰੀਆਂ ਨਦੀਆਂ ਵਿਚ ਇਸ਼ਨਾਨ ਜਿੰਨੀ ਮੰਨੀ ਜਾਂਦੀ ਹੈ।

**ਮਹਾਸ਼ਿਵਰਾਤਰੀ**

ਮਾਸੀ ਮਹੀਨੇ ਦੀ ਏਕਮ ਦੀ ਰਾਤ ਨੂੰ ਸ਼ਿਵ ਜੀ ਦੀ ਮਹਾਨ ਰਾਤ ਜਾਂ ਮਹਾਸ਼ਿਵਰਾਤਰੀ ਹੁੰਦੀ ਹੈ। ਇਹ ਰਾਤ ਸ਼ਿਵ ਜੀ ਦੇ ਪੁਜਾਰੀਆਂ ਲਈ ਬੜੀ ਪਵਿੱਤਰ ਤੇ ਪੁਨੀਤ ਹੁੰਦੀ ਹੈ। ਕਥਾ ਇਹ ਹੈ ਕਿ ਇਸ ਦਿਨ ਸ਼ਿਵ ਜੀ ਨੇ ਦੇਵਤਿਆਂ ਤੇ ਅਸੁਰਾਂ ਵੱਲੋਂ ਖੀਰ-ਸਾਗਰ ਨੂੰ ਰਿੜਕ ਕੇ ਅੰਮ੍ਰਿਤ ਕੱਢਣ ਸਮੇਂ ਨਿਕਲੇ ਜ਼ਹਿਰ ਨੂੰ ਪੀ ਲਿਆ ਸੀ ਤੇ ਇਸ ਤਰ੍ਹਾਂ ਸਾਰੇ ਬ੍ਰਹਿਮੰਡ ਨੂੰ ਨਸ਼ਟ ਹੋਣ ਤੋਂ ਬਚਾ ਲਿਆ ਸੀ।

ਉਸ ਰਾਤ ਸ਼ਿਵ ਜੀ ਦੀ ਹੋਈ ਪੂਜਾ ਨੂੰ ਹਰ ਸਾਲ ਦੁਹਰਾਇਆ ਜਾਂਦਾ ਹੈ। ਇਕ ਹੋਰ ਕਥਾ ਇਹ ਹੈ ਕਿ ਮਹਾਪਰਲੋ ਵੇਲੇ ਬ੍ਰਹਿਮੰਡ ਉੱਤੇ ਸੰਪੂਰਨ ਹਨੇਰਾ ਛਾਇਆ ਹੋਇਆ ਸੀ ਤੇ ਮਾਤਾ ਪਾਰਵਤੀ ਨੇ ਜਗਤ ਨੂੰ ਸ਼ਿਵ-ਪੂਜਾ ਕਰਾ ਕੇ ਚਾਨਣ ਬਖ਼ਸ਼ਿਆ। ਕਿਹਾ ਜਾਂਦਾ ਹੈ ਕਿ ਲੋਕ ਇਸ ਵੇਲੇ ਪੂਜਾ ਦੀਆਂ ਜੋ ਰਸਮਾਂ ਕਰਦੇ ਹਨ, ਇਹ ਉਹੀ ਹਨ ਜੋ ਓਦੋਂ ਪਾਰਵਤੀ ਨੇ ਕੀਤੀਆਂ ਸਨ।

ਮਹਾਸ਼ਿਵਰਾਤਰੀ ਹਰ ਸ਼ਿਵਾਲੇ ਵਿਚ ਮਨਾਈ ਜਾਂਦੀ ਹੈ ਤੇ ਹਰ ਸ਼ਿਵ ਜੀ ਦਾ ਪੁਜਾਰੀ ਹਿੰਦੂ ਪਰਿਵਾਰ ਇਸ ਨੂੰ ਮਨਾਉਂਦਾ ਹੈ। ਲੋਕ ਜਗਰਾਤਾ ਕੱਟਦੇ ਹਨ ਤੇ ਸਾਰੀ-ਸਾਰੀ ਰਾਤ 'ਓਮ ਨਮਹ ਸ਼ਿਵਾਇ' ਮੰਤਰ ਦਾ ਉੱਚਾਰਣ ਕਰਦੇ ਜਾਂ ਸ਼ਿਵ ਦੀ ਉਸਤਤ ਦੇ ਭਜਨ ਗਾਉਂਦੇ ਰਹਿੰਦੇ ਹਨ। ਇਹ ਲੋਕ ਅਗਲੇ ਦਿਨ ਨਹਾ ਕੇ ਤੇ ਸ਼ਿਵਜੀ ਦੀ ਪੂਜਾ ਕਰ ਕੇ ਹੀ ਨਾਸ਼ਤਾ ਕਰਦੇ ਹਨ। ਸ਼ਿਵਾਲੇ ਇਸ ਮੌਕੇ ਉੱਤੇ ਖ਼ੂਬ ਸਜਾਏ ਜਾਂਦੇ ਹਨ ਤੇ ਦੀਪਮਾਲਾ ਕੀਤੀ ਜਾਂਦੀ ਹੈ। ਸ਼ਿਵ ਜੀ ਦੀ ਪੂਜਾ ਰਾਤ ਦੇ ਹਰ ਪਹਿਰ ਵਿਚ ਵੱਖ ਵੱਖ ਤਰੀਕੇ ਨਾਲ ਕੀਤੀ ਜਾਂਦੀ ਹੈ। ਇਨ੍ਹਾਂ ਤਿੰਨ-ਤਿੰਨ ਘੰਟਿਆਂ ਦੇ ਚਾਰ ਪਹਿਰਾਂ ਵਿਚ ਮੂਰਤੀ ਨੂੰ ਵਾਰੋ ਵਾਰੀ ਦੁੱਧ, ਦਹੀਂ, ਮੱਖਣ ਤੇ ਸ਼ਹਿਦ ਨਾਲ ਨੁਹਾਇਆ ਜਾਂਦਾ ਹੈ।

## ਪਾਂਗੁਨੀ ਉੱਤੀਰਮ

ਪਾਂਗੁਨੀ, ਅਖ਼ੀਰਲੇ ਤਮਿਲ ਮਹੀਨੇ ਵਿਚ, ਹਰ ਸਾਲ ਦੇਵੀਆਂ ਤੇ ਦੇਵਤਿਆਂ ਦੇ ਵਿਆਹ, ਮੰਦਰਾਂ ਵਿਚ ਹੁੰਦੇ ਹਨ।

ਇਸੇ ਮਹੀਨੇ ਵਿਚ ਭਗਵਾਨ ਮੁਰੁਗਨ ਸੁਬ੍ਰਹਮਣਯਮ ਦਾ ਉੱਤੀਰਮ ਉਤਸਵ ਪੂਰੇ ਦਸ ਦਿਨ ਮਨਾਇਆ ਜਾਂਦਾ ਹੈ। ਪੇਂਡੂ ਲੋਕਾਂ ਲਈ ਇਹ ਬੜੇ ਮਹਾਤਮ ਵਾਲਾ ਮੇਲਾ ਹੁੰਦਾ ਹੈ, ਕਿਉਂਕਿ ਇਹ ਵਿਹਲੇ ਦਿਨਾਂ ਵਿਚ ਆਉਂਦਾ ਹੈ। ਉਹ ਇਸ ਵਿਚ ਖੁੱਲ੍ਹ ਕੇ ਭਾਗ ਲੈਂਦੇ ਹਨ ਤੇ ਮੰਦਰਾਂ ਵਿਚ ਚੌਲਾਂ ਦਾ ਚੜ੍ਹਾਵਾ ਚਾੜ੍ਹਦੇ ਹਨ। ਅੰਤਲੇ ਦਿਨ ਸਵੇਰ ਵੇਲੇ 'ਵੇਲ' ਜਾਂ ਨੇਜ਼ੇ ਦਾ, ਜੋ ਭਗਵਾਨ ਸੁਬ੍ਰਹਮਣਯ ਦਾ ਮੁਖ ਹਥਿਆਰ ਹੈ, ਜਲੂਸ ਕੱਢਿਆ ਜਾਂਦਾ ਹੈ। ਉਸ ਨੂੰ ਨਦੀ ਦੇ ਕੰਢੇ ਲੈ ਜਾਂਦੇ ਹਨ ਤੇ ਓਥੇ ਸ਼ਰਧਾਲੂ ਚੜ੍ਹਾਵੇ ਚਾੜ੍ਹਦੇ ਹਨ। ਦੇਵਤੇ ਦੀ ਮੂਰਤੀ ਦੇ ਕੋਲ ਖੜਾਵਾਂ ਦੀ ਇਕ ਜੋੜੀ, ਕਾਵੜੀ—ਟੱਲੀਆਂ ਤੇ ਹੋਰ ਸਜਾਵਟੀ ਸਮਾਨ ਨਾਲ ਸਜਾਇਆ ਇਕ ਪਾਲਕੀ-ਨੁਮਾ ਵਾਹਨ — ਤੇ ਇਕ ਡੰਡਾ, ਜਿਸ ਨੂੰ 'ਇਦੰਬਨ ਤਾੜਿ' ਕਹਿੰਦੇ ਹਨ, ਵੀ ਪੂਜੇ ਜਾਂਦੇ ਹਨ।

ਪਾਂਗੁਨੀ ਉੱਤੀਰਮ ਤੋਂ ਅਗਲੇ ਦਿਨ 'ਇਦੰਬਨ' ਮੇਲਾ ਮਨਾਇਆ ਜਾਂਦਾ ਹੈ। ਇਸ ਦਿਨ ਭਗਵਾਨ ਸੁਬ੍ਰਹਮਣਯ ਦੇ ਇਕ ਸਾਮੰਤ, ਇਦੰਬਨ ਦੀ ਪੂਜਾ ਕੀਤੀ ਜਾਂਦੀ ਹੈ ਤੇ ਚੜ੍ਹਾਵੇ ਚਾੜ੍ਹੇ ਜਾਂਦੇ ਹਨ। ਪੂਜਾ ਵੇਲੇ ਇਹ ਮੰਨਿਆ ਜਾਂਦਾ ਹੈ ਕਿ ਦੇਵਤੇ ਦੀ ਰੂਹ ਭਗਤਾਂ ਦਿਆਂ ਸਰੀਰ ਵਿਚ ਦਾਖ਼ਲ ਹੋ ਜਾਂਦੀ ਹੈ। ਉਹ ਭਗਤ ਖੇਡਣ ਲੱਗ ਪੈਂਦੇ ਹਨ। ਕਦੀ ਉਹ ਆਪਣੇ ਆਪ ਨੂੰ 'ਇਦੰਬਨ ਤਾੜਿ' ਨਾਲ ਮਾਰਨਾ ਸ਼ੁਰੂ ਕਰ ਦੇਂਦੇ ਹਨ ਤੇ ਕਦੀ ਭਵਿੱਸ਼-ਬਾਣੀਆਂ ਕਰਨ ਲੱਗ ਪੈਂਦੇ ਹਨ, ਜਿਨ੍ਹਾਂ ਨੂੰ ਸਮਝਣਾ ਕਾਫ਼ੀ ਔਖਾ ਹੁੰਦਾ ਹੈ। ਮੰਨਿਆ ਜਾਂਦਾ ਹੈ ਕਿ ਇਨ੍ਹਾਂ ਰਾਹੀਂ ਇਦੰਬਨ ਇਹ ਭਵਿੱਖ-ਬਾਣੀਆਂ ਆਪ ਕਰਦਾ ਹੈ।

## ਕ੍ਰਿਸ਼ਨ ਜਯੰਤੀ (ਸ੍ਰੀ ਜਯੰਤੀ)

ਇਹ ਵਿਸ਼ਨੂ ਦੇ ਮੰਦਰਾਂ ਵਿਚ ਪ੍ਰਾਰਥਨਾਵਾਂ ਕਰਨ ਤੇ ਭਜਨ ਗਾਉਣ ਦਾ ਮੇਲਾ ਹੈ ਤੇ ਇਸ ਦਾ ਸੰਬੰਧ ਵਿਸ਼ਨੂ ਦੇ ਕ੍ਰਿਸ਼ਨ ਅਵਤਾਰ ਨਾਲ ਹੈ। ਦਸਵੇਂ ਦਿਨ ਕ੍ਰਿਸ਼ਨ ਦੇ ਜਨਮ ਦਾ ਉਤਸਵ ਬਹੁਤ ਉਚੇਚ ਨਾਲ ਮਨਾਇਆ ਜਾਂਦਾ ਹੈ। ਲੱਸੀ ਦੀ ਇਕ ਚਾਟੀ ਦਾ ਮੂੰਹ ਇਕ ਪੀਲੇ ਕੱਪੜੇ ਨਾਲ ਬੰਨ੍ਹ ਕੇ ਉਸ ਨੂੰ ਇਕ ਵੰਝ ਨਾਲ ਲਟਕਾ ਦਿੱਤਾ ਜਾਂਦਾ ਹੈ। ਇਕ ਪਹੀਏ ਨਾਲ ਇਸ ਚਾਟੀ ਨੂੰ ਉੱਪਰ ਹੇਠਾਂ ਕੀਤਾ ਜਾ ਸਕਦਾ ਹੈ। ਇਸ ਦੀ ਰੱਸੀ ਦੂਰ ਖੜੇ ਇਕ ਆਦਮੀ ਦੇ ਹੱਥ ਵਿਚ ਹੁੰਦੀ ਹੈ। ਮੁੰਡਿਆਂ ਨੂੰ ਇਕ ਇਕ ਸੋਟੀ ਫੜਾਈ ਜਾਂਦੀ ਹੈ, ਜਿਸ ਨਾਲ ਉਨ੍ਹਾਂ ਨੇ ਇਹ ਚਾਟੀ ਤੋੜਨੀ ਹੁੰਦੀ ਹੈ। ਉਹ ਤੋੜਨ ਦਾ ਜਤਨ ਕਰਦੇ ਹਨ, ਪਰ ਚਾਟੀ ਉੱਪਰ ਖਿੱਚ ਲਈ ਜਾਂਦੀ ਹੈ। ਦਰਸ਼ਕ ਮੁਕਾਬਲੇ ਵਿਚ ਹਿੱਸਾ ਲੈਣ ਵਾਲੇ ਗੱਭਰੂਆਂ ਉੱਤੇ ਰੰਗ-ਬਰੰਗੇ ਪਾਣੀਆਂ ਦਾ ਛਿੜਕਾ ਕਰਦੇ ਹਨ। ਇਹ ਗੱਭਰੂ, ਕ੍ਰਿਸ਼ਨ-ਲੀਲ੍ਹਾ ਵਾਲੇ ਕੱਪੜੇ ਪਾ ਕੇ ਆਉਂਦੇ ਹਨ। ਜੇਤੂ ਜਾਂ ਤਾਂ ਬਹੁਤ ਉੱਚੀ ਛਾਲ ਮਾਰਦਾ ਹੈ ਤੇ ਜਾਂ ਉਸ ਵੇਲੇ ਛੂਹਲੀ ਸੱਟ ਮਾਰ ਲੈਂਦਾ ਹੈ, ਜਦੋਂ ਚਾਟੀ ਨੂੰ ਉੱਚਾ-ਨੀਵਾਂ ਕਰਨ ਵਾਲਾ ਕਰਮਚਾਰੀ ਕੁੱਝ ਅਵੇਸਲਾ ਹੋ ਜਾਂਦਾ ਹੈ।

## ਕੰਬਮ ਉਤਸਵ

ਅਨੇਕ ਪਿੰਡਾਂ ਵਿਚ ਕੰਬਮ ਜਾਂ ਥੰਮ੍ਹਾਂ ਦਾ ਮੇਲਾ ਮਨਾਇਆ ਜਾਂਦਾ ਹੈ। ਇਹ ਕਿਸੇ ਮੰਗਲਵਾਰ ਨੂੰ ਅਲਰੀ ਦਾ ਫੁੱਲ, ਅੱਯਨਾਰ ਦੇਵਤੇ ਨੂੰ ਭੇਟ ਕਰਨ ਨਾਲ ਆਰੰਭ ਹੁੰਦਾ ਹੈ। ਇਸੇ ਦਿਨ ਅਗਲੇ ਹਫ਼ਤੇ ਇਕ ਨਿੰਮ ਦੀਆਂ ਤਿੰਨ ਟਾਹਣੀਆਂ ਵਾਲੀ ਸ਼ਾਖ਼ ਮੰਦਰ ਦੇ ਸਾਹਮਣੇ ਗੱਡ ਦਿੱਤੀ ਜਾਂਦੀ ਹੈ। ਇਉਂ ਸਮਝਿਆ ਜਾਂਦਾ ਹੈ ਕਿ ਝੰਡਾ ਗੱਡ ਦਿੱਤਾ ਗਿਆ ਹੈ। ਇਸ ਦੇ ਨਾਲ ਮੇਲਾ, ਰਸਮੀ ਤੌਰ ਉੱਤੇ, ਸ਼ੁਰੂ ਹੋ ਜਾਂਦਾ ਹੈ ਤੇ ਮੇਲੇ ਦੇ ਮੁੱਕਣ ਤਕ ਕੋਈ ਬੰਦਾ ਪਿੰਡੋਂ ਬਾਹਰ ਨਹੀਂ ਜਾ ਸਕਦਾ। ਸਾਰਾ ਹਫ਼ਤਾ ਆਦਮੀ ਇਸ ਕੰਬਮ (ਥੰਮ੍ਹ) ਦੇ ਦੁਆਲੇ ਹਰ ਸ਼ਾਮ ਨੱਚਦੇ ਰਹਿੰਦੇ ਹਨ।

ਅਗਲੇ ਮੰਗਲਵਾਰ, ਮੰਦਰ ਦੇ ਵਿਹੜੇ ਵਿਚ ਚੌਲ ਪਕਾਏ ਜਾਂਦੇ ਹਨ। ਬੁੱਧਵਾਰ ਵਾਲੇ ਦਿਨ ਗਲੀਆਂ ਵਿਚ ਰਥ ਖਿੱਚਿਆ ਜਾਂਦਾ ਹੈ। ਇਕ ਛੋਟੇ ਜਿਹੇ ਮੇਮਣੇ ਦੀ ਆਹੂਤੀ, ਰਥ ਦੇ ਪਹੀਏ ਦੇ ਥੱਲੇ ਉਸ ਦੀ ਗਿੱਚੀ ਰੱਖ ਕੇ, ਦਿੱਤੀ ਜਾਂਦੀ ਹੈ। ਇਹ ਰਸਮ ਹਰ ਗਲੀ ਦੇ ਸਿਰੇ ਉੱਤੇ ਕੀਤੀ ਜਾਂਦੀ ਹੈ। ਇਸ ਤਰ੍ਹਾਂ ਕੁਰਬਾਨ ਕੀਤੇ ਮੇਮਣੇ ਧੋਬੀਆਂ ਨੂੰ ਦੇ ਦਿੱਤੇ ਜਾਂਦੇ ਹਨ, ਕਿਉਂਕਿ ਉਹ ਰਥ ਨੂੰ ਸਜਾਉਣ ਦੇ ਜ਼ਿੰਮੇਵਾਰ ਹੁੰਦੇ ਹਨ। ਵੀਰਵਾਰ ਨੂੰ ਵੀਹ-ਪੱਚੀ ਲੋਕ, ਆਪਣੇ ਪਿੰਡੇ ਵਿਚ ਸੂਈਆਂ ਤੇ ਕਿੱਲ-ਕਾਂਟੇ ਖੋਭਦੇ, ਇਕ ਜਲੂਸ ਦੀ ਸ਼ਕਲ ਵਿਚ ਬਾਹਰ ਨਿਕਲਦੇ ਹਨ। ਤੀਵੀਆਂ 'ਮਾਈਲੱਕੂ' ਨਾਮੀ ਦੀਵੇ ਬਾਲਦੀਆਂ ਹਨ ਜੋ ਮਿੱਠੇ ਚੌਲਾਂ ਦੇ ਆਟੇ ਦੇ ਗੋਲੇ ਤੋਂ ਬਣਿਆ ਹੁੰਦਾ ਹੈ ਤੇ ਜਿਸ ਵਿਚ ਘਿਉ ਪਾ ਕੇ ਬੱਤੀ ਬਾਲੀ ਹੁੰਦੀ ਹੈ। ਹਰ ਤੀਵੀਂ ਅਲਰੀ ਦੇ ਫੁੱਲਾਂ ਨਾਲ ਸਜੀ ਇਕ ਪਲੇਟ ਵਿਚ ਇਹ ਦੀਵੇ ਬਾਲ ਕੇ ਨਾਲ ਤੁਰਦੀ ਹੈ। ਰਾਤ ਨੂੰ ਇਹ ਇਕ ਬੜੀ ਸੁੰਦਰ ਪਾਲਕੀ ਵਿਚ ਦੇਵਤੇ ਦੀ ਮੂਰਤੀ ਟਿਕਾ ਕੇ ਗਲੀਆਂ ਵਿਚ ਘੁਮਾਈ ਜਾਂਦੀ ਹੈ। ਆਤਿਸ਼ਬਾਜ਼ੀ ਇਸ ਸਾਰੇ ਨਜ਼ਾਰੇ ਨੂੰ ਬਹੁਤ ਦਿਲਫ਼ਰੇਬ ਬਣਾ ਦੇਂਦੀ ਹੈ। ਸ਼ੁੱਕਰਵਾਰ ਵਾਲੇ ਦਿਨ ਇਹ ਮੇਲਾ ਮੁੱਕ ਜਾਂਦਾ ਹੈ। ਮੰਦਰ ਦੇ ਸਾਹਮਣੇ ਗੱਡਿਆ ਕੰਬਮ ਪੁੱਟ ਦਿੱਤਾ ਜਾਂਦਾ ਹੈ ਤੇ ਬੜੇ ਢੋਲ-ਢਮੱਕੇ ਨਾਲ ਗਲੀਆਂ ਵਿੱਚੋਂ ਲੰਘਾ ਕੇ ਕਿਸੇ ਖੂਹ ਵਿਚ ਸੁੱਟ ਦਿੱਤਾ ਜਾਂਦਾ ਹੈ। ਇਸ ਜਲੂਸ ਵਿਚ ਲੋਕ ਇਕ ਦੂਜੇ ਉੱਤੇ ਹਲਦੀ ਵਾਲਾ ਪੀਲਾ ਪਾਣੀ ਛਿੜਕਦੇ ਹਨ। ਔਰਤਾਂ ਆਪਣੇ ਹੱਥ ਉੱਤੇ ਮਾਵੀਲੱਕੂ ਟਿਕਾ ਕੇ ਦੇਵਤੇ ਦੀ ਭੇਟਾ ਕਰਨ ਲਈ ਮੰਦਰਾਂ ਵਿਚ ਜਾਂਦੀਆਂ ਹਨ।

ਅੱਠਵੇਂ ਦਿਨ ਪਾਂਡਰਮ (ਪੁਜਾਰੀ) ਵਰਤ ਰੱਖਦਾ ਹੈ। ਵਰਤ ਰਖਣ ਤੋਂ ਪਹਿਲਾਂ ਉਸ ਨੂੰ ਇਕ ਜਲੂਸ ਦੀ ਸ਼ਕਲ ਵਿਚ ਕਿਸੇ ਖੂਹ ਉੱਤੇ ਲਿਜਾਇਆ ਜਾਂਦਾ ਹੈ। ਉਸ ਨੇ ਆਪਣੇ ਸਿਰ ਉੱਤੇ ਇਕ ਨਵਾਂ ਘੜਾ (ਕੁੰਭਮ) ਚੁੱਕਿਆ ਹੁੰਦਾ ਹੈ, ਜਿਸ ਵਿਚ ਨਿੰਮ ਦੇ ਫੁੱਲ ਤੇ ਪੱਤੇ ਭਰੇ ਹੁੰਦੇ ਹਨ। ਇਸ਼ਨਾਨ ਉਪਰੰਤ ਇਕ ਬ੍ਰਾਹਮਣ ਪੁਜਾਰੀ ਉਸ ਦੀ ਕਲਾਈ ਦੁਆਲੇ ਤਵੀਤ ਬੰਨ੍ਹਦਾ ਹੈ। ਇਹ ਪੁਜਾਰੀ ਅਗਲੇ ਤਿੰਨ ਦਿਨ ਮੰਦਰ ਵਿਚ ਕੱਟਦਾ ਹੈ।

ਨੌਵੇਂ ਦਿਨ ਸਾਰੇ ਰਲ ਕੇ ਦੇਵਤੇ ਦੀ ਸੇਵਾ ਵਿਚ ਪੋਂਗਲ ਦਾ ਚੜ੍ਹਾਵਾ ਚਾੜ੍ਹਦੇ ਹਨ। ਢੋਲ ਵਜਾ ਕੇ ਸਾਰੇ ਪਿੰਡ ਨੂੰ ਇਸ ਰਸਮ ਦਾ ਸਮਾਂ ਦੱਸ ਦਿੱਤਾ ਜਾਂਦਾ ਹੈ। ਜਿਹੜੇ ਘਰਾਂ ਨੇ ਪੋਂਗਲ ਤਿਆਰ ਕਰਨ ਦੀ ਸੇਵਾ ਪਰਵਾਨ ਕੀਤੀ ਹੁੰਦੀ ਹੈ, ਉਨ੍ਹਾਂ ਨੂੰ ਇਕ ਜਲੂਸ ਦੀ ਸ਼ਕਲ ਵਿਚ ਪਿੰਡ ਦੀ ਸੱਥ ਵਿਚ ਲਿਜਾਇਆ ਜਾਂਦਾ ਹੈ, ਜਿੱਥੇ ਉਹ ਵੱਖ-ਵੱਖ ਚੁੱਲ੍ਹਿਆਂ ਉੱਤੇ

ਪੋਂਗਲ ਬਣਾਉਂਦੇ ਹਨ। ਦੇਵਤੇ ਦੇ ਭੋਗ ਪਿੱਛੋਂ ਇਹ ਚੌਲ ਹਾਜ਼ਰ ਲੋਕਾਂ ਵਿਚ 'ਪ੍ਰਸਾਦਮ' ਵਜੋਂ ਵਰਤਾ ਦਿੱਤੇ ਜਾਂਦੇ ਹਨ।

ਦਸਵੇਂ ਦਿਨ ਭਾਵੀਲੱਕੂ ਦਾ ਦੀਪਦਾਨ ਦੋਹਰਾਇਆ ਜਾਂਦਾ ਹੈ ਤੇ ਜਲੂਸ ਦੇ ਅੰਤ ਵਿਚ 'ਕੁੰਭਮ' ਨੂੰ ਖੂਹ ਵਿਚ ਵਿਸਰਜਿਤ ਕਰ ਦਿੱਤਾ ਜਾਂਦਾ ਹੈ। ਵਰਤ ਵਾਲਾ ਪਾਂਡਰਮ ਆਪਣੀ ਕਲਾਈ ਦੁਆਲੇ ਬੰਨ੍ਹੇ ਤਵੀਤ ਨੂੰ ਲਾਹ ਕੇ ਖੂਹ ਵਿਚ ਵਗਾਹ ਮਾਰਦਾ ਹੈ। ਰਾਤ ਵੇਲੇ ਨਾਟਕ (ਤੇਰੂੱਕੂਤੂ) ਜਾਂ ਨਾਚ ਦਾ ਪ੍ਰਬੰਧ ਹੁੰਦਾ ਹੈ।

ਇਕ ਹੋਰ ਭਾਰਾ ਮੇਲਾ 'ਮਦੁਰਈ ਵੀਰਨ' ਹੈ। ਇਸ ਮੇਲੇ ਵਿਚ ਵੀ ਡੰਗਰਾਂ ਦੀ ਬਲੀ ਦਿੱਤੀ ਜਾਂਦੀ ਹੈ।

**ਮੋਨਤੀਯਾਨ ਮੇਲਾ**

ਇਹ ਮੇਲਾ ਮਦੁਰਈ ਦੇ ਨੇੜੇ ਤਿਰੂਵਲਵਯਨੱਲੂਰ ਵਿਚ ਆਦਿ ਮਹੀਨੇ ਵਿਚ ਮਨਾਇਆ ਜਾਂਦਾ ਹੈ। ਕਿਉਂਕਿ ਇਹ ਖ਼ਾਸਾ ਵੱਡਾ ਮੇਲਾ ਹੈ, ਇਸ ਲਈ ਅਸੀਂ ਇਸ ਦਾ ਕੁੱਝ ਵੇਰਵਾ ਏਥੇ ਦੇ ਦੇਣਾ ਚਾਹੁੰਦੇ ਹਾਂ।

ਇਹ ਮੇਲਾ ਓਦੋਂ ਹੀ ਸ਼ੁਰੂ ਹੁੰਦਾ ਹੈ, ਜਦੋਂ ਦੇਵਤੇ ਦੀ ਆਗਿਆ ਹੋਵੇ ਤੇ ਇਹ ਆਗਿਆ ਮਿਲੀ ਸਮਝੀ ਜਾਂਦੀ ਹੈ, ਜੇ ਕੋਹੜ-ਕਿਰਲੀ ਇਕ ਖ਼ਾਸ ਦਿਸ਼ਾ ਜਾਂ ਅਸਥਾਨ ਵਿਚ, ਜਿਵੇਂ ਅੰਬ ਜਾਂ ਨਾਰੀਅਲ ਦੇ ਰੁੱਖ ਉੱਤੇ, ਚਿਚਿਆ ਦੇਵੇ। ਜਿੰਨੀ ਦੇਰ ਕੋਹੜ-ਕਿਰਲੀ ਚਿਚਿਆਂਦੀ ਰਹਿੰਦੀ ਹੈ ਪ੍ਰਾਰਥਨਾ ਜਾਰੀ ਰਹਿੰਦੀ ਹੈ। ਚਿਚਿਆਉਣ ਦੀ ਆਵਾਜ਼ ਸੁਣ ਕੇ ਕੋਈ ਨਾ ਕੋਈ ਭਗਤ ਖੇਡਣਾ ਸ਼ੁਰੂ ਕਰ ਦੇਂਦਾ ਹੈ ਤੇ ਉਹ ਮੇਲਾ ਮਨਾਉਣ ਦੀ ਵਿਧੀ ਬਾਰੇ ਹਿਦਾਇਤਾਂ ਜਾਰੀ ਕਰਨ ਲੱਗ ਪੈਂਦਾ ਹੈ। ਪਰਾਲੀ ਦੀਆਂ ਰੱਸੀਆਂ ਨਾਲ ਨਿੰਮ ਦੇ ਪੱਤੇ ਬੰਨ੍ਹ ਕੇ ਗਲੀਆਂ ਸਜਾਈਆਂ ਜਾਂਦੀਆਂ ਹਨ। ਉਸ ਦਿਨ ਅੱਯਨਾਰ ਮੰਦਰ ਦਾ ਪੁਜਾਰੀ ਮੰਦਰ ਦੇ ਸਰੋਵਰ ਵਿੱਚੋਂ ਕੁੱਝ ਗਿੱਲੀ ਮਿੱਟੀ ਲੈ ਕੇ ਘੋੜਿਆਂ ਦੀ ਸ਼ਕਲ ਦੇ ਖਿਡੌਣੇ ਦੇਵਤੇ ਦੀ ਭੇਟ ਕਰਨ ਲਈ ਬਣਾਉਂਦਾ ਹੈ। ਉਸ ਨੂੰ ਮਿੱਟੀ ਦੇ ਘੋੜੇ ਤਿਆਰ ਕਰਨ ਲਈ ਕੁੱਝ ਦੱਛਣਾ ਵੀ ਦਿੱਤੀ ਜਾਂਦੀ ਹੈ।

ਇਹ ਘੋੜੇ ਅੱਯਨਾਰ ਮੰਦਰ ਵਿਚ ਇਕ ਜਲੂਸ ਦੀ ਸ਼ਕਲ ਵਿਚ ਲਿਜਾਣ ਤੋਂ ਪਹਿਲਾਂ ਇਕ ਪਹਿਲਾਂ ਤੋਂ ਬੱਝੇ ਹੋਏ ਢੰਗ ਨਾਲ, ਪਿੰਡ ਦੇ ਦੇਵਤੇ ਮੋਨਤੀਯਨ ਦੇ ਸਾਹਮਣੇ ਲਿਜਾਏ ਜਾਂਦੇ ਹਨ। ਏਥੋਂ ਅੱਗੇ ਉਨ੍ਹਾਂ ਦਾ ਸਫ਼ਰ ਰੱਥ ਉੱਤੇ ਸ਼ੁਰੂ ਹੋ ਜਾਂਦਾ ਹੈ। ਸੋਨਾਚਾਮੀ ਦੇ ਮੰਦਰ ਤੋਂ ਰੰਗ-ਬਰੰਗੇ ਕੱਪੜੇ ਪਾਈ ਚੱਕੀਲਿਯਨਾਂ ਦਾ ਦਸਤਾ ਇਕ ਜਲੂਸ ਦੀ ਸ਼ਕਲ ਵਿਚ ਮੋਨਤੀਯਨ ਮੰਦਰ ਕੋਲ ਆ ਕੇ ਵੱਡੇ ਜਲੂਸ ਵਿਚ ਸ਼ਾਮਿਲ ਹੁੰਦਾ ਹੈ। ਉਹ ਨਾਰੀਅਲ ਦੇ ਪੱਤਿਆਂ ਦੀ ਬਣੀ ਟੋਕਰੀ ਵਿਚ ਕੁੱਝ ਧਾਈਂ, ਇਕ ਚਾਕੂ ਤੇ ਇਕ ਬਾਂਸ ਦਾ ਟੋਟਾ ਪਾ ਕੇ ਲਿਆਉਂਦੇ ਹਨ। ਮੋਨਤੀਯਨ ਮੰਦਰ ਵਿਚ ਚੱਕੀਲਿਯਨ ਪੁਜਾਰੀ ਘੋੜੇ ਵਰਗੇ ਖਿਡੌਣੇ ਦੇ ਚਰਨਾਂ ਵਿਚ ਧਾਨ ਟਿਕਾ ਕੇ ਇਕ ਕੁੱਕੜ ਝਟਕਾਉਂਦਾ ਹੈ ਤੇ ਉਸ ਦੀ ਰੱਤ ਘੋੜੇ ਦੇ ਖਿਡੌਣੇ ਦੀਆਂ ਅੱਖਾਂ ਉੱਤੇ ਮਲਦਾ ਹੈ। ਇਉਂ ਕਰਦਿਆਂ ਉਸ ਦੀਆਂ ਅੱਖਾਂ ਇਕ ਚਿੱਟੀ ਪੱਟੀ ਨਾਲ ਬੰਨ੍ਹੀਆਂ ਹੁੰਦੀਆਂ ਹਨ। ਫੇਰ, ਇਨ੍ਹਾਂ ਘੋੜ-ਖਿਡੌਣਿਆਂ ਨੂੰ ਇਕ ਜਲੂਸ ਦੀ ਸ਼ਕਲ ਵਿਚ ਅੱਯਨਾਰ ਮੰਦਰ ਵੱਲ ਲੈ ਜਾਂਦੇ ਹਨ। ਇਸ ਜਲੂਸ ਦੀ ਅਗਵਾਈ ਨਵੇਂ ਘੜੇ ਸਿਰ ਤੇ ਚੁੱਕੀ

ਕਨੱਕਨ ਪਰਿਵਾਰ ਦੀਆਂ ਕੰਨਿਆਵਾਂ ਕਰਦੀਆਂ ਹਨ। ਅੱਯਨਾਰ ਮੰਦਰ ਵਿਚ ਅੱਯਨਾਰ ਦੇਵਤੇ ਦੀ ਪੂਜਾ ਹੁੰਦੀ ਹੈ ਤੇ ਪਕਾਇਆ ਹੋਇਆ ਖਾਣਾ ਭੇਟ ਕੀਤਾ ਜਾਂਦਾ ਹੈ ਅਤੇ ਬਲੀਆਂ ਚਾੜ੍ਹੀਆ ਜਾਂਦੀਆਂ ਹਨ।

ਚੌਥੇ ਤੇ ਅਖ਼ੀਰਲੇ ਦਿਨ ਬੈਲ ਫੜਨ ਦਾ ਮੇਲਾ ਹੁੰਦਾ ਹੈ। ਬੈਲਾਂ ਨੂੰ ਬੰਨ੍ਹਣ ਲਈ ਪੱਲਨ ਲੋਕ ਪਰਾਲੀ ਤੇ ਨਾਰੀਅਲ ਦੀਆਂ ਰੱਸੀਆਂ ਬਣਾਉਂਦੇ ਹਨ। ਜਦੋਂ ਰੱਸੀ (ਵਡਮ) ਬਣ ਜਾਂਦੀ ਹੈ ਤਾਂ ਪੱਲਨਾਂ ਦੇ ਦੇਵਤੇ ਕਨੀਯਾਲਨ ਦੇ ਸਾਹਮਣੇ ਰੱਖੀ ਜਾਂਦੀ ਹੈ। ਪੱਲਨ ਪੁਜਾਰੀ ਕੁੱਝ ਧਾਰਮਿਕ ਰੀਤਾਂ ਦੇ ਪਿੱਛੋਂ ਖੇਡਣ ਲੱਗ ਪੈਂਦਾ ਹੈ ਤੇ ਰੱਸੀ ਪੱਲਨਾਂ ਨੂੰ ਫੜਾ ਦੇਂਦਾ ਹੈ। ਇਹ ਰੱਸੀ ਇਕ ਜਲੂਸ ਦੀ ਸ਼ਕਲ ਵਿਚ ਮੋਨਤੀਯਨ ਮੰਦਰ ਵੱਲ ਲਿਜਾਈ ਜਾਂਦੀ ਹੈ, ਜਿੱਥੇ ਉਸ ਨੂੰ ਦੇਵਤੇ ਦੇ ਆਸ਼ੀਰਵਾਦ ਨਾਲ ਪਵਿੱਤਰ ਕੀਤਾ ਜਾਂਦਾ ਹੈ। ਇਸ ਰੱਸੀ ਦਾ ਇਕ ਸਿਰਾ ਇਕ ਬਾਂਸ ਨਾਲ ਬੰਨ੍ਹ ਦਿੱਤਾ ਜਾਂਦਾ ਹੈ, ਜੋ ਧਰਤੀ ਵਿਚ ਡੂੰਘਾ ਗੱਡਿਆ ਹੁੰਦਾ ਹੈ। ਚਾਰ ਬੰਦੇ ਉਰਲੇ ਸਿਰੇ ਨੂੰ ਕੱਸ ਕੇ ਫੜੀ ਰੱਖਦੇ ਹਨ, ਜਦ ਕਿ ਦੂਜਾ ਸਿਰਾ ਬੈਲ ਦੀ ਗਿੱਚੀ ਦੁਆਲੇ ਬੰਨ੍ਹਿਆ ਜਾਂਦਾ ਹੈ। ਇਸ ਬੈਲ ਨੂੰ ਹਾਰਾਂ, ਇਕ ਅੱਧੇ ਸਿੱਕੇ ਤੇ ਖਾਣ ਦੀਆਂ ਚੀਜ਼ਾਂ ਨਾਲ, ਜੋ ਇਸ ਦੀ ਗਿੱਚੀ ਦੁਆਲੇ ਬੰਨ੍ਹੀਆਂ ਹੁੰਦੀਆਂ ਹਨ, ਸਜਾਇਆ ਜਾਂਦਾ ਹੈ। ਫੇਰ ਲੋਕ ਬੈਲ ਨੂੰ ਸ਼ਿਸ਼ਕਾਰਦੇ ਹਨ। ਉਹ ਵਿਚਾਰਾ ਘਬਰਾ ਕੇ ਬਾਂਸ ਦੁਆਲੇ ਭੱਜਦਾ ਹੈ ਤੇ ਅਖ਼ੀਰ ਥੱਕ ਜਾਂਦਾ ਹੈ। ਇਸ ਤਮਾਸ਼ੇ ਵਿਚ ਭਾਗ ਲੈਣ ਲਈ ਲਿਆਂਦੇ ਹੋਏ ਬੈਲਾਂ ਵਿੱਚੋਂ ਪਹਿਲਾ ਹਮੇਸ਼ਾ ਇਕ ਮੁਸਲਮਾਨ ਦਾ ਬੈਲ ਹੁੰਦਾ ਹੈ। ਇਸ ਬੈਲ-ਖੇਡ ਦੇ ਬਾਅਦ ਪਿੰਡ ਦੇ ਦੇਵਤੇ ਲਈ ਇਕ ਰੱਤ-ਡੋਲ੍ਹਵੀਂ ਬਲੀ ਚੜ੍ਹਾਈ ਜਾਂਦੀ ਹੈ ਤੇ ਮੇਲੇ ਦਾ ਅੰਤ ਹੋ ਜਾਂਦਾ ਹੈ।

### ਨਾਡਪਵਈ ਮੇਲਾ

'ਨਾਡਵਾਵੀਂ', ਨਾਡਪਵਈ ਦਾ ਵਿਗੜਿਆ ਰੂਪ ਹੈ। 'ਵਾਵੀਂ' ਦਾ ਅਰਥ ਹੈ 'ਖੂਹ'।

ਮਦਰਾਸ ਦੇ ਵਪਾਰੀ ਕਾਂਚੀਪੁਰਮ ਵਿਚ ਇਸ ਮੇਲੇ ਦੇ ਮੌਕੇ 'ਤੇ ਪਹੁੰਚਦੇ ਹਨ ਤੇ ਆਪਣੀਆਂ ਮੰਨਤਾਂ ਪੂਰੀਆਂ ਕਰਦੇ ਅਤੇ ਮੇਲੇ ਦੇ ਦੌਰਾਨ ਖਾਣ-ਪੀਣ ਦੀਆਂ ਵਸਤਾਂ ਗ਼ਰੀਬ-ਗ਼ੁਰਬਿਆਂ ਵਿਚ ਵੰਡਦੇ ਹਨ।

ਅਪਰੈਲ-ਮਈ ਦੀ ਪੂਰਨਮਾਸ਼ੀ ਵਾਲੇ ਦਿਨ ਹੋਣ ਵਾਲਾ ਇਹ ਇਕ ਬੜਾ ਵੱਡਾ ਸਥਾਨਕ ਮੇਲਾ ਹੈ। ਇਸ ਦਾ ਆਰੰਭ ਕੋਡੀ ਕੱਨੀਕਦਾਨਮ ਤਾਤਾਚਾਰਿਯਰ ਨਾਂ ਦੇ ਬੰਦੇ ਵੱਲੋਂ ਵਰਦਰਾਜਪੇਰੂਮਲ ਮੰਦਰ ਲਈ ਪੈਸੇ ਇਕੱਠੇ ਕਰਨ ਨਾਲ ਹੋਇਆ ਸੀ। ਉਸ ਨੇ ਇਕ ਸਰੋਵਰ ਖੁਦਵਾਇਆ ਤੇ ਭਗਵਾਨ ਆਂਜਨੇਯ (ਹਨੂਮਾਨ) ਦੀ ਯਾਦ ਵਿਚ ਇਕ ਮੰਦਰ ਖੜਾ ਕਰਵਾਇਆ। ਹਨੂਮਾਨ ਨੇ ਉਸ ਨੂੰ ਡਾਕੂਆਂ ਤੋਂ ਬਚਾਇਆ ਸੀ। ਇਸ ਮੰਦਰ ਲਈ ਸ਼ੁਰੂ ਵਿਚ ਸਾਰਾ ਪੈਸਾ ਕਿਉਂਕਿ ਭਗਵਾਨ ਵਰਦਰਾਜਪੇਰੂਮਲ ਦੇ ਨਾਂ ਉੱਤੇ ਇਕੱਠਾ ਕੀਤਾ ਗਿਆ ਸੀ, ਇਸ ਲਈ ਇਸ ਦੇਵਤੇ ਦੇ ਭਗਤਾਂ ਵੱਲੋਂ ਫ਼ੈਸਲਾ ਕੀਤਾ ਗਿਆ ਕਿ ਉਸ ਨੂੰ ਉਸ ਦੇ 'ਜਨਮ-ਦਿਨ' ਉੱਤੇ ਅਸ਼ਯੰਗਾਰਕੁਲਮ ਲਿਜਾਇਆ ਜਾਏ। ਭਗਵਾਨ ਵਰਦਰਾਜ ਦਾ ਜਨਮ, ਯੱਗ ਦੀ ਅਗਨੀ ਵਿੱਚੋਂ ਹਸਤਮ ਉੱਤੇ ਹੋਇਆ ਸੀ। ਉਸ ਦੀ ਮੂਰਤੀ ਨਾਦਪਵਈ ਖ਼ੂਹ ਵਿਚ ਬਣੇ ਮੰਡਪਮ ਵਿਚ ਲਿਜਾਈ ਜਾਂਦੀ ਹੈ। ਇਹ ਖ਼ੂਹ ਆਪਣੀ ਉਸਾਰੀ-ਕਲਾ ਦੀ ਸ਼ਾਨ-ਸ਼ੌਕਤ ਕਰਕੇ ਵੇਖਣਜੋਗ ਹੁੰਦਾ ਹੈ, ਕਿਉਂਕਿ ਇਸ ਦੇ ਥੰਮ੍ਹਾਂ ਤੇ ਪਾਸਿਆਂ ਉੱਤੇ ਬਹੁਤ ਸੋਹਣੇ

ਚਿਤਰ ਉੱਕਰੇ ਹੋਏ ਹਨ। ਇਹ ਖੂਹ ਸੰਜੀਵਰਾਯ ਮੰਦਰ ਦੇ ਕਾਫ਼ੀ ਨੇੜੇ ਵਾਕਿਆ ਹੈ ਤੇ ਮੰਦਰ ਦੇ ਮੁਖ ਦੁਆਰ ਤੋਂ, ਬਜਰੀ ਵਾਲੇ ਰਸਤੇ ਰਾਹੀਂ, ਉਸ ਤਕ ਪਹੁੰਚਿਆ ਜਾ ਸਕਦਾ ਹੈ। ਮੇਲੇ ਦੇ ਦਿਨਾਂ ਵਿਚ ਖੂਹ ਭਰਿਆ ਹੁੰਦਾ ਹੈ ਤੇ ਪਾਣੀ ਪਹਿਲੀ ਪੌੜੀ ਤਕ ਚੜ੍ਹਿਆ ਹੁੰਦਾ ਹੈ। ਭਗਵਾਨ ਦੀ ਮੂਰਤੀ ਨੂੰ ਮੁਖ ਦੁਆਰ ਤੋਂ ਲਿਆ ਕੇ ਖੂਹ ਵਿਚ ਡੁਬਕੀ ਦਿਵਾ ਕੇ ਮੋੜ ਲਿਜਾਂਦੇ ਹਨ।

### ਕੋਡਾ ਮੇਲਾ

ਇਹ ਮੇਲਾ ਜਾਂ ਤਿਉਹਾਰ ਦੇਵੀ ਮਾਤਰੀ ਸ਼ਕਤੀ ਨੂੰ ਚੜ੍ਹਾਵੇ ਚਾੜ੍ਹਨ ਲਈ ਕੰਨਿਆ ਕੁਮਾਰੀ ਜ਼ਿਲੇ ਦੇ ਸਾਗਰ-ਕੰਢੇ ਵੱਸੇ ਇਕ ਪਿੰਡ ਮੰਡੱਕਡ ਵਿਚ ਭਗਵਤੀ ਅੱਮਾਨ ਦੇ ਸਨਮਾਨ ਵਿਚ ਮਨਾਇਆ ਜਾਂਦਾ ਹੈ। ਜਦੋਂ ਕਿਸੇ ਦਾ ਰੋਗ ਅਸਾਧ ਹੋ ਜਾਂਦਾ ਹੈ ਤਾਂ ਉਹ ਨਿਵਿਰਤੀ ਲਈ ਏਥੇ ਆ ਕੇ ਪ੍ਰਾਰਥਨਾ ਕਰਦਾ ਹੈ। ਦਵਾਈਆਂ ਨਾਲ ਕੋਈ ਵੀ ਫ਼ਰਕ ਨਾ ਪਵੇ ਤਾਂ ਏਥੇ ਪਹੁੰਚਣ ਪਿੱਛੋਂ ਕਰਾਮਾਤੀ ਸੁਧਾਰ ਪ੍ਰਤੀਤ ਹੋਣ ਲੱਗ ਪੈਂਦਾ ਹੈ। ਕੋਡਾ ਤਿਉਹਾਰ ਮਲਿਆਲੀ ਮਹੀਨੇ ਕੁੰਭਮ (ਫ਼ਰਵਰੀ-ਮਾਰਚ) ਦੇ ਅਖ਼ੀਰਲੇ ਮੰਗਲਵਾਰ ਵਾਲੇ ਦਿਨ ਹੁੰਦਾ ਹੈ। ਕੇਰਲ ਤੋਂ ਯਾਤਰੀ ਭਗਵਤੀ ਅੱਮਾਨ ਦੇ ਦਰਸ਼ਨਾਂ ਲਈ ਪੈਦਲ ਆਉਂਦੇ ਹਨ। ਚੜ੍ਹਾਵੇ ਵਿਚ ਚੌਲ, ਕਾਲੀਆਂ ਮਿਰਚਾਂ, ਗੁੜ, ਹਲਦੀ, ਗੁੱਡੀਆਂ, ਚਾਂਦੀ ਤੇ ਲੱਕੜ ਦੇ ਬਣੇ ਹੋਏ ਸਰੀਰਿਕ ਅੰਗਾਂ ਦੇ ਨਮੂਨੇ ਹੁੰਦੇ ਹਨ। ਅਖ਼ੀਰਲੇ ਦਿਨ ਅੱਧੀ ਰਾਤ ਵੇਲੇ, ਜਦੋਂ ਕੋਈ ਪੱਤਾ ਵੀ ਨਹੀਂ ਹਿੱਲ ਰਿਹਾ ਹੁੰਦਾ ਤੇ ਸਾਰੇ ਪਾਸੇ ਭਗਵਤੀ ਤੇ ਭੈਅ ਦਾ ਪ੍ਰਭਾਵ ਛਾਇਆ ਹੁੰਦਾ ਹੈ, ਪੁਜਾਰੀ ਓਡੁੱਕੂ ਨਾਂ ਦੀ ਤੰਤਰੀ ਪੂਜਾ ਕਰਦਾ ਹੈ। ਚੂਨਾ, ਹਲਦੀ ਤੇ ਕੁੱਝ ਹੋਰ ਚੀਜ਼ਾਂ ਪਾ ਕੇ ਬਣਾਇਆ ਹੋਇਆ ਜਲ, ਮਾਤਾ ਨੂੰ ਅਰਪਿਆ ਜਾਂਦਾ ਹੈ।

### ਕੁੰਭਅਭਿਸ਼ੇਕਮ

ਕੁੰਭਅਭਿਸ਼ੇਕਮ ਦੇ ਲਫ਼ਜ਼ੀ ਅਰਥ ਹਨ 'ਪਵਿੱਤਰ ਨਦੀਆਂ ਦੇ ਜਲ ਰਾਹੀਂ ਕਿਸੇ ਨਵੇਂ ਜਾਂ ਮੁੜ-ਉਸਾਰੇ ਮੰਦਰ ਦੇ 'ਵਿਮਾਨਮ' (ਗਰਭ-ਗ੍ਰਹਿ ਦੇ ਸ਼ਿਖਰਾਂ) ਤੇ 'ਰਾਯਗੋਪੁਰਮ' (ਬਾਹਰਲੇ ਸਿਖਰਾਂ) ਦੇ ਕਲਸਾਂ ਦਾ ਸਮਰਪਣ।' ਇਹ ਕਿਰਿਆ ਕਿਸੇ ਸ਼ੁਭ ਦਿਨ ਕੀਤੀ ਜਾਂਦੀ ਹੈ ਤੇ ਕਾਫ਼ੀ ਸਮਾਂ ਲੈਂਦੀ ਹੈ। ਇਸ ਦਾ ਆਰੰਭ ਯਾਗਸ਼ਾਲਾਵਾਂ ਦੀ ਉਸਾਰੀ ਤੇ ਅੰਤ ਮੰਡਲ-ਅਭਿਸ਼ੇਕਮ ਨਾਲ ਹੁੰਦਾ ਹੈ।

ਤਮਿਲਨਾਡੂ ਦੇ ਵੱਡੇ ਮੰਦਰਾਂ ਦੀ ਉਸਾਰੀ ਅਜਿਹੀ ਵਿਉਂਤ ਨਾਲ ਕੀਤੀ ਹੁੰਦੀ ਹੈ ਕਿ ਨਾ ਅੱਖ ਇੱਕੋ ਨਜ਼ਰ ਵਿਚ ਤੇ ਨਾ ਮਨ ਹੀ ਪਹਿਲੀ ਵਾਰੀ ਉਸ ਦੇ ਸਮੁੱਚ ਨੂੰ ਸਮਝ ਸਕਦਾ ਹੈ। ਦੂਰੋਂ, ਮੰਦਰ ਛੋਟੇ ਤੇ ਵੱਡੇ ਸ਼ਿਖਰਾਂ ਦਾ ਪੁੰਜ ਲਗਦਾ ਹੈ, ਪਰ ਜਦੋਂ ਨੇੜਿਓਂ ਵੇਖੀਦਾ ਹੈ ਤਾਂ ਉਸ ਵਿੱਚੋਂ ਬਹੁ-ਭਾਂਤੀ ਸੂਰਤਾਂ ਉੱਘੜਨੀਆਂ ਸ਼ੁਰੂ ਹੋ ਜਾਂਦੀਆਂ ਹਨ। ਕੁੰਭਅਭਿਸ਼ੇਕਮ ਇਕ ਐਸਾ ਮੌਕਾ ਹੁੰਦਾ ਹੈ, ਜਦੋਂ ਲੋਕ ਸਾਰਿਆਂ ਸਿਖ਼ਰਾਂ ਨੂੰ ਇੱਕੋ ਵੇਲੇ, ਇੱਕੋ ਨਜ਼ਰ ਨਾਲ ਵੇਖਦੇ ਹਨ ਤੇ ਸਾਰੇ ਯਾਤਰੂਆਂ ਦੀਆਂ ਨਜ਼ਰਾਂ ਇਸ ਰਸਮ ਉੱਤੇ ਟਿਕੀਆਂ ਹੁੰਦੀਆਂ ਹਨ।

ਹਿੰਦੂਆਂ ਦਾ ਵਿਸ਼ਵਾਸ ਹੈ ਕਿ ਸਾਰਾ ਬ੍ਰਹਿਮੰਡ ਤੇ ਇਸ ਵਿਚ ਵਿਚਰਦੀਆਂ ਸਮੂਹ

ਵਸਤਾਂ ਪੰਜ ਤੱਤਾਂ ਦੀਆਂ ਬਣੀਆਂ ਹੋਈਆਂ ਹਨ — ਧਰਤੀ, ਪਾਣੀ, ਅਗਨੀ, ਵਾਯੂ ਤੇ ਅਕਾਸ਼। ਇਹ ਸਾਰੇ ਤੱਤ ਸਦੀਵੀ ਸਚਿਆਈਆਂ ਦੇ ਸੂਚਕ ਹਨ — ਧਰਤੀ ਪਦਾਰਥ ਦੀ, ਜਲ ਜੀਵਨ ਦੀ, ਅਗਨੀ ਮਨ ਦੀ, ਵਾਯੂ ਆਂਤਰਿਕ ਸ਼ਕਤੀ ਤੇ ਅਕਾਸ਼ ਅਧਿਆਤਮਿਕ ਆਨੰਦ ਦੀ। ਕਰਮਕਾਂਡ ਵਿਚ ਹਰ ਤੱਤ ਦਾ ਇਕ ਵੱਖਰਾ ਰੰਗ ਹੁੰਦਾ ਹੈ - ਧਰਤੀ ਦਾ ਪੀਲਾ, ਪਾਣੀ ਦਾ ਚਿੱਟਾ, ਅਗਨੀ ਦਾ ਲਾਲ, ਵਾਯੂ ਦਾ ਕਾਲਾ ਤੇ ਅਕਾਸ਼ ਦਾ ਨੀਲਾ। ਜਲ ਤੇ ਵਾਯੂ ਵਾਲੇ ਦੁਹਾਂ ਤੱਤਾਂ ਤੋਂ ਬਿਨਾਂ, ਧਰਤੀ ਉੱਤੇ ਜੀਵਨ ਦੀ ਸੰਭਾਵਨਾ ਨਹੀਂ ਹੁੰਦੀ। ਸੋ ਧਾਰਮਿਕ ਕਰਮ ਕਾਂਡ ਵਿਚ ਜਲ ਤੇ ਵਾਯੂ ਵਾਲੇ ਤੱਤਾਂ ਦੀ ਬੜੀ ਭਾਰੀ ਅਹਿਮੀਅਤ ਹੁੰਦੀ ਹੈ।

ਕੁੰਭਅਭਿਸ਼ੇਕਮ, ਅਸਲ ਵਿਚ, ਜਲ-ਤੱਤ ਨਾਲ ਸੰਬੰਧਿਤ ਹੈ। ਪਵਿੱਤਰ ਨਦੀਆਂ ਦੇ ਸੋਮਿਆਂ ਤੋਂ ਸਾਫ਼ ਭਾਂਡਿਆਂ ਵਿਚ ਸੰਤਾਂ-ਮਹਾਤਮਾਵਾਂ ਰਾਹੀਂ ਭਰਿਆ ਜਲ 'ਕੁੰਭਮ' ਜਾਂ ਫੁੱਲਾਂ ਨਾਲ ਸਜਾਏ ਘੜਿਆਂ ਵਿਚ ਰੱਖਿਆ ਹੁੰਦਾ ਹੈ ਤੇ ਉਚੇਚੇ ਸ਼ਾਮਿਆਨਿਆਂ ਥੱਲੇ ਬਣਾਈਆਂ ਯਾਗਸ਼ਾਲਾਵਾਂ ਵਿਚ ਇਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ; ਮੰਤਰਾਂ ਦਾ ਪਾਠ ਹੁੰਦਾ ਹੈ ਤਾਂ ਜੋ ਇਸ ਜਲ ਦੀ ਅਧਿਆਤਮਿਕ ਸ਼ਕਤੀ ਵਿਚ ਵਾਧਾ ਹੋ ਜਾਵੇ ਤੇ ਉਹ ਹੋਰ ਪਵਿੱਤਰ ਹੋ ਜਾਵੇ।

ਇਹ ਪਵਿੱਤਰ ਜਲ ਘੜਿਆਂ ਵਿਚ ਭਰਨ ਦੇ ਕਾਰਜ ਨੂੰ 'ਕੁੰਭਅਭਿਸ਼ੇਕਮ' (ਜਾਂ ਸੰਪ੍ਰੋਕ੍ਸ਼ਣਮ) ਕਹਿੰਦੇ ਹਨ। ਇਸ ਰਸਮ ਨਾਲ ਦੇਵਤਿਆਂ ਦੇ ਨਿਮਿਤ ਮੰਦਰ ਉਸਾਰਨ ਦੀ ਸ਼ੁਭ ਭਾਵਨਾ ਨਾਲ ਸੰਬੰਧਿਤ ਸਾਰੇ ਕਾਰਜ ਪੁੱਗ ਜਾਂਦੇ ਹਨ। ਇਸ ਦੇ ਦਾਰਸ਼ਨਿਕ ਅਰਥ ਇਹ ਹਨ ਕਿ ਸਾਨੂੰ ਆਪਣੇ ਹਿਰਦਿਆਂ ਵਿਚ ਅਧਿਆਤਮਿਕ ਦ੍ਰਿਸ਼ਟੀ ਪੈਦਾ ਕਰਨ ਵਿਚ ਮਾਹਰ ਹੋਣਾ ਚਾਹੀਦਾ ਹੈ ਕਿਉਂਕਿ ਓਥੇ ਅੰਤਿਮ ਸੱਤ ਵੱਸਦਾ ਹੈ।

'ਕੁੰਭਅਭਿਸ਼ੇਕਮ' ਦੇ ਮੌਕੇ ਉੱਤੇ ਮੰਦਰਾਂ ਦੀ ਮੁਰੰਮਤ ਵੀ ਕਰਵਾਈ ਜਾਂਦੀ ਹੈ। ਮੂਰਤੀਆਂ ਵਿਚ ਅਡੋਲਤਾ ਤੇ ਸਥਿਰਤਾ ਲਿਆਉਣ ਲਈ ਮੂਰਤੀਆਂ ਤੇ ਪੀਠ (ਮੂਰਤੀਆਂ ਦੇ ਖੜੇ ਹੋਣ ਦੀ ਥਾਂ) ਨੂੰ ਅਸ਼੍ਟਬੰਧਨਮ ਨਾਂ ਦੇ ਇਕ ਰਸਾਇਣਿਕ ਪਦਾਰਥ ਨਾਲ ਜੋੜ ਦਿੱਤਾ ਜਾਂਦਾ ਹੈ। ਇਹ ਅੱਠ ਪਦਾਰਥ ਹਨ : ਕੋਭਰੱਕੂ (ਲਕੜੀ ਦੀ ਰਾਖ), ਚੁੱਕੰਨ ਬੂਲ (ਕਲੀ), ਕੁਨਕਿਲਿਯਮ (ਗੰਦਾ ਬਰੋਜ਼ਾ), ਕਰਕਾਵੀ (ਗੇਰੂ), ਸੇਮ ਪੰਚ (ਰੂੰ), ਕਾਥੀ ਲਿਗਮ (ਮਰਕਰੀ ਆਕਸਾਈਡ), ਮੇਝੁਗੂ (ਮੋਮ) ਤੇ ਨੇਰੂਮਈ ਵੈੱਨਾਈ (ਮਾਝਾ ਮੱਖਣ)। ਇਨ੍ਹਾਂ ਵਸਤੂਆਂ ਨੂੰ ਮਿਲਾਉਣ ਲਈ ਰੱਖੇ ਗਏ ਮਜ਼ੂਰਾਂ ਨੂੰ ਇਹ ਮਿਸ਼ਰਣ ਤਿਆਰ ਕਰਨ ਤੋਂ ਪਹਿਲਾਂ ਨਹਾਉਣਾ ਪੈਂਦਾ ਹੈ ਤੇ ਉਹ ਭਗਤੀ-ਗੀਤ ਗਾਉਂਦੇ ਤੇ ਉਸ ਦੇਵਤੇ ਦਾ ਨਾਮ ਜਪਦੇ ਹਨ, ਜਿਸ ਲਈ ਇਹ ਖ਼ਾਸ ਕੁੰਭਅਭਿਸ਼ੇਕਮ ਤਿਆਰ ਕੀਤਾ ਜਾ ਰਿਹਾ ਹੁੰਦਾ ਹੈ।

ਇਹ ਕੁੰਭਅਭਿਸ਼ੇਕਮ ਵਾਲੀ ਰੀਤ, ਲੋਕਾਂ ਨੂੰ ਬਹੁਤ ਭਾਉਂਦੀ ਹੈ। ਉਹ ਲੱਖਾਂ ਦੀ ਗਿਣਤੀ ਵਿਚ ਇਨ੍ਹਾਂ ਸੁੰਦਰ ਤੇ ਚਿਤਰਮਈ ਰਸਮਾਂ ਨੂੰ ਦੇਖਣ ਲਈ ਪਹੁੰਚਦੇ ਹਨ। ਅਨਪੜ੍ਹ ਲੋਕ ਬੱਚੇ ਦੇ ਜਨਮ ਨੂੰ ਕਿਸੇ ਖ਼ਾਸ ਮੰਦਰ ਦੇ ਕੁੰਭਅਭਿਸ਼ੇਕਮ ਨਾਲ ਜੋੜ ਕੇ ਯਾਦ ਰਖਦੇ ਹਨ ਤੇ ਅਬਾਦੀ ਦੀ ਗਿਣਤੀ ਵੇਲੇ ਇਹੀ ਦੱਸਦੇ ਹਨ। ਜੇ ਪਰਿਵਾਰ ਵਿਚ ਕੋਈ ਵਿਆਹ ਹੋਇਆ ਹੋਵੇ ਤਾਂ ਕਚਹਿਰੀਆਂ ਵਿਚ ਵੀ ਇਸੇ ਤਰ੍ਹਾਂ ਹੀ ਉਸ ਦੀ ਮਿਤੀ ਦੀ ਸੂਚਨਾ ਦੇਂਦੇ ਹਨ।

ਕੁੰਭਅਭਿਸ਼ੇਕਮ ਵਾਲੀ ਰੀਤ ਉੱਤੇ ਲੋਕ ਹਰ ਹਾਲਤ ਵਿਚ ਪਹੁੰਚਣ ਦਾ ਜਤਨ

ਕਰਦੇ ਹਨ ਤੇ ਆਂਢ-ਗੁਆਂਢ ਦੇ ਪਿੰਡਾਂ ਦੇ ਲੋਕ ਟੋਲੀਆਂ ਵਿਚ, ਸੰਗੀਤ ਦੇ ਸਾਜ਼ ਚੁੱਕੀ, ਆਲਵੱਤਮ ਜਾਂ ਪੁਰਾਣੀਆਂ ਕਥਾਵਾਂ ਤੇ ਵੱਖ ਵੱਖ ਚਿਤਰਾਂ ਨਾਲ ਸਜੇ ਝੰਡਿਆਂ, ਬਹੁਤ ਵੱਡੇ -ਵੱਡੇ ਛਤਰਾਂ ਤੇ ਮੰਦਰ ਨਾਲ ਸੰਬੰਧਿਤ ਹੋਰ ਨਿਕ-ਸੁੱਕ ਲੈ ਕੇ ਨਿਕਲਦੇ ਹਨ।

ਲੋਕ, ਸੈਂਕੜੇ ਮੀਲਾਂ ਦੀ ਯਾਤਰਾ ਪੈਦਲ ਕਰ ਲੈਂਦੇ ਹਨ ਜਾਂ ਫੇਰ ਬੈਲ-ਗੱਡੀਆਂ ਉੱਤੇ ਸਫ਼ਰ ਕਰਦੇ ਹਨ ਤੇ ਹੋਰ ਵੀ ਜੋ ਸਵਾਰੀ ਲੱਭ ਜਾਏ ਵਰਤ ਲੈਂਦੇ ਹਨ। ਕਈਆਂ ਨੇ ਆਪਣੇ ਸਿਰ ਉੱਤੇ ਭੋਜਨ ਦੀਆਂ ਗੰਢੜੀਆਂ ਚੁੱਕੀਆਂ ਹੁੰਦੀਆਂ ਹਨ ਜਾਂ ਰੋਟੀ ਪਕਾਉਣ ਦਾ ਸਮਾਨ ਨਾਲ ਲਿਆ ਹੁੰਦਾ ਹੈ ਤੇ ਰਾਹ ਵਿਚ ਕਦੀ ਨਦੀ ਦੇ ਸੁੱਕੇ ਰਾਹ ਉੱਤੇ, ਕਿਸੇ ਧਰਮਸਾਲ ਵਿਚ ਜਾਂ ਯਾਤਰੂਆਂ ਲਈ ਬਣੇ ਟਿਕਾਣਿਆਂ ਉੱਤੇ ਦਮ ਲੈ ਲੈਂਦੇ ਹਨ। ਪਰਮਾਤਮਾ ਦੀ ਕਿਰਪਾ-ਦ੍ਰਿਸ਼ਟੀ ਪ੍ਰਾਪਤ ਕਰਨ ਦਾ ਸੌਖਾ ਢੰਗ ਲੋਕਾਂ ਨੂੰ ਇਹੀ ਦਿੱਸਦਾ ਹੈ ਕਿ ਕੁੰਭਅਭਿਸ਼ੇਕਮ ਦੀ ਹਾਜ਼ਰੀ ਭਰੀ ਜਾਏ।

ਕੁੰਭਅਭਿਸ਼ੇਕਮ ਦੇ ਮੌਕੇ ਉੱਤੇ ਹਾਜ਼ਰ ਹੋਣ ਬਾਰੇ ਲੋਕਾਂ ਵਿਚ ਇਕ ਸੰਬਾਦ ਚਾਲੂ ਹੈ।

ਮੇਲੇ ਵਿਚ ਹੋ ਆਇਆ ਬੰਦਾ, ਘਰ-ਬੈਠੇ ਬੰਦੇ ਦੀ ਬਦਕਿਸਮਤੀ ਉੱਤੇ ਅਫ਼ਸੋਸ ਕਰਦਾ ਹੈ ਕਿਉਂਕਿ ਉਸ ਨੇ ਅਧਿਆਤਮਿਕ ਆਨੰਦ ਦਾ ਸੁਨਹਿਰੀ ਮੌਕਾ ਹੱਥੋਂ ਗਵਾ ਲਿਆ ਹੈ।

ਲੋਕ-ਕਥਾ ਅਨੁਸਾਰ, ਕੁੰਭਅਭਿਸ਼ੇਕਮ ਉੱਤੇ ਨਾ ਪਹੁੰਚ ਸਕਣ ਵਾਲੇ ਬੰਦੇ ਦਾ ਉੱਤਰ ਹੁੰਦਾ ਹੈ, "ਏਥੇ ਤਾਂ ਮੇਰਾ ਸਰੀਰ ਹੀ ਸੀ, ਮੇਰਾ ਧਿਆਨ ਕੁੰਭਅਭਿਸ਼ੇਕਮ ਵਿਚ ਸੀ। ਮੈਨੂੰ ਵਿਸ਼ਵਾਸ ਹੈ ਕਿ ਪਰਮਾਤਮਾ ਨੇ ਮੇਰੀ ਪ੍ਰਾਰਥਨਾ ਪਰਵਾਨ ਕਰ ਲਈ ਹੈ ਤੇ ਉਹ ਮੈਨੂੰ ਆਪਣੀ ਕਿਰਪਾ ਦਾ ਪਾਤਰ ਬਣਾਵੇਗਾ। ਪਰ ਤੁਸੀਂ ਕੁੰਭਅਭਿਸ਼ੇਕਮ ਵਿਚ ਸਰੀਰ ਵਜੋਂ ਤਾਂ ਹਾਜ਼ਰ ਸਾਓ, ਜਦਕਿ ਤੁਹਾਨੂੰ ਆਪਣੇ ਘਰ ਵਿਚ ਪਏ ਵਸਤ-ਵਲੇਵੇਂ ਦੇ ਨੁਕਸਾਨ ਦੀ ਚਿੰਤਾ ਹੁਣ ਵਾਂਗ ਖਾਈ ਜਾ ਰਹੀ ਸੀ। ਨਾਲੇ ਇਨ੍ਹਾਂ ਬੱਚਿਆਂ ਦਾ ਫ਼ਿਕਰ ਵੱਖਰਾ ਸੀ, ਜਿਨ੍ਹਾਂ ਨੂੰ ਪਿੱਛੇ ਛੱਡ ਗਏ ਸਾਓ।

## ਈਸਾਈ ਤਿਉਹਾਰ

ਤਮਿਲਨਾਡੂ ਵਿਚ ਕਈ ਈਸਾਈ ਤਿਉਹਾਰ ਮਨਾਏ ਜਾਂਦੇ ਹਨ। ਇਨ੍ਹਾਂ ਵਿੱਚੋਂ ਸਭ ਤੋਂ ਵੱਡਾ ਹੈ, ਕੁਮਾਰੀ ਮੇਰੀ ਦਾ ਵੇਲਨਕੱਨੀ ਤਿਉਹਾਰ। ਇਹ ਅਗਸਤ ਦੀ 28 ਤਾਰੀਖ਼ ਤੋਂ 10 ਸਤੰਬਰ ਤਕ ਹਰ ਸਾਲ ਮਨਾਇਆ ਜਾਂਦਾ ਹੈ ਤੇ ਕੈਥੋਲਿਕ ਤੇ ਹੋਰ ਮਤਾਂ ਦੇ ਈਸਾਈ ਹੀ ਨਹੀਂ, ਹੋਰ ਮਤਾਂ ਦੇ ਲੋਕ ਵੀ ਬੜੀ ਭਾਰੀ ਗਿਣਤੀ ਵਿਚ ਤਮਿਲਨਾਡੂ ਤੋਂ ਛੁੱਟ ਮਲੇਸ਼ੀਆ, ਆਦਿ ਦੇਸਾਂ ਤੋਂ ਹੁੰਮ-ਹੁੰਮਾ ਕੇ ਪਹੁੰਚਦੇ ਹਨ।

ਕੁਮਾਰੀ ਮੇਰੀ ਦੀ ਪ੍ਰਾਰਥਨਾ ਬੜੀ ਫਲਦਾਇਕ ਮੰਨੀ ਜਾਂਦੀ ਹੈ। ਕਰਾਮਾਤੀ ਢੰਗ ਨਾਲ ਰਾਜ਼ੀ ਕਰਨ ਦੀਆਂ ਕਈ ਕਥਾਵਾਂ ਚਾਲੂ ਹਨ। ਹਰ ਜਾਤੀ ਤੇ ਫ਼ਿਰਕੇ ਦੇ ਯਾਤਰੂ ਹਜ਼ਾਰਾਂ ਦੀ ਗਿਣਤੀ ਵਿਚ ਹਰ ਰੋਜ਼ 'ਪੂਰਬ ਦੇ ਲੂਰਦੇ*' ਵੱਲ ਪਹੁੰਚਦੇ ਹਨ। ਕਈ ਵਾਰੀ ਬਾਂਸ ਦੀਆਂ ਵੱਡੀਆਂ-ਵੱਡੀਆਂ ਬੋਤਲਾਂ ਵਿਚ ਚੜ੍ਹਾਵੇ ਦੀਆਂ ਵਸਤੂਆਂ ਪਾ ਕੇ ਤੇ ਚੰਗੀ ਤਰ੍ਹਾਂ

* ਫ਼ਰਾਂਸ ਦਾ ਇਕ ਜਲ-ਚਿਕਿਤਸਾ ਕੇਂਦਰ, ਜਿਥੋਂ ਦੇ ਜਲ ਨਾਲ ਲਾਇਲਾਜ ਰੋਗ ਵੀ ਠੀਕ ਹੋ ਜਾਂਦੇ ਹਨ। ਹਰ ਸਾਲ ਹਜ਼ਾਰਾਂ ਯਾਤਰੀ ਏਥੇ ਰੋਗ ਨਿਵਾਰਨ ਲਈ ਪਹੁੰਚਦੇ ਹਨ।

ਬੰਦ ਕਰ ਕੇ ਸਮੁੰਦਰ ਵਿਚ ਸੁੱਟ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਉੱਤੇ ਕਿਸੇ ਨਾ ਕਿਸੇ ਚਰਚ ਦਾ ਪਤਾ ਲਿਖਿਆ ਹੁੰਦਾ ਹੈ। ਕਿਹਾ ਜਾਂਦਾ ਹੈ ਕਿ ਇਸ ਤਰ੍ਹਾਂ ਦੀਆਂ ਬੋਤਲਾਂ ਥਾਂ ਸਿਰ ਪਹੁੰਚ ਜਾਂਦੀਆਂ ਹਨ ਤੇ ਚਰਚਾਂ ਦੇ ਅਜਾਇਬ ਘਰਾਂ ਵਿਚ ਸਾਂਭ ਕੇ ਰਖ ਲਈਆਂ ਜਾਂਦੀਆਂ ਹਨ।

## ਮੁਸਲਮਾਨ ਤਿਉਹਾਰ

ਕੰਦੂਰੀ ਤਿਉਹਾਰ ਰਬੀਉਸ ਸਾਨੀ ਮਹੀਨੇ ਵਿਚ ਮਨਾਇਆ ਜਾਂਦਾ ਹੈ। ਤਿਰੂਨੇਲਵੇਲੀ ਜ਼ਿਲੇ ਦੇ ਪੋਟੱਲਪੁਦੁਰ ਨਾਮੀ ਅਸਥਾਨ ਦੀ ਪੁਰਾਣੀ ਮਸੀਤ ਪਵਿੱਤਰਤਾ ਦੀ ਦ੍ਰਿਸ਼ਟੀ ਤੋਂ, ਤੰਜਾਊਰ ਜ਼ਿਲੇ ਦੇ ਨਾਗੌਰ ਨਗਰ ਵਿਚਲੀ ਮਸੀਤ ਵਾਂਗ ਹੀ, ਪ੍ਰਸਿੱਧ ਹੈ। ਪੋਟੱਲਪੁਦੁਰ ਵਾਲੀ ਮਸੀਤ ਮੁਹੀਉੱਦ-ਦੀਨ ਅੰਦਾਵਰ ਨੂੰ ਸਮਰਪਿਤ ਹੈ! ਇਨ੍ਹਾਂ ਨੂੰ ਹਜ਼ਰਤ ਮੁਹੰਮਦ ਦੀ ਔਲਾਦ ਵਿੱਚੋਂ ਹੋਇਆ ਮੰਨਿਆ ਜਾਂਦਾ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੇ ਇਕ ਮੁਰੀਦ ਨੇ, ਜਿਸ ਦਾ ਨਾਂ ਸੀ ਓਲਿਵਿੱਲਾ ਕਾਦਰੀ, ਇਹ ਮਸੀਤ ਬਣਵਾਈ ਸੀ। ਕੰਦੂਰੀ ਤਿਉਹਾਰ ਵੇਲੇ ਸਾਰੇ ਤਿਰੂਨੇਲਵੇਲੀ ਜ਼ਿਲੇ ਵਿੱਚੋਂ ਲੋਕਾਂ ਦੀਆਂ ਭਾਰੀਆਂ ਭੀੜਾਂ ਪੋਟੱਲਪੁਦੁਰ ਵੱਲ ਧੜਾ-ਧੜ ਪਹੁੰਚਦੀਆਂ ਹਨ। ਇਹ ਤਿਉਹਾਰ ਯਾਰ੍ਹਾਂ ਦਿਨ ਚਲਦਾ ਹੈ ਤੇ ਮਸੀਤ ਵਿਚ ਹਰ ਰੋਜ਼ ਨਮਾਜ਼ਾਂ ਪੜ੍ਹੀਆਂ ਜਾਂਦੀਆਂ ਹਨ। ਕੰਦੂਰੀ ਤਿਉਹਾਰ ਵੇਲੇ ਹੋਣ ਵਾਲੀਆਂ ਰੀਤਾਂ ਵਿੱਚੋਂ, ਹਿੰਦੂ ਤਿਉਹਾਰਾਂ ਵਾਲੀਆਂ ਰੀਤਾਂ ਦਾ ਝਾਉਲਾ ਪੈਂਦਾ ਹੈ। ਹਲਦੀ, ਘਿਉ ਤੇ ਚੰਦਨ ਨੂੰ ਸਾੜ ਕੇ ਬਣਾਈ ਹੋਈ ਪਵਿੱਤਰ ਬਭੂਤੀ ਸ਼ਰਧਾਲੂਆਂ ਵਿਚ ਵੰਡੀ ਜਾਂਦੀ ਹੈ। ਸ਼ਰਧਾਲੂ ਲੋਕ ਨਮਾਜ਼ਾਂ ਪੜ੍ਹਦੇ ਅਤੇ ਨਕਦੀ, ਅੱਖਾਂ ਤੇ ਸਰੀਰ ਦੇ ਹੋਰ ਅੰਗਾਂ ਦੇ ਚਾਂਦੀ ਦੇ ਨਮੂਨੇ ਮਜ਼ਾਰ ਉੱਤੇ ਚਾੜ੍ਹਦੇ ਹਨ। ਇਹ ਸਭ ਕੁੱਝ ਪਹਿਲਾਂ ਸੁੱਖੀਆਂ ਸੁੱਖਾਂ ਦੇ ਪੂਰਿਆਂ ਹੋਣ ਉੱਤੇ ਅੱਲਾ ਦੇ ਸ਼ੁਕਰਾਨੇ ਵਜੋਂ ਕੀਤਾ ਜਾਂਦਾ ਹੈ। ਜਿਨ੍ਹਾਂ ਸ਼ਰਧਾਲੂਆਂ ਨੂੰ ਕੋਈ ਸਰੀਰਿਕ ਕਸ਼ਟ ਹੁੰਦਾ ਹੈ, ਉਹ ਅੰਦਾਵਰ ਦੀ ਹਜ਼ੂਰੀ ਵਿਚ ਸੁੱਖਣਾ ਸੁੱਖਦੇ ਹਨ ਕਿ ਜਦੋਂ ਉਨ੍ਹਾਂ ਦੀ ਸਿਹਤ ਬਹਾਲ ਹੋ ਗਈ, ਉਹ ਯੋਗ ਭੇਟਾ ਲੈ ਕੇ ਹਾਜ਼ਰ ਹੋਣਗੇ। ਇਸ ਮੌਕੇ ਉੱਤੇ ਭੇਡਾਂ ਤੇ ਕੁੱਕੜਾਂ ਦੀ ਕੁਰਬਾਨੀ ਦਿੱਤੀ ਜਾਂਦੀ ਹੈ। ਚੰਦਨ ਦੀ ਲੇਟੀ ਤਿਆਰ ਕਰਕੇ ਉਸ ਦਾ ਭੋਗ ਅੰਦਾਵਰ ਨੂੰ ਲੁਆਇਆ ਜਾਂਦਾ ਹੈ। ਇਸ ਉਪਰੰਤ ਹਿੰਦੂਆਂ ਅਤੇ ਮੁਸਲਮਾਨਾਂ ਦੀ ਉਡੀਕਵਾਨ ਭੀੜ ਵਿਚ ਪ੍ਰਸਾਦ ਵਜੋਂ ਵੰਡ ਦਿੱਤੀ ਜਾਂਦੀ ਹੈ।

ਨਾਗੌਰ ਵਿਚ ਹਜ਼ਰਤ ਸੱਯਦ ਸ਼ਕੂ ਹਮੀਦ ਕਾਦਰ ਵਲੀ ਸਾਹਿਬ ਦੀ ਦਰਗਾਹ ਹੈ। ਮੰਨਿਆ ਜਾਂਦਾ ਹੈ ਕਿ ਉਹ ਆਪਣੇ ਮੁਰੀਦਾਂ ਉੱਤੇ, ਭਾਵੇਂ ਉਹ ਕਿਸੇ ਮਤ ਦੇ ਹੋਣ, ਢੇਰਾਂ ਦੇ ਢੇਰ ਬਖ਼ਸ਼ਿਸ਼ਾਂ ਕਰਦੇ ਹਨ। ਇਸ ਸੂਫ਼ੀ ਦੇ ਨਾਂ ਨਾਲ ਕਈ ਕਰਾਮਾਤਾਂ ਜੁੜੀਆਂ ਹੋਈਆਂ ਹਨ, ਜਿਨ੍ਹਾਂ ਵਿੱਚੋਂ ਇਕ ਹੈ ਡੁੱਬਦੇ ਜਹਾਜ਼ ਦੇ ਮਲਾਹਾਂ ਦੀਆਂ ਜਾਨਾਂ ਬਚਾਉਣੀਆਂ।

ਇਸ ਦਰਗਾਹ ਉੱਤੇ ਫੁੱਲ, ਚੰਦਨ ਦੀ ਲੇਟੀ, ਸ਼ੱਕਰ, ਧੂਫ਼ ਤੇ ਨਕਦੀ ਦਾ ਚੜ੍ਹਾਵਾ ਚੜ੍ਹਦਾ ਹੈ। ਮੇਲੇ ਦੇ ਇਕ ਸੂਫ਼ੀ ਸਾਹਿਬ ਦੀ ਔਲਾਦ ਵਿੱਚੋਂ ਕਿਸੇ ਨੂੰ ਪੀਰ ਚੁਣ ਕੇ ਉਸ ਨੂੰ ਚੜ੍ਹਾਵੇ ਚਾੜ੍ਹੇ ਜਾਂਦੇ ਹਨ।

ਦਸਵੇਂ ਦਿਨ ਸੂਫ਼ੀ ਦੇ ਮਜ਼ਾਰ ਉੱਤੇ ਚੰਦਨ ਦਾ ਲੇਪ ਕੀਤਾ ਜਾਂਦਾ ਹੈ। ਚਾਂਦੀ ਦੇ ਇਕ ਭਾਂਡੇ ਵਿਚ ਚੰਦਨ ਰੱਖਿਆ ਹੁੰਦਾ ਹੈ ਜਿਸ ਨੂੰ ਚੰਦਨੱਕੂਡੂ ਜਾਂ ਸਜਾਏ ਹੋਏ ਰੱਥ ਵਿਚ

ਰਖਿਆ ਜਾਂਦਾ ਹੈ। ਖ਼ਲੀਫ਼ਾ, ਚੰਦਨ ਦੇ ਲੇਪ ਦੀ ਰਸਮ ਆਪ ਸਿਰੇ ਚਾੜ੍ਹਦਾ ਹੈ। ਬਾਅਦ ਵਿਚ ਉਹ ਬੇਹੋਸ਼ ਹੋ ਜਾਂਦਾ ਹੈ ਤੇ ਪੁਲਿਸ ਦੇ ਪਹਿਰੇ ਵਿਚ ਘਰ ਲਿਜਾਇਆ ਜਾਂਦਾ ਹੈ। ਜਦੋਂ ਉਹ ਹੋਸ਼ ਵਿਚ ਆਉਂਦਾ ਹੈ ਤਾਂ ਮੁਰੀਦਾਂ ਵਿਚ ਚੰਦਨ ਦੀ ਲੇਟੀ ਦਾ ਪ੍ਰਸਾਦ ਵੰਡਦਾ ਹੈ।

## ਮੇਲੇ

ਮੇਲਿਆ ਦੀ ਪਰੰਪਰਾ ਦਾ ਧਾਰਮਿਕ ਰੰਗ, ਤਿਉਹਾਰਾਂ ਨਾਲ ਜੁੜਿਆ ਹੋਇਆ ਹੈ। ਸਾਧਾਰਨ ਲੋਕਾਂ ਲਈ ਇਹ ਆਪਣੀਆਂ ਚੀਜ਼ਾਂ ਵੇਚਣ ਤੇ ਖ਼ਰੀਦਣ ਦੇ ਬੜੇ ਵਧੀਆ ਮੌਕੇ ਹੁੰਦੇ ਹਨ। ਹੁਣ ਕੁੱਝ ਚੀਜ਼ਾਂ ਲਈ ਇਹ ਮੇਲੇ ਥੋਕ ਮਾਰਕੀਟਾਂ ਦਾ ਕੰਮ ਦੇਣ ਲੱਗੇ ਹਨ। ਤਮਿਲਨਾਡੂ ਦੇ ਸਭ ਤੋਂ ਵੱਡੇ ਮੇਲਿਆਂ ਵਿਚ ਪੋਲੱਾਚੀ ਹੈ, ਜੋ ਹਰ ਵੀਰਵਾਰ ਨੂੰ ਲੱਗਦਾ ਹੈ। ਇਸ ਵਿਚ ਬੜੀ ਰੌਣਕ ਹੁੰਦੀ ਹੈ। ਇਹ ਮੇਲਾ ਪਾਲਘਾਟ ਅੱਨਾਮੱਲਈ ਦੇ ਪਹਾੜੀ ਇਲਾਕੇ ਤੇ ਪੌੱਲਾਚੀ ਵਾਦੀ ਦੀਆਂ ਉਪਜਾਂ ਲਈ ਖੁੱਲ੍ਹੀ ਮਾਰਕੀਟ ਦਾ ਕੰਮ ਦੇਂਦਾ ਹੈ। ਏਥੇ ਵਿਕਣ ਵਾਲੀਆਂ ਵਸਤਾਂ ਵਿਚ ਧਾਈਂ, ਕੱਪੜੇ, ਦਾਲਾਂ, ਖੋਪੇ, ਮੂੰਗਫਲੀ, ਹਰ ਤਰ੍ਹਾਂ ਦੇ ਤੇਲ, ਫਲ, ਸਬਜ਼ੀਆਂ, ਚਮੜਾ, ਖੱਲਾਂ ਅਤੇ ਕੁੱਕੜੀਆਂ ਸ਼ਾਮਲ ਹਨ। ਜੰਗਲ ਵਿੱਚੋਂ ਫੜੇ ਹਾਥੀਆਂ ਤੇ ਓਥੋਂ ਹੀ ਲਿਆਂਦੀ ਲੱਕੜ ਦੀ ਵਿਕਰੀ ਵੀ ਹੁੰਦੀ ਹੈ। ਇਕ ਤਮਿਲ ਕਹਾਵਤ ਅਨੁਸਾਰ ਮਾਪਿਆਂ ਤੋਂ ਬਿਨਾਂ ਪੌੱਲਾਚੀ ਮੇਲੇ ਵਿਚ ਸਭ ਕੁੱਝ ਮਿਲ ਜਾਂਦਾ ਹੈ।

ਕੰਨਿਆਕੁਮਾਰੀ ਜ਼ਿਲੇ ਦੇ ਵਾਦਸੇਰੀ ਅਸਥਾਨ ਉੱਤੇ ਕਨਕਮੂਲਮ ਮੇਲਾ ਲੱਗਦਾ ਹੈ। ਇਸ ਦੇ ਲੱਗਣ ਦੇ ਦਿਨ ਹੁੰਦੇ ਹਨ ਵੀਰਵਾਰ ਤੇ ਐਤਵਾਰ। ਸਬਜ਼ੀਆਂ, ਨਾਰੀਅਲ ਤੇ ਮਿੱਠੀ ਨਿੰਮ ਦੇ ਪੱਤੇ ਇਸ ਮਾਰਕੀਟ ਤੋਂ ਖ਼ਰੀਦ ਕੇ ਤਮਿਲਨਾਡੂ ਤੇ ਕੇਰਲ ਵਿਚ ਦੂਰ-ਦੂਰ ਤਕ ਲਿਜਾਏ ਜਾਂਦੇ ਹਨ। ਇਸੇ ਜ਼ਿਲੇ ਦੇ ਇਰਨੀਯਲ ਨਗਰ ਵਿਚ ਹਰ ਸੋਮਵਾਰ ਮੇਲਾ ਲੱਗਦਾ ਹੈ। ਖੱਡੀ ਉੱਤੇ ਬਣੀਆਂ ਵਸਤਾਂ, ਮਾਲ-ਡੰਗਰ ਤੇ ਮੁਰਗ਼ੇ ਇਸ ਮਾਰਕੀਟ ਵਿਚ ਬਹੁਤ ਵਿਕਦੇ ਹਨ।

ਵਿਰੁਵੱਨਮਲਈ ਵਿਚ ਲੱਗਣ ਵਾਲੀ ਮਵੇਸ਼ੀ ਮੰਡੀ, ਜੋ ਪ੍ਰਸਿੱਧ ਕਾਰਤਗਈਦੀਪਮ ਤਿਉਹਾਰ (ਨਵੰਬਰ-ਦਸੰਬਰ) ਨਾਲ ਜੁੜੀ ਹੋਈ ਹੈ, ਚਾਰ ਦਿਨ ਲਗਾਤਾਰ ਚਲਦੀ ਹੈ। ਅਨੁਮਾਨ ਲਾਇਆ ਗਿਆ ਹੈ ਕਿ ਇਸ ਮੰਡੀ ਵਿਚ ਵੀਹ ਹਜ਼ਾਰ ਡੰਗਰ ਲਿਆਏ ਜਾਂਦੇ ਹਨ। ਹਰ ਤਰ੍ਹਾਂ ਦਾ ਮਾਲ, ਜਿਵੇਂ ਗਊਆਂ, ਮੱਝਾਂ, ਬਲਦ, ਭੇਡਾਂ, ਬੱਕਰੀਆਂ ਤੇ ਟੱਟੂ, ਆਦਿ ਬੜੀ ਸੌਖੀ ਤਰ੍ਹਾਂ ਮਿਲ ਜਾਂਦਾ ਹੈ।

ਮਦੁਰਈ ਵਿਚ ਚਈਤਰਈ ਤਿਉਹਾਰ ਦੇ ਨਾਲ ਲਗਣ ਵਾਲਾ ਮੇਲਾ ਸਾਰੇ ਜ਼ਿਲੇ ਦੀ ਕਿਰਸਾਣੀ ਲਈ ਇਕ ਖ਼ਾਸ ਘਟਨਾ ਹੁੰਦੀ ਹੈ। ਪੇਂਡੂ ਲੋਕਾਂ ਲਈ ਮੇਲਿਆਂ ਤੋਂ ਬਿਨਾਂ ਜੀਵਨ ਅਧੂਰਾ ਰਹਿੰਦਾ ਹੈ। ਤੀਵੀਆਂ ਇਹੋ ਜਿਹੇ ਭੀੜ-ਭੜੱਕੇ ਵਿਚ ਮੌਜੂਦ ਹੋਣ ਦੀ ਯਾਦ ਵਜੋਂ, ਕੁੱਝ ਨਾ ਕੁੱਝ ਜ਼ਰੂਰ ਖ਼ਰੀਦ ਲੈਂਦੀਆਂ ਹਨ।

# 6
# ਮੌਖਿਕ ਸਾਹਿੱਤ

ਤਮਿਲ ਭਾਸ਼ਾ ਬੜੇ ਪ੍ਰਾਚੀਨ ਸਮੇਂ ਤੋਂ ਲਿਪੀ-ਬੱਧ ਰੂਪ ਵਿਚ ਮਿਲ ਜਾਂਦੀ ਹੈ, ਪਰ ਇਸ ਭਾਸ਼ਾ ਦਾ ਸਾਹਿੱਤ ਆਪਣੇ ਲਿਖਤੀ ਰੂਪ ਤੋਂ ਕਿਤੇ ਪੁਰਾਣਾ ਹੈ। ਮੁੱਢਲੇ ਸ਼ਾਸਤਰੀ ਸਾਹਿੱਤ ਦੇ ਵੱਖ-ਵੱਖ ਪਾਠ-ਭੇਦਾਂ ਤੋਂ ਸਪਸ਼ਟ ਹੁੰਦਾ ਹੈ ਕਿ ਉਹ ਪੀੜ੍ਹੀਓ-ਪੀੜ੍ਹੀ ਮੂੰਹ-ਜ਼ਬਾਨੀ ਤੁਰਦਾ ਰਿਹਾ ਹੋਵੇਗਾ। ਏੱਟੂਥੋਗਈ, ਪਤਿਨੇਨ-ਕੀਲਕੱਨਕੂ, ਆਦਿ ਤੇ ਹੋਰ ਪ੍ਰਚਲਿਤ ਸੰਕਲਨਾਂ ਤੋਂ ਸਪਸ਼ਟ ਹੁੰਦਾ ਹੈ ਕਿ ਚੇਤੇ ਵਿਚ ਸਾਂਭੇ ਪੁਰਾਤਨ ਪਾਠਾਂ ਨੂੰ ਹੀ ਸ਼੍ਰੇਣੀਵਾਰ ਤਰਤੀਬ ਦੇ ਕੇ ਬਾਅਦ ਵਿਚ, ਸਾਂਭਿਆ ਗਿਆ ਸੀ।

## *ਮੂੰਹ-ਜ਼ਬਾਨੀ ਗਾਉਣ ਵਾਲੇ*

ਮੂੰਹ-ਜ਼ਬਾਨੀ ਗਾਉਣ ਵਾਲੇ ਜਾਂ ਛੰਦ-ਰਚਨਾ ਕਰਨ ਵਾਲੇ ਕਈ ਤਰ੍ਹਾਂ ਦੇ ਲੋਕ ਹੁੰਦੇ ਸਨ, ਜਿਵੇਂ ਪਾਨਰ, ਕੂਠਾਰ, ਪੋਰੂਨਾਰ, ਵਿਰਲਿਯਾਰ, ਪੁਲਵਰ ਅਤੇ ਅਕਵੂਨਰ। ਇਨ੍ਹਾਂ ਲੋਕਾਂ ਕੋਲ ਪ੍ਰਗਟਾਵੇ ਦਾ ਇਕ ਹੀ ਸਾਧਨ ਹੁੰਦਾ ਸੀ - ਉਨ੍ਹਾਂ ਦੀ ਜੀਭ। ਉਨ੍ਹਾਂ ਦਾ ਬਾਣੀ ਰਚਣ ਦਾ ਕਾਰਜ ਹੀ ਨਹੀਂ, ਬਾਣੀ ਨੂੰ ਸਰੋਤਿਆਂ ਤਕ ਪਹੁੰਚਾਉਣ ਦਾ ਸਾਰਾ ਕਾਰਜ ਵੀ ਜ਼ਬਾਨੀ ਹੀ ਹੁੰਦਾ ਸੀ। ਕਵੀਸ਼ਰਾਂ ਦੀ ਮੌਖਿਕ ਰਚਨਾ, ਵਿਦਵਤਾ-ਭਰੀਆਂ ਲਿਖਤਾਂ ਵਾਲੇ ਜੁਗ ਤੋਂ ਪਹਿਲਾਂ ਰਚੀ ਜਾਂਦੀ ਸੀ। ਇਹ ਲੋਕ ਆਪਣੀ ਵਸਤ, ਸਥਾਨਕ, ਇਤਿਹਾਸ ਜਾਂ ਲੋਕਯਾਨ ਵਿੱਚੋਂ ਲੈਂਦੇ ਸਨ। ਪਾਠਰ ਲੋਕ ਬੜੇ ਉੱਤਮ ਗਵਈਏ ਹੁੰਦੇ ਸਨ। ਕਈ ਗਵਈਏ ਆਪਣੇ ਗੀਤ ਯਾਝ ਨਾਮੀ ਬੀਨ ਦੀਆਂ ਧੁਨਾਂ ਤੇ ਗਾਉਂਦੇ ਸਨ। ਕਦੀ ਉਹ ਛੋਟੀਆਂ ਤੇ ਕਦੀ ਵੱਡੀਆਂ ਬੀਨਾਂ ਵਰਤਦੇ ਸਨ। ਪੋਰੂਨਾਰ ਵੀ ਗਾਉਣ ਵਾਲੇ ਹੁੰਦੇ ਸਨ, ਪਰ ਇਹ ਵਧੇਰੇ ਕਰ ਕੇ ਡੱਫਾਂ ਵਰਤਦੇ ਸਨ। ਇਨ੍ਹਾਂ ਦਿਆਂ ਗਾਣਿਆਂ ਵਿਚ ਖੇਤੀ ਨਾਲ ਸੰਬੰਧਿਤ ਸਾਧਾਰਨ ਖ਼ੁਸ਼ੀਆਂ ਤੋਂ ਲੈ ਕੇ ਰਣ-ਤੱਤੇ ਦੇ ਮਹਾਨ ਕਾਰਨਾਮਿਆਂ ਤਕ ਦੇ ਵਿਸ਼ੇ ਹੁੰਦੇ ਸਨ।

## *ਲਿਖਤੀ ਸਾਹਿੱਤ ਦਾ ਪ੍ਰਭਾਵ*

ਲਿਖਤੀ ਤੇ ਜ਼ਬਾਨੀ ਸਾਹਿੱਤ ਨੇ ਇਕ ਦੂਜੇ ਉੱਤੇ ਅਸਰ ਪਾਇਆ ਹੈ। ਬਾਅਦ ਦੇ ਸਮੇਂ ਦੇ ਜ਼ਬਾਨੀ ਸਾਹਿਤ ਨੇ ਲਿਖਤੀ ਸਾਹਿੱਤ ਦੀਆਂ ਕਹਾਣੀਆਂ ਤੇ ਮਜ਼ਮੂਨਾਂ ਨੂੰ ਕੁੱਝ ਬਦਲ ਕੇ ਵਰਤ ਲਿਆ ਹੈ। ਇਸੇ ਤਰ੍ਹਾਂ ਤਕਨੀਕ ਦੇ ਮਾਮਲੇ ਵਿਚ ਜ਼ਬਾਨੀ ਸਾਹਿੱਤ ਨੇ ਲਿਖਤੀ ਸਾਹਿੱਤ ਉੱਤੇ ਅਸਰ ਪਾਇਆ ਹੈ।

ਤੋਲਕਪਿੱਆਰ ਮੰਨਦਾ ਹੈ ਕਿ ਲੋਕ-ਗੀਤ ਪ੍ਰਭਾਵ ਪਾਉਂਦੇ ਹਨ। ਉਸ ਨੇ ਆਪਣੇ

ਪਿੰਗਲ ਵਿਚ ਉਨ੍ਹਾਂ ਦਾ ਵਿਸ਼ੇਸ਼ ਵਰਣਨ ਕੀਤਾ ਹੈ ਤੇ ਉਨ੍ਹਾਂ ਨੂੰ ਵਯਮੋਝੀ ਜਾਂ ਜ਼ਬਾਨੀ ਸਾਹਿੱਤ ਦਾ ਨਾਂ ਦਿੱਤਾ ਹੈ।

ਇਲਾਂਗੋ ਅਡਿਗਲ ਦੇ ਚਿਲੱਪਦਿਕਾਰਮ ਨਾਮੀ ਸੰਕਲਨ ਵਿਚ ਮਾਛੀਆਂ, ਸ਼ਿਕਾਰੀਆਂ, ਗਵਾਲਣਾਂ ਤੇ ਪਹਾੜੀ ਮੁਟਿਆਰਾਂ ਦੇ ਗੀਤਾਂ ਨੂੰ ਕ੍ਰਮਵਾਰ ਥਾਂ ਦਿੱਤੀ ਗਈ ਹੈ। ਮੌਖਿਕ ਤਮਿਲ ਸਾਹਿੱਤ ਵਿਚ ਅਜੇ ਵੀ ਕਨੱਕੀ ਦੀ ਕਹਾਣੀ ਬਹੁਤ ਚਲਦੀ ਹੈ। ਕੇਰਲ ਦੀ ਜ਼ਬਾਨੀ ਰਵਾਇਤ ਵਿਚ ਉਸ ਨੂੰ ਭਦ੍ਰਕਾਲੀ ਨਾਲ ਜੋੜਿਆ ਜਾਂਦਾ ਹੈ। ਮਲਿਆਲਮ ਭਾਸ਼ਾ ਵਿਚ ਬੜੇ ਗੀਤ ਮਿਲਦੇ ਹਨ ਜੋ ਇਸ ਵੀਰਾਂਗਣਾ ਦੀ ਸੋਭਾ ਵਿਚ ਲਿਖੇ ਗਏ ਹਨ। ਕੋਡੁਗੱਲੂਰ ਦੇ ਪਰਨੀ ਦਾ ਮੇਲਾ ਅਸਲ ਵਿਚ ਚਿਲੱਪਦਿਕਾਰਮ ਦਾ ਹੀ ਇਕ ਰੀਤਬੱਧ ਰੂਪ ਹੈ। ਤਮਿਲਨਾਡੂ ਵਿਚ ਵੀ ਕੋਵਲਮ ਤੇ ਕਨੱਕੀ ਦੀ ਕਥਾ ਚਿਲੱਪਦਿਕਾਰਮ ਦਾ ਹੀ ਇਕ ਰੂਪਾਂਤਰ ਹੈ, ਪਰ ਆਮ ਲੋਕਾਂ ਲਈ, ਜਿਨ੍ਹਾਂ ਨੇ ਚਿਲੱਪਦਿਕਾਰਮ ਨੂੰ ਨਹੀਂ ਪੜ੍ਹਿਆ ਹੁੰਦਾ, ਇਹ ਕਹਾਣੀ ਲੋਕਯਾਨ ਵਿੱਚੋਂ ਹੀ ਆਈ ਲੱਗਦੀ ਹੈ।

ਰਾਸ਼ਟਰ ਕਵੀ ਸੁਬ੍ਰਹਮਣਯਮ ਭਾਰਤੀ ਦੇ ਗੀਤਾਂ ਉੱਤੇ ਲੋਕ-ਗੀਤਾਂ ਦਾ ਪ੍ਰਭਾਵ ਬਹੁਤ ਸਪਸ਼ਟ ਹੈ। ਮਿਸਾਲ ਵਜੋਂ, ਪੱਲੁਪ-ਪੱਤੂ ਨਾਂ ਦੇ ਕਿਰਸਾਣੀ ਗੀਤ ਦੇ ਛੰਦ ਨੂੰ ਭਾਰਤੀ ਦੇ 'ਸਵਾਤੰਤਰਪੱਲੂ' ਵਿਚ ਸਵਾਰਿਆ ਹੋਇਆ ਹੈ। ਤੀਵੀਆਂ ਦੇ ਉੱਧਾਰ ਲਈ ਲਿਖੇ ਗੀਤਾਂ ਵਿਚ ਉਸ ਨੇ ਕੁੱਮੀ ਛੰਦ ਦੀ ਵਰਤੋਂ ਕੀਤੀ ਹੈ। ਉਸ ਨੇ ਆਪਣਾ ਗੀਤ 'ਪੁਡੀਯ ਕੋਨੰਗੀਂ' (ਨਵਾਂ ਵਿਦੂਸ਼ਕ), ਵਿਦੂਸ਼ਕਾਂ ਵੱਲੋਂ ਵਰਤੀ ਜਾਂਦੀ ਲੋਕ-ਗੀਤਾਂ ਵਾਲੀ ਲੈਅ ਵਿਚ ਰਚਿਆ ਹੈ। ਉਸ ਨੇ ਆਪਣੀ ਕਿਰਤ 'ਕੱਨਨ ਏਨ ਕਦਲੀ ਵਿਚ ਦਿੱਤੇ ਗੀਤ 'ਤੰਗਮੇ-ਤੰਗਮ' ਤੇ ਇਸੇ ਤਰ੍ਹਾਂ ਉਸ ਦੇ ਗੀਤ 'ਉਲਗਤੁ ਨਾਯਕਯੇ ਏਗਲ ਮੁਤੁਮਾਰੀ' ਵੀ ਲੋਕ-ਗੀਤਾਂ ਉੱਤੇ ਆਧਾਰਿਤ ਹਨ। ਲੋਕ-ਗੀਤਾਂ ਦੇ ਆਧਾਰ ਨੇ ਭਾਰਤੀ ਨੂੰ ਘੱਟ ਔਖੀ ਸ਼ੈਲੀ ਵਰਤਣ ਤੇ ਵਡੇਰੇ ਲੋਕ-ਸਮੂਹ ਤਕ ਪਹੁੰਚਣ ਵਿਚ ਮਦਦ ਦਿੱਤੀ।

## *ਮੌਖਿਕ ਸਾਹਿੱਤ ਦੇ ਲੱਛਣ*

ਮੌਖਿਕ ਸਾਹਿਤ ਵਿਚ ਵਰਤਮਾਨ ਕਾਲ ਲਈ 'ਵਰਦੂ', 'ਪੋਕੁਤੂ' ਵਰਤਿਆ ਜਾਂਦਾ ਹੈ, ਜਦ ਕਿ ਲਿਖਤੀ ਰੂਪ ਵਿਚ 'ਵਰਕਿਰਤੂ', 'ਪੋਕਿਰਤੂ' ਦੀ ਵਰਤੋਂ ਹੁੰਦੀ ਹੈ।

ਕਿਰਿਆਈ ਸੰਗਿਆਵਾਂ ਦਾ ਲਿਖਤੀ ਰੂਪ ਹੈ ਅਡਿਤਲ, ਪਿਡਿਤਲ, ਵਈਤਲ। ਜ਼ਬਾਨੀ ਬੋਲਣ ਵੇਲੇ ਦੰਤੀ ਵਿਅੰਜਨ 'ਤ' ਬਦਲ ਕੇ ਤਾਲਵੀ ਵਿਅੰਜਨ 'ਚ' ਬਣ ਜਾਂਦਾ ਹੈ, ਜਿਵੇਂ ਅਡਿਚਲ, ਵਿਡਿਚਲ, ਵਾਚਲ। ਜਿਨ੍ਹਾਂ ਕਿਰਿਆਈ ਰੂਪਾਂ ਦੇ ਅੰਤ ਵਿਚ ਕੋਈ ਖ਼ਾਸ ਸੁਰ ਹੁੰਦੇ ਹਨ, ਉਨ੍ਹਾਂ ਵਿਚ ਹੀ ਤਬਦੀਲੀ ਹੁੰਦੀ ਹੈ, ਜਿਵੇਂ 'ਤੀਤੁੱਤਨ' ਦਾ 'ਤੀਚੁੱਤਨ' ਤੇ 'ਮੋਈਤਤੂ' ਦਾ 'ਮੋਚਤੂ' ਹੋ ਜਾਂਦਾ ਹੈ।

ਜ਼ਬਾਨੀ ਸਾਹਿੱਤ ਵਿਚ ਬੰਦਿਆਂ ਦੇ ਨਾਂ ਨਹੀਂ ਹੁੰਦੇ। ਉਨ੍ਹਾਂ ਦੀ ਪਛਾਣ ਲਈ ਉਨ੍ਹਾਂ ਦੀਆਂ ਅੱਲਾਂ ਰੱਖੀਆਂ ਹੁੰਦੀਆਂ ਹਨ, ਜਿਨ੍ਹਾਂ ਦਾ ਆਪਣਾ ਇਤਿਹਾਸ ਹੁੰਦਾ ਹੈ। ਕੁੱਝ ਅੱਲਾਂ ਚਮੜੀ ਦੇ ਰੰਗ ਕਰਕੇ, ਕੁੱਝ ਸਰੀਰ ਦੇ ਕਿਸੇ ਹੋਰ ਖ਼ਾਸ ਲੱਛਣ ਕਰਕੇ ਤੇ ਕੁੱਝ ਪਿੰਡ ਵਿਚ ਘਰ ਦੀ ਸਥਿਤੀ ਨੂੰ ਲੈ ਕੇ ਘੜੀਆਂ ਹੁੰਦੀਆਂ ਹਨ। ਕੁੱਝ ਅਜਿਹੀਆਂ ਵੀ ਹੁੰਦੀਆਂ ਹਨ ਜੋ ਕਿਸੇ ਦੀ ਜਾਇਦਾਦ ਨੂੰ ਲੈ ਕੇ ਜਾਂ ਸਕੂਲ ਵਿਚ ਬੁਲਾਏ ਜਾਂਦੇ ਉਪ-ਨਾਂ ਜਾਂ

ਛੇੜ ਦੇ ਆਧਾਰ ਉੱਤੇ ਬਣਾਈਆਂ ਹੁੰਦੀਆਂ ਹਨ। ਕੁੱਝ ਅੱਲਾਂ ਪਿੰਡ ਦੀ ਦਿਸ਼ਾ, ਵਹੁਟੀ ਦੇ ਪੇਕੇ ਪਿੰਡ ਜਾਂ ਉਸ ਦੇ ਸਰੀਰ ਦੇ ਆਕਾਰ ਤੋਂ ਘੜ ਲਈਆਂ ਜਾਂਦੀਆਂ ਹਨ। ਬੰਦਿਆਂ ਦੇ ਨਾਂ ਉਨ੍ਹਾਂ ਦੇ ਕੱਪੜਿਆਂ, ਸਿਰ ਉੱਤੇ ਪਹਿਨੇ ਲੱਤੇ ਅਤੇ ਪੇਸ਼ੇ ਜਾਂ ਵਪਾਰ ਉੱਤੇ ਵੀ ਰੱਖੇ ਜਾਦੇ ਹਨ।

ਲੋਕ-ਰਵਾਇਤ ਵਿਚ ਵਿਸ਼ੇਸ਼ਣਾਂ ਤੇ ਅਤਿ-ਕਥਨੀਆਂ ਦੀ ਬਹੁਤ ਵਰਤੋਂ ਹੁੰਦੀ ਹੈ। ਜੇ ਕਹਿਣਾ ਹੋਵੇ ਕਿ ਬੰਦਾ ਬੜਾ ਪ੍ਰਭਾਵਸ਼ਾਲੀ ਬੋਲਿਆ ਤਾਂ ਕਿਹਾ ਜਾਏਗਾ 'ਕੌਨੁਟਨ', ਜਿਸ ਦਾ ਅਰਥ ਹੈ, 'ਉਸ ਨੇ ਸਰੋਤਿਆਂ ਦੇ ਵੱਟ ਕੱਢ ਦਿੱਤੇ'। ਮੌਖਿਕ ਸ਼ੈਲੀ ਵਿਚ ਸ਼ਬਦ ਤੋੜ-ਮਰੋੜ ਦਿੱਤੇ ਜਾਂਦੇ ਹਨ, ਜਿਵੇਂ 'ਨੀਰੰਬ' ਨੂੰ ਛੋਟਾ ਕਰ ਕੇ 'ਰੌਬ', 'ਇਰਾਵੂ' ਨੂੰ 'ਰਾ' ਤੇ 'ਇਰੱਕਈ' ਦਾ 'ਰੱਕਈ'।

ਹੁਣ ਅਸੀ ਜ਼ਬਾਨੀ ਸਾਹਿੱਤ ਦੇ ਕੁੱਝ ਨਮੂਨੇ ਦਿਆਂਗੇ :

### ਗੱਲ-ਬਾਤ 'ਤੇ ਲੋਕ-ਕਹਾਣੀਆਂ

ਫ਼ਰਜ਼ ਕਰੋ ਦੋ ਸ਼ਰਧਾਲੂ ਬੰਦੇ 'ੳ' ਤੇ 'ਅ' ਖੜੇ ਹਨ। 'ੳ' ਬੜਾ ਕੱਟੜ ਸ਼ੈਵ ਹੈ ਤੇ 'ਅ' ਓਨਾ ਹੀ ਪੱਕਾ ਵੈਸ਼ਣਵ ਹੈ। 'ੳ' ਦੀ ਗਾਂ ਨੇ, ਚੁਆਈ ਦਾ ਕੰਮ ਪੂਰਾ ਹੋਣ ਤੋਂ ਪਹਿਲਾਂ ਹੀ, ਦੁਲੱਤੀ ਮਾਰ ਕੇ ਦੁੱਧ ਡੋਲ੍ਹ ਦਿੱਤਾ। 'ੳ' ਨੇ ਖਿੱਝ ਕੇ ਆਪਣੀ ਗਾਂ ਵੇਚਣੀ ਚਾਹੀ। 'ਅ' ਕੋਲ ਦੋ ਅੱਖੜ ਬਲਦ ਸਨ, ਜਿਨ੍ਹਾਂ ਨੂੰ ਗੱਡੇ ਅੱਗੇ ਜੋਣਾ ਉਸ ਲਈ ਵੱਡਾ ਮਸਲਾ ਬਣਿਆ ਹੋਇਆ ਸੀ। ਉਹ ਇਨ੍ਹਾਂ ਨੂੰ ਮਗਰੋਂ ਲਾਹੁਣਾ ਚਾਹੁੰਦਾ ਸੀ। 'ੳ', 'ਅ' ਇਕ ਦੂਜੇ ਨੂੰ ਨਹੀਂ ਸਨ ਜਾਣਦੇ, ਪਰ ਹੋਇਆ ਇਹ ਕਿ ਉਨ੍ਹਾਂ ਨੇ ਆਪਣੇ-ਆਪਣੇ ਡੰਗਰਾਂ ਦਾ ਵਟਾਂਦਰਾ ਕਰ ਲਿਆ। ਜਦੋਂ ਉਹ ਕੁੱਝ ਮਹੀਨਿਆਂ ਪਿੱਛੋਂ ਇਕ-ਦੂਜੇ ਨੂੰ ਮਿਲੇ ਤਾਂ ਦੋਹਾਂ ਨੂੰ ਇਹ ਖ਼ਿਆਲ ਸੀ ਕਿ ਉਨ੍ਹਾਂ ਦੇ ਡੰਗਰਾਂ ਨੇ ਨਵੇਂ ਮਾਲਕ ਕੋਲ ਅੱਛਾ ਵਰਤਾਉ ਕੀਤਾ ਹੋਵੇਗਾ, ਪਰ ਗੱਲ ਉਲਟ ਸੀ। ਗਾਂ ਪਹਿਲਾਂ ਵਾਂਗ ਹੀ ਦੁੱਧ ਰੋੜ੍ਹ ਦੇਂਦੀ ਸੀ ਤੇ ਬੈਲ ਪਹਿਲਾਂ ਵਾਂਗ ਹੀ ਅੜੀ ਕਰਦੇ ਰਹੇ। 'ੳ', ਸ਼ਿਵ ਦਾ ਪੁਜਾਰੀ, ਜਿਸ ਨੇ ਬੈਲ ਲਏ ਸਨ ਬੋਲਿਆ, "ਜੇ ਮੈਂ ਜੋੜੀ ਨੂੰ ਗੱਡੇ ਅੱਗੇ ਜੋਂਦਾਂ ਤਾਂ ਸ਼ਿਵ,' ਸ਼ਿਵ 'ਤੇ ਜੇ ਸੱਜੇ ਨੂੰ ਖੱਬੇ ਪਾਸੇ ਤੇ ਖੱਬੇ ਨੂੰ ਸੱਜੇ ਪਾਸੇ ਕਰ ਦਿਆਂ ਤਾਂ ਵੀ 'ਸ਼ਿਵ, ਸ਼ਿਵ'। ਮੈਂ ਕੀ ਕਰਾਂ?" 'ਅ' ਧਰਮ ਦੇ ਮਾਮਲੇ ਵਿਚ ਪਿੱਛੇ ਕਿਵੇਂ ਰਹਿ ਸਕਦਾ ਸੀ? ਉਸ ਨੇ ਜਵਾਬ ਵਿਚ ਕਿਹਾ, "ਜਦੋਂ ਮੈਂ ਗਾਂ ਨੂੰ ਚੋਣ ਲੱਗਦਾਂ ਤਾਂ ਉਹ ਦੁਲੱਤਾ ਮਾਰਦੀ ਹੈ, 'ਗੋਵਿੰਦ, ਗੋਵਿੰਦ' !"

### ਆਸਤਕ ਤੇ ਨਾਸਤਕ ਦਾ ਸੰਬਾਦ

ਇਕ ਪਰੰਪਰਾ-ਪੂਜ ਤੇ ਇਕ ਨਾਸਤਕ, ਜੋ ਧਰਮ ਤੋਂ ਦੂਰ ਭੱਜਦਾ ਸੀ, ਦੋ ਵੱਖ-ਵੱਖ ਰਾਹਾਂ ਉੱਤੇ ਤੁਰ ਪਏ। ਪਰੰਪਰਾ ਦਾ ਆਦਰ ਕਰਨ ਵਾਲਾ ਮੰਦਰ ਵੱਲ ਗਿਆ ਤੇ ਪੂਜਾ-ਪਾਠ ਕਰਨ ਪਿੱਛੋਂ ਕਿਸੇ ਕੰਮ ਵੱਲ ਉੱਠ ਗਿਆ। ਰਾਹ ਵਿਚ ਉਸ ਦੇ ਪੈਰ ਨੂੰ ਸੱਟ ਲੱਗੀ - ਇਕ ਤਿੱਖੀ ਨੁਕਰ ਵਾਲਾ ਪੱਥਰ ਚੁਭ ਗਿਆ, ਪਰ ਨਾਸਤਕ ਨੂੰ ਰਾਹ ਵਿਚ ਡਿੱਗਿਆ ਇਕ ਰੁਪਈਆ ਲੱਭ ਪਿਆ। ਜਦੋਂ ਉਹ ਪਰੰਪਰਾ-ਪੂਜ ਬੰਦੇ ਨੂੰ ਮਿਲਿਆ ਤਾਂ ਕਹਿਣ ਲੱਗਾ ਕਿ ਮੈਂ ਰੱਬ ਨੂੰ ਨਹੀਂ ਮੰਨਦਾ, ਫੇਰ ਵੀ ਮੈਨੂੰ ਇਕ ਰੁਪਈਆ ਲੱਭ ਪਿਆ ਹੈ। ਰੱਬ ਨੂੰ ਮੰਨਣ



ਲੋਕ-ਸਾਜ਼ ਤ੍ਰਪੱਟਟੈ

ਵਾਲਿਆਂ ਦਿਆਂ ਪੈਰਾਂ ਵਿਚ ਸੱਟਾਂ ਹੀ ਵੱਜਦੀਆਂ ਨੇ !"

ਆਸਤਕ ਬੋਲਿਆ, "ਰਸਤੇ ਦੀਆਂ ਖੇਚਲਾਂ ਦਾ ਕੋਈ ਅੰਤ ਨਹੀਂ ਹੁੰਦਾ। ਹੋ ਸਕਦਾ ਸੀ ਮੈਨੂੰ ਕੋਈ ਸੱਪ ਸੁੰਘ ਜਾਂਦਾ ਤੇ ਮੈਂ ਸਦਾ ਲਈ ਅੱਖਾਂ ਮੀਟ ਜਾਂਦਾ, ਪਰ ਮੇਰੀ ਧਰਮ ਵਿਚ ਸ਼ਰਧਾ ਤੇ ਪ੍ਰਭੂ ਦੀ ਕਿਰਪਾ ਸਦਕਾ ਸੱਪ ਦਾ ਡੰਗ ਮਾਮੂਲੀ ਜਿਹੀ ਸੱਟ ਵਿਚ ਬਦਲ ਗਿਆ ਤੇ ਤੇਰੇ ਵਰਗੇ ਭਾਗਵਾਨ ਨੂੰ, ਜਿਸ ਨੂੰ ਸ਼ਾਇਦ ਖ਼ਜ਼ਾਨਾ ਮਿਲਨਾ ਸੀ, ਮਿਲਿਆ ਵੀ ਤਾਂ ਕੇਵਲ ਇੱਕੋ ਰੁਪਈਆ !"

## ਇਕ ਜੋਤਸ਼ੀ ਦੀ ਕਹਾਣੀ

ਇਕ ਜੋਤਸ਼ੀ ਦੀਆਂ ਕੁੱਝ ਗੱਲਾਂ ਜਦੋਂ ਸੱਚੀਆਂ ਨਿਕਲ ਆਈਆਂ ਤਾਂ ਉਸ ਦਾ ਨਾਂ ਦੂਰ-ਦੂਰ ਤਕ ਮਸ਼ਹੂਰ ਹੋ ਗਿਆ। ਜਦੋਂ ਕਿਸੇ ਪੇਂਡੂ ਨੇ ਆ ਕੇ ਆਪਣੀ ਗਾਂ ਦੀ ਚੋਰੀ ਬਾਰੇ ਉਸ ਨੂੰ ਦੱਸਿਆ ਤਾਂ ਜੋਤਸ਼ੀ ਨੇ ਉਸ ਨੂੰ ਤਸੱਲੀ ਦਿੱਤੀ ਕਿ ਫ਼ਲਾਣੇ ਦਿਨ ਗਾਂ ਆਪਣੇ ਆਪ ਆਪਣੇ ਕਿੱਲੇ ਕੋਲ ਆ ਖੜੀ ਹੋਵੇਗੀ। ਜੋਤਸ਼ੀ ਨੇ ਗਾਂ ਦੇ ਰੰਗ ਤੇ ਉਸ ਦੇ ਪਛਾਣ-ਚਿੰਨ੍ਹਾਂ ਬਾਰੇ ਪੁੱਛ-ਪੁਛਾ ਕੇ ਬਹੁਤ ਕੁੱਝ ਜਾਣ ਲਿਆ ਤੇ ਆਪਣੀ ਸ਼ੁਹਰਤ ਨੂੰ ਬਚਾਉਣ ਲਈ ਉਸ ਨੇ ਉਸੇ ਤਰ੍ਹਾਂ ਦੀ ਇਕ ਗਾਂ ਖ਼ਰੀਦ ਕੇ ਅੱਧੀ ਰਾਤ ਨੂੰ ਉਸ ਪੇਂਡੂ ਦੇ ਘਰ ਕੋਲ ਜਾ ਛੱਡੀ।

## ਮਦਰਾਸ ਸ਼ਹਿਰ ਬਾਰੇ ਦੰਦ-ਕਥਾਵਾਂ

(ੳ) ਪਿੰਡਾਂ ਵਿੱਚੋਂ ਆਉਣ ਵਾਲੇ ਲੋਕ ਜਦੋਂ ਮਦਰਾਸ ਸ਼ਹਿਰ ਵਿਚ ਵੜਦੇ ਹਨ ਤਾਂ ਉਸ ਦੀਆਂ ਵੱਡੀਆਂ-ਵੱਡੀਆਂ ਇਮਾਰਤਾਂ ਵੇਖ ਕੇ ਦੰਗ ਰਹਿ ਜਾਂਦੇ ਹਨ। ਕਿਸੇ ਨੇ ਪੁੱਛਿਆ ਕਿ ਇਹ ਇਮਾਰਤ ਕਿਹੜੀ ਹੈ? ਤਾਂ ਅੱਗੋਂ ਜਵਾਬ ਮਿਲਿਆ, ਕਾਲਜ ਹੈ। ਪੇਂਡੂਆਂ ਨੇ ਹਰ ਵੱਡੀ ਇਮਾਰਤ ਨੂੰ ਕਾਲਜ ਦਾ ਨਾਂ ਦੇ ਦਿੱਤਾ। ਮਸਲਨ, ਚਿੜੀਆ-ਘਰ 'ਯੁਇਰ ਕਾਲਜ' ਅਰਥਾਤ 'ਜੀਉਂਦਿਆਂ ਦਾ ਕਾਲਜ' ਬਣ ਗਿਆ ਤੇ ਅਜਾਇਬ ਘਰ ਜਿੱਥੇ ਹੋਰ ਵਸਤਾਂ ਦੇ ਨਾਲ ਮੋਏ ਹੋਏ ਜਾਨਵਰਾਂ ਦੇ ਪਿੰਜਰ ਵੀ ਰੱਖੇ ਹੁੰਦੇ ਹਨ, 'ਸੇਤਾ ਕਾਲਜ' ਜਾਂ 'ਮੋਇਆਂ ਦਾ ਕਾਲਜ'।

(ਅ) ਜਦ ਸੰਨ 1942 ਵਿਚ ਮਦਰਾਸ ਸ਼ਹਿਰ ਜਪਾਨੀਆਂ ਦੀ ਬੰਬਬਾਰੀ ਦੇ ਕਾਰਨ ਖ਼ਾਲੀ ਕਰਨਾ ਪਿਆ ਸੀ ਤਾਂ ਸ਼ਹਿਰ ਦੀਆਂ ਬੇਸ਼ੁਮਾਰ ਇਮਾਰਤਾਂ ਉੱਤੇ 'ਟੂ-ਲੈੱਟ' ਤੇ 'ਫ਼ਾਰ ਸੇਲ' ਦੇ ਫੱਟੇ ਲੱਗ ਗਏ ਸਨ। ਓਦੋਂ ਵਿਚਾਰੇ ਪੇਂਡੂਆਂ ਨੇ ਇਹ ਸਮਝਿਆ ਕਿ ਇਹ ਯੂਰਪੀਨ ਮਾਲਕਾਂ ਦੇ ਨਾਂ ਹਨ। ਉਹ ਕਿਹਾ ਕਰਦੇ ਸਨ ਕਿ 'ਟੋਲੈੱਟ' ਸਾਹਿਬ ਦੇ ਮਕਾਨ ਮਿਸਟਰ 'ਫ਼ੋਰਸੇਲ' ਨਾਲੋਂ ਗਿਣਤੀ ਵਿਚ ਕਿਤੇ ਜ਼ਿਆਦਾ ਹਨ।

## ਖੇਤੀ-ਬਾੜੀ ਨਾਲ ਸੰਬੰਧਿਤ ਟੋਟਕੇ

ਮੌਖਿਕ ਸਾਹਿੱਤ ਦਾ ਬਹੁਤ ਸਾਰਾ ਭਾਗ ਖੇਤੀ-ਬਾੜੀ ਨਾਲ ਸਬੰਧਿਤ ਹੈ। ਖੇਤੀ ਦੇ ਕਾਰਜ ਨਾਲ ਜੁੜੇ ਹੋਏ ਅਨੇਕ ਤਰ੍ਹਾਂ ਦੇ ਗੀਤ ਗਾਏ ਜਾਂਦੇ ਹਨ। 'ਏਦ੍ਰ ਪੱਤੂ' ਨਾਂ ਦਾ ਗਾਣਾ ਖੂਹ ਵਿੱਚੋਂ ਲੰਮੇ ਬਾਂਸ ਤੇ ਬੈਲਾਂ ਦੀ ਜੋੜੀ ਦੀ ਮਦਦ ਨਾਲ ਪਾਣੀ ਕੱਢਣ ਵੇਲੇ ਗਾਇਆ ਜਾਂਦਾ ਹੈ। ਮਹਾਕਵੀ ਕੰਬਨ ਬਾਰੇ ਇਕ ਕਥਾ ਪ੍ਰਸਿੱਧ ਹੈ ਕਿ ਜਦੋਂ ਉਹ ਤੰਜਾਉਰ ਦੇ ਜ਼ਰਖ਼ੇਜ਼ ਦਹਾਨੇ ਵਿੱਚੋਂ ਲੰਘ ਰਹੇ ਸਨ ਤਾਂ ਉਨ੍ਹਾਂ ਨੂੰ ਇਕ ਗੀਤ ਦੀ ਮੋਹਕਤਾ ਨੇ ਬੜੀ ਖਿੱਚ ਪਾਈ।

ਇਹ ਗੀਤ ਬਾਂਸ ਦੇ ਪੱਤਿਆਂ ਉੱਤੇ ਸੁੱਤੇ ਹੋਏ ਤਰੇਲ ਦੇ ਤੁਪਕਿਆਂ ਨੂੰ ਸੰਬੋਧਿਤ ਹੈ। ਇਸ ਗੀਤ ਵਿਚ ਸੂਰਜ ਦੀ ਸੋਭਾ ਕੀਤੀ ਗਈ ਹੈ, ਕਿਉਂਕਿ ਉਹ ਆਪਣੀ ਆਕਰਸ਼ਕ ਚੁੰਮੀ ਨਾਲ ਤਰੇਲ ਦੇ ਤੁਪਕਿਆਂ ਨੂੰ ਆਪਣੇ ਵਲ ਖਿੱਚ ਲੈਂਦਾ ਹੈ। ਇਕ ਪੁਰਾਣੀ ਕਹਾਵਤ ਅਨੁਸਾਰ : 'ਏਟ੍ਰ ਪੁੱਤੁੱਕੂ ਏਥਿਰ ਪੱਤੂ ਇੱਲਈਂ' ਅਰਥਾਤ ਕੋਈ ਵੀ ਗੀਤ ਢੀਂਗੁਲੀ ਵਾਲੇ ਗੀਤ ਦੀ ਰੀਸ ਨਹੀਂ ਕਰ ਸਕਦਾ।

ਫ਼ਸਲ ਦੀ ਕਟਾਈ ਵੇਲੇ ਧਾਈਆਂ ਦੀ ਬਿਜਾਈ ਜਾਂ ਹਲ ਵਾਹੁਣ ਵੇਲੇ ਇਕੱਲਿਆਂ ਜਾਂ ਦੂਜਿਆਂ ਨਾਲ ਰਲ ਕੇ ਗੀਤ ਗਾਏ ਜਾਂਦੇ ਹਨ। ਇਹੋ ਜਿਹੇ ਗੀਤਾਂ ਵਿਚ ਹਮੇਸ਼ਾ ਭਗਵਾਨ ਨੂੰ ਭਰਪੂਰ ਫ਼ਸਲ ਬਖ਼ਸ਼ਣ ਦੀ ਬੇਨਤੀ ਕੀਤੀ ਹੁੰਦੀ ਹੈ। ਅੱਗੇ ਦਿੱਤੇ ਗੀਤ ਵਿਚ ਭਗਵਾਨ ਸ਼ਿਵ ਦੀ ਤੇ ਉਸ ਦੇ ਸੁਪੁੱਤਰਾਂ ਪਿੱਲਈਯਰੇ (ਗਣੇਸ਼) ਤੇ ਮੁਰੁਗ (ਕਾਰਤੀਕੇਯ) ਅੱਗੇ ਜੋਦੜੀ ਕੀਤੀ ਹੋਈ ਹੈ (ਤਮਿਲ ਗੀਤ ਦੇ ਪਾਠ ਦਾ ਆਰੰਭ 'ਪਿੱਲਈਯਰੇ ਵਰੂਮ' ਨਾਲ ਹੁੰਦਾ ਹੈ :

ਹੇ ਭਗਵਾਨ, ਹੇ ਸ਼ਿਵ-ਪੁੱਤਰ !
ਤੂੰ ਬਹੁੜ, ਪੁੱਤਰ ਸੁਆਮੀ, ਅਸੀਂ ਤੇਰੀ ਪੂਜਾ ਕਰਦੇ ਹਾਂ।
ਤੇਰਾ ਨਾਮ 'ਸੂਲਧਾਰੀ' (ਵੇਲ) ਹੈ,
ਹੇ ਸ਼ਿਵ, ਤੇਰੀ ਖੱਲੜੀ ਸ਼ੇਰ ਵਰਗੀ ਹੈ,
ਅਮਲਤਾਸ ਦੇ ਫੁੱਲਾਂ ਨਾਲ ਸਜੀ ਹੋਈ !
ਹੇ ਸ਼ਿਵ-ਪੁੱਤਰ, ਝੂਲਦੇ ਝੰਡਿਆਂ ਨਾਲ
ਲਿਆ ਦੇ ਮੀਂਹ ਜ਼ੋਰੋ-ਜ਼ੋਰ
ਹੇ ਕਾਲੀਯਾ ਪੇਰੂਮਲ !
ਬਰਸਾਤ ਦੇ ਦਿਨ ਫੇਰ ਤੋਂ ਭੇਜ ਦੇ —
ਸੁਹਾਵਣੀ ਰੁੱਤ ਤੇ ਮੌਸਮੀ ਬਾਰਸ਼ਾਂ ਨਾਲ,
ਤਾਂ ਜੋ ਰੱਕੜ ਧਰਤੀ ਉੱਤੇ ਵੀ
ਫ਼ਸਲਾਂ ਲਹਿਲਹਾ ਉੱਠਣ।
ਨਿੱਤ ਮੀਂਹ ਪੈਂਦਾ ਰਹੇ
ਤਾਂ ਸਾਡੇ ਪਿੰਡ ਦੀਆਂ ਫ਼ਸਲਾਂ ਵੀ ਪਲ ਪੈਣ !
ਹੇ ਬਲਵਾਨ ਤੇ ਲਿਸ਼ਕਦੇ ਸੂਲ ਵਾਲੇ ਭਗਵਾਨ !
ਹੇ ਭਗਵਾਨ ਅਰਮੁਗਮ !
ਕੁੰਦਾਰ ਕੁੜੀ ਦੇ ਸੁਆਮੀ,
ਕੁਰੱਤੀ ਦੇ ਪਤੀ,
ਪਰਬਤਾਂ ਤੇ ਜੰਗਲਾਂ ਦੇ ਨਾਥ,
ਵੱਲੀਆਂ ਦੇ ਮਾਲਕ,
ਹੇ ਸ਼ੂਲਧਾਰੀ
ਅਸੀਂ ਤੇਰੀ ਮਹਿਮਾ ਕਰਾਂਗੇ
ਤਾਂ ਸਭ ਦੁੱਖ ਹਰਨ ਹੋ ਜਾਣਗੇ।

**ਧਾਈਆਂ ਦੀ ਪਨੀਰੀ ਲਾਉਣ ਵੇਲੇ ਦਾ ਗੀਤ :**

ਅੜੁੱਕੀ ਨਾਡੁੰਗੋਡੀ ਅਲਗੁ ਸਾਂਬ,
ਨਾਰੁਰ ਏਡੁਤੁ .........

ਇਸ ਦੇ ਅਰਥ ਹਨ : ਧਾਈਆਂ ਦੀ ਪਨੀਰੀ ਬਿਲਕੁਲ ਸਿੱਧੀਆਂ ਕਤਾਰਾਂ ਵਿਚ ਲੱਗੇ, ਬੂਟੇ ਬਹੁਤ ਉੱਤਮ ਨਸਲ ਦੇ ਹੋਣ, ਕਲਾਮਈ ਢੰਗ ਨਾਲ ਬੀਜੇ ਜਾਣ ਤੇ ਇਨ੍ਹਾਂ ਦੀਆਂ ਜੜ੍ਹਾਂ ਡੂੰਘੀਆਂ ਹੋਣ।

ਕਿਰਸਾਣਾਂ ਨੇ ਕਈ ਅਖਾਣ ਘੜੇ ਹੋਏ ਹਨ : 'ਏਚਵਨ ਏਲੂੱ ਵਿਥਈ; ਵਦਿਨਾਵਨ ਵਰਗੁ ਵਿਥਈ; ਕੋਲੁਤਵਨ ਕੋਲੂੱ ਵਿਥਈ; ਸੋਤੁੱਕੂ ਇੱਲਤਵਨ ਸੋਲਮ ਵਿਥਈਂ'। ਇਨ੍ਹਾਂ ਵਿਚ ਗ਼ਰੀਬੀ ਦੇ ਮਾਰੇ ਕਿਰਸਾਣਾਂ ਨੂੰ ਤੇਲ ਵਾਲੇ ਬੀਜ ਬੀਜਣ ਲਈ ਕਿਹਾ ਗਿਆ ਹੈ (ਕਿਉਂਕਿ ਇਨ੍ਹਾਂ ਲਈ ਬਹੁਤੇ ਪਾਣੀ ਦੀ ਲੋੜ ਨਹੀਂ ਹੁੰਦੀ ਤੇ ਨਾ ਬਹੁਤੀ ਲਾਗਤ ਆਉਂਦੀ ਹੈ) ਜਾਂ ਜੁਆਰ ਤੇ ਬਾਜਰਾ ਬੀਜਣ ਲਈ (ਜਿਸ ਲਈ ਨਹਿਰੀ ਪਾਣੀ ਦੀ ਲੋੜ ਨਹੀਂ ਪੈਂਦੀ ਤੇ ਨਾ ਬਹੁਤ ਮੀਂਹ ਦੀ)। ਰੱਜੇ-ਪੁੱਜੇ ਜ਼ਿਮੀਦਾਰਾਂ ਨੂੰ ਛੋਲੇ ਬੀਜਣ ਲਈ ਆਖਿਆ ਗਿਆ ਹੈ ਤੇ ਖ਼ਾਲੀ ਢਿੱਡ ਵਜਾਉਣ ਵਾਲਿਆਂ ਨੂੰ ਸਲਾਹ ਦਿੱਤੀ ਗਈ ਹੈ ਕਿ ਮੱਕੀ ਬੀਜਣ।

ਇਕ ਹੋਰ ਕਹਾਵਤ ਹੈ : 'ਏਡੀਪੱਟੱਮ ਤੇਡੀ ਵਿਧਈਂ'। ਇਸ ਦਾ ਮਤਲਬ ਹੈ ਕਿ ਕਿਰਸਾਣ ਨੂੰ ਮੌਸਮ ਦਾ ਖ਼ਿਆਲ ਰੱਖਣਾ ਚਾਹੀਦਾ ਹੈ ਤੇ ਉਸੇ ਦੇ ਹਿਸਾਬ ਨਾਲ, ਮੁੱਢਲੀ ਤਿਆਰੀ ਵੀ ਵੇਲੇ ਸਿਰ ਕਰ ਲੈਣੀ ਚਾਹੀਦੀ ਹੈ। ਕੁੱਝ ਹੋਰ ਅਖਾਣ ਹਨ, ਜਿਨ੍ਹਾਂ ਵਿਚ ਖੇਤੀ ਦਾ ਆਪ ਧਿਆਨ ਰੱਖਣ ਤੇ ਰਾਖੀ ਕਰਨ, ਗੋਡੀ ਕਰਨ ਤੇ ਕੁਦਰਤੀ ਖਾਦਾਂ ਦੀ ਪਰਸਪਰ ਮਹਤ੍ਵ ਬਾਰੇ ਦੱਸਿਆ ਹੋਇਆ ਹੈ। ਖੇਤ ਘਰ ਦੇ ਨੇੜੇ ਹੋਵੇ ਤਾਂ ਚੰਗਾ ਹੈ; ਘੱਟ ਉਪਜ ਵਾਲਾ ਖੇਤ ਘਰ ਦੇ ਨੇੜੇ ਹੋਵੇ ਤਾਂ ਚੰਗਾ ਪਰ ਜੇ ਵੱਧ ਉਪਜ ਵਾਲਾ ਖੇਤ ਘਰ ਤੋਂ ਦੂਰ ਹੋਵੇ ਤਾਂ ਮਾੜਾ। ਭਾਵੇਂ ਹਾਥੀ ਵੇਚਣਾ ਪਵੇ, ਨਾਲ-ਲੱਗਦੀ ਜਾਂ ਗਵਾਂਢ ਦੀ ਜ਼ਮੀਨ ਕਦੀ ਵੀ ਕਿਸੇ ਹੋਰ ਦੇ ਹੱਥ ਨਾ ਜਾਣ ਦਿਓ। ਜਿਸ ਨੂੰ ਆਪਣੀ ਫ਼ਸਲ ਦਾ ਪਾਣੀ ਬਾਲਟੀਆਂ ਨਾਲ ਕੱਢਣਾ ਪਵੇ, ਉਹ ਆਪਣੇ ਟੱਬਰ ਦਾ ਢਿੱਡ ਨਹੀਂ ਭਰ ਸਕਦਾ।

ਤਮਿਲਨਾਡੂ ਦੇ ਬਹੁਤ ਵੱਡੇ ਕਿਰਸਾਣਾਂ ਵਿਚ ਗਿਣਿਆ ਜਾਂਦਾ ਹੈ ਪਲਯਕੋਟੱਈ ਦਾ ਪੱਟਾਗਰ। ਉਹ ਕੰਗੇਯਮ ਦੇ ਮਵੇਸ਼ੀ ਫ਼ਾਰਮ ਦਾ ਮਾਲਕ ਹੈ, ਜਿੱਥੇ ਕੰਗੇਯਮ ਨਸਲ ਦੇ ਪ੍ਰਸਿੱਧ ਬੈਲ ਪੈਦਾ ਕੀਤੇ ਜਾਂਦੇ ਹਨ। ਉਹ ਆਪਣੇ ਫ਼ਾਰਮ ਉੱਤੇ ਖ਼ਾਸਾ ਖ਼ਰਚਾ ਕਰਦਾ ਹੈ। ਇਕ ਲੋਕ-ਗੀਤ (ਵੇਖੋ ਅੰਤਿਕਾ) ਵਿਚ ਕਿਹਾ ਗਿਆ ਹੈ ਕਿ ਭਾਂਵੇਂ ਉਹ ਆਪਣੇ ਬੈਲ ਬੜੇ ਮਹਿੰਗੇ ਵੇਚਦਾ ਹੈ, ਪਰ ਜੋ ਖ਼ਰਚਾ ਉਸ ਨੂੰ ਆਪਣੇ ਫ਼ਾਰਮ ਉੱਤੇ ਕਰਨਾ ਪੈਂਦਾ ਹੈ, ਉਹ ਉਸ ਦਾ ਮੁਨਾਫ਼ਾ ਖਾ ਜਾਂਦਾ ਹੈ। ਕੱਨਪੁਰਮ ਤੇ ਨਿਰੂੱਪੁਰ ਦੇ ਰਥ-ਉਤਸਵਾਂ ਵਰਗੇ ਮੌਕਿਆਂ ਉੱਤੇ ਲੱਗਣ ਵਾਲੇ ਮੇਲਿਆਂ ਵਿਚ ਬੈਲਾਂ ਦੇ ਸੌਦੇ ਹੁੰਦੇ ਹਨ। ਇਹੋ ਜਿਹੀਆਂ ਥਾਵਾਂ ਉੱਤੇ ਪੱਟਾਗਰ ਆ ਧਾਵਾ ਬੋਲਦੇ ਹਨ ਤੇ ਮੇਲੇ ਦੇ ਦਿਨਾਂ ਲਈ ਓਥੇ ਹੀ ਆ ਟਿਕਦੇ ਹਨ। ਇਸ ਤਰ੍ਹਾਂ, ਅਗਲੇ ਦਸਾਂ ਦਿਨਾਂ ਲਈ ਇਹੀ ਇਸ ਦਾ ਮੁੱਖ ਟਿਕਾਣਾ ਹੁੰਦਾ ਹੈ। ਏਥੇ ਨੌਕਰਾਂ-ਚਾਕਰਾਂ, ਰਸੋਈਆਂ, ਹਰਕਾਰਿਆਂ, ਬੈਲਾਂ ਦੀ ਸਾਂਭ-ਸੰਭਾਲ ਕਰਨ ਤੇ ਸਿਧਾਉਣ ਵਾਲਿਆਂ, ਦਲਾਲਾਂ ਤੇ ਹੋਰ ਕਰਮਚਾਰੀਆਂ ਦੀ ਇਕ ਫ਼ੌਜ ਤਿਆਰ ਰੱਖਣੀ ਪੈਂਦੀ ਹੈ ਤੇ ਇਨ੍ਹਾਂ ਉੱਤੇ

ਹੋਣ ਵਾਲੇ ਖ਼ਰਚੇ ਦਾ ਕੋਈ ਅੰਤ ਨਹੀਂ ਹੁੰਦਾ। ਇਨ੍ਹਾਂ ਦਿਨਾਂ ਵਿਚ, ਓਥੇ ਪਹੁੰਚਣ ਵਾਲੇ ਪ੍ਰਾਹੁਣਿਆਂ ਦੀ ਰੱਜ ਕੇ ਆਉ-ਭਗਤ ਕੀਤੀ ਜਾਂਦੀ ਹੈ। ਲੋਕ-ਗੀਤਾਂ ਵਿਚ ਜੀਵਨ ਦੇ ਇਹੋ ਜਿਹੇ ਸਾਰੇ ਪੱਖਾਂ ਦਾ ਬੜਾ ਸਜੀਵ ਵਰਣਨ ਮਿਲਦਾ ਹੈ।

ਖੇਤੀ ਦੇ ਕੰਮ ਵਿਚ ਲੱਗਣ ਵਾਲਿਆਂ ਦਿਆਂ ਦਿਲਾਂ ਵਿਚ ਪਿਆਰ ਦੀ ਬੂਟੀ ਉੱਗ ਖੜੋਂਦੀ ਹੈ ਪਰ ਕਈ ਵਾਰੀ ਦੂਜੀ ਧਿਰ ਵੱਲੋਂ ਹੁੰਗਾਰਾ ਨਹੀਂ ਮਿਲਦਾ। ਇਕ ਲੋਕ-ਗੀਤ 'ਵਾਡ ਵੇਤ੍ਰੀਲਈ, ਵਾਤੰਗਕ ਵਿਤ੍ਰੀਲਈਂ' ਦਾ ਖੁੱਲ੍ਹਾ ਅਨੁਵਾਦ ਇਉਂ ਕੀਤਾ ਜਾ ਸਕਦਾ ਹੈ:

ਪਾਨ ਦਾ ਮੁਰਝਾਇਆ ਹੋਇਆ ਜਾਂ ਸੁੱਕਾ ਪੱਤਾ  
ਕਿੰਨਾ ਬੇਸੁਆਦ ਹੁੰਦੈ;  
ਮੱਥੇ ਉੱਤੇ ਕੱਲ੍ਹ ਵਾਲੀ ਬਿੰਦੀ  
ਅੱਜ ਸੱਜਰੀ ਨਹੀਂ ਹੋ ਸਕਦੀ;  
ਚਿੜੀਆਂ ਦੇ ਮਰੁੰਡੇ ਹੋਏ ਕਨੇਰ ਦੇ ਫੁੱਲ  
ਕੇਸਾਂ ਦੀ ਛਬ ਵਿਚ ਕਿਵੇਂ ਵਾਧਾ ਕਰ ਸਕਦੇ ਨੇ ?  
ਨਾਰੀਅਲ ਦੇ ਝੁੰਡ ਵਿਚ ਚਾਚੇ ਦਾ  
ਕਿਸੇ ਨੂੰ ਲੁਕ-ਲੁਕ ਮਿਲਨਾ  
ਮੈਨੂੰ ਉੱਕਾ ਚੰਗਾ ਨਹੀਂ ਲਗਦਾ।

## ਯਾਤਰੂਆਂ ਦੇ ਲੋਕ-ਗੀਤ

ਮੌਖਿਕ ਸਾਹਿੱਤ ਵਿਚ ਲੰਮੇ ਸਫ਼ਰ ਉੱਤੇ ਜਾਣ ਵਾਲੇ ਉਨ੍ਹਾਂ ਯਾਤਰੂਆਂ ਦੇ ਗੀਤ ਸ਼ਾਮਿਲ ਹਨ, ਜੋ ਪਹਾੜਾਂ ਦੀਆਂ ਬੜੀਆਂ ਸਖ਼ਤ ਚੜ੍ਹਾਈਆਂ ਉੱਤੇ ਬਣੇ ਮੰਦਰਾਂ ਵੱਲ ਜਾਂਦੇ ਹਨ। ਅੱਯਪਾ ਦੇ ਸ਼ਰਧਾਲੂ ਜਦੋਂ ਸਾਬਰੀਮਲਈ ਜਾਂਦੇ ਹਨ ਤਾਂ ਉਸ ਦੀ ਮਹਿਮਾ ਦੇ ਗੀਤ ਗਾਉਂਦੇ ਹਨ। ਇਸ ਤਰ੍ਹਾਂ, ਜੋ ਮਹਾਲਿੰਗਸਵਾਮੀ ਦੇ ਮੰਦਰ ਦੇ ਦਰਸ਼ਨਾਂ ਲਈ, ਮਦੁਰਈ-ਰਾਮਨਾਥਪੁਰਮ ਦੀ ਸਰਹੱਦ ਉੱਤੇ ਪੱਛਮੀ ਘਾਟਾਂ ਵਿਚ ਵਾਕਿਆ ਸਮਾਗਿਰੀ ਦੇ ਦਰਸ਼ਨਾਂ ਨੂੰ ਜਾਂਦੇ ਹਨ, ਉਹ 'ਵਲੀ ਨਾਦਈ ਚਿੱਡੂ', ਥੱਕੇ ਟੁੱਟੇ ਯਾਤਰੂਆਂ ਵਾਲਾ ਗੀਤ, ਗਾਉਂਦੇ ਹਨ। ਇਸ ਗੀਤ ਦੀਆਂ ਕੋਈ 250 ਪੰਗਤੀਆਂ ਹਨ ਤੇ ਇਸ ਵਿਚ ਰਸਤੇ ਦੇ ਹਰ ਅਸਥਾਨ, ਇਸ਼ਨਾਨ ਲਈ ਬਣੇ ਘਾਟ, ਰਾਹ ਵਿਚ ਪੈਂਦੇ ਹਰ ਨਿੱਕੇ-ਵੱਡੇ ਦੇਵਤੇ ਤੇ ਜੜੀਆਂ-ਬੂਟੀਆਂ ਦੇ ਗੁਣਾਂ ਦਾ ਜ਼ਿਕਰ ਹੈ। ਇਸ ਗੀਤ ਦਾ ਕਵੀ ਕਿਸੇ ਬੰਦੇ ਨੂੰ ਆਪਣੀ ਪਤਨੀ ਨਾਲ ਗੱਲ-ਬਾਤ ਰਾਹੀਂ, ਪ੍ਰਭੂ ਵਿਚ ਅਟੱਲ ਵਿਸ਼ਵਾਸ ਰੱਖਣ ਤੇ ਪ੍ਰਾਰਥਨਾ ਕਰਨ ਦੀ ਸਿੱਖਿਆ ਦੇਂਦਾ ਹੈ :

ਸਿੱਧੀ ਮੁੱਤੀਯਈਕ ਕੋਡੂੱਕੁਮ  
ਮਹਾਲਿੰਗਨਾਥ ਰਾਈਯਮ, ਤੰਗਾਰ ਤਿਨਾਮੇ  
ਮਾਕਸ਼ੀਮਈਯਈਕ ਕੁੰਥੀਡੁਵੇਮ, ਪੋਨੂੰਰ ਤਿਨਮੇ  
ਅੱਪਨ ਮਹਾਲਿੰਗਰੱਕੁ ਅਨਬੁਡੇਨ ਪੂਜਾਰਿਗਲ  
ਮੁੱਘਲ ਅਭਿਸ਼ੇਕ ਮੁਮਤਨ, ਤੰਗਾਰ ਤਿਨਾਮੇ

ਮੁਕੀਯਾਮਈ ਨਾਡਾਤੁਗਿਰਾਰ ਪੋਨੂੰਰ ਤਿਨਮੇ
ਅੰਬੁਵਾਡੀ ਵਾਨਤੋਰੂ ਆਨੰਦ ਬੱਲੀਕ - ਕੋਵਿਲ
ਮੁਨਪੇ ਚਿਰੂੰਕੁਤੁ ਪਾਰ ਤੰਗਾਰ ਤਿਨਾਮੇ
ਮੁਲੁਬਮ ਨੱਮਈਕ - ਕਤੀਡੁਵਲ ਪੌਨੂਰ ਤਿਨਮੇ।

ਮੁਸਾਫ਼ਰਾਂ ਦੇ ਗਾਉਣ ਵਾਲਾ ਇਕ ਪ੍ਰਸਿੱਧ ਗੀਤ ਹੈ 'ਸਾਲਈਯਿਲੇ ਰੇਂਡੂ ਮਾਰਮ'। ਇਸ ਵਿਚ ਸੜਕ ਦੇ ਦੁਆਲੇ ਲੱਗੇ ਹੋਏ ਰੁੱਖਾਂ ਦੀ ਚਰਚਾ ਇਸ ਤਰ੍ਹਾਂ ਕੀਤੀ ਗਈ ਹੈ :

ਸੜਕ ਦੇ ਦੁਪਾਸੀਂ ਇਹ ਰੁੱਖ
ਸਰਕਾਰ ਦੇ ਲਾਏ ਹੋਏ ਨੇ
ਇਹ ਉੱਚੇ ਤੇ ਹਰੇ-ਭਰੇ ਰੁੱਖ,
ਮੇਰੇ ਪਿਆਰੇ !
ਵੈਰੀਆਂ ਨੂੰ ਫਾਹੇ ਲਾਉਣ ਲਈ ਕਿੰਨੇ ਢੁੱਕਵੇਂ ਨੇ !

**ਲੋਰੀਆਂ**

ਬਾਲਾਂ ਨੂੰ ਸੁਆਉਣ ਲਈ ਲੋਰੀਆਂ ਗਾਈਆਂ ਜਾਂਦੀਆਂ ਹਨ। ਪੇਰੇਯਾਲਵਾਰ ਨੇ ਸ੍ਰੀ ਕ੍ਰਿਸ਼ਨ ਨੂੰ ਸੁਆਉਣ ਲਈ ਜਿਹੜੀਆਂ ਦਸ ਲੋਰੀਆਂ ਲਿਖੀਆਂ ਹਨ, ਉਨ੍ਹਾਂ ਦੇ ਅੰਤ ਵਿਚ 'ਤਲੇਲੋਂ ਸ਼ਬਦ ਆਉਂਦਾ ਹੈ। ਇਹ ਗੀਤ ਬੁੱਢਿਆਂ ਵਿਚ ਵੀ ਓਨੇ ਹੀ ਚੱਲਦੇ ਹਨ ਜਿੰਨੇ ਬੱਚਿਆਂ ਵਿਚ। ਬਹੁਤੀਆਂ ਲੋਰੀਆਂ ਅਨਪੜ੍ਹ ਤੀਵੀਆਂ ਦੀਆਂ ਬਣਾਈਆਂ ਹੋਈਆਂ ਹਨ, ਇਸ ਲਈ ਇਨ੍ਹਾਂ ਵਿਚ ਇਕ ਮੌਲਿਕ ਤੇ ਕੁਦਰਤੀ ਮਿਠਾਸ ਹੈ। ਜਿਵੇਂ :

ਸੌਂ ਜਾ, ਮੇਰੇ ਲਾਲ ! ਸੌਂ ਜਾ।
ਤੈਨੂੰ ਮੈਂ ਕਿੰਨੀ ਔਖੀ ਹੋ ਕੇ ਪਾਲਿਐ !
ਸੌਂ ਜਾ, ਘੂਕ ਸੌਂ ਜਾ,
ਤਿੰਨਾਂ ਭੈਣਾਂ ਦਿਆ ਰਾਜਿਆ !
ਆਪਣੇ ਸੁਹਣੇ-ਸਜੀਲੇ ਪੰਘੂੜੇ ਵਿਚ
ਸੌਂ ਜਾ, ਮੇਰਿਆ ਹੀਰਿਆ !
ਮੈਂ ਗਾ ਰਹੀ ਆਂ ।
ਤੂੰ ਕਿਉਂ ਰੋਨੈਂ ?
ਚੁੱਪ ਕਰ ਕੇ ਮੈਨੂੰ ਦੱਸ
ਤੈਨੂੰ ਕਿਸ ਨੇ ਮਾਰਿਐ ?
ਆਪਣੇ ਲਾਡਲੇ ਹੱਥਾਂ ਨਾਲ,
ਮੇਰੇ ਅਣਮੁੱਲੇ ਚੰਨਾ !
ਅੱਖਾਂ ਮੀਟ ਕੇ ਸੌਂ ਜਾ,
ਮੇਰੇ ਦੁਲਾਰੇ !

ਤੈਨੂੰ ਕਿਸ ਨੇ ਮਾਰਿਐ ?
ਤੇਰੀ ਮਾਂ ਨੇ ?
ਤੇਰੀ ਮਾਂ ਦੇ ਹੱਥ ਨੇ,
ਜੋ ਤੈਨੂੰ ਬੜੀਆਂ ਸੁਆਦੀ ਚੀਜਾਂ ਖਵਾਉਂਦੈ ?
ਕੀ ਤੇਰੀ ਦੀਦੀ ਨੇ ਮਾਰਿਐ,
ਜੋ ਤੈਨੂੰ ਹਰ ਵੇਲੇ ਪਲੋਸਦੀ ਰਹਿੰਦੀ ਐ ?
ਕੀ ਤੈਨੂੰ ਦਾਦੀ ਨੇ ਮਾਰਿਐ,
ਜੋ ਤੈਨੂੰ ਰੋਜ਼ ਦੁੱਧ ਪਿਆਉਂਦੀ ਐ ?
ਕੀ ਤੈਨੂੰ ਚਾਚੇ ਨੇ ਮਾਰਿਐ,
ਚੰਬੇ ਦੀ ਸੋਟੀ ਨਾਲ ?
ਜਾਂ ਤੈਨੂੰ ਭੂਆ ਨੇ ਮਾਰਿਐ,
ਜੋ ਤੈਨੂੰ ਸੁਰਮਾ ਪਾਉਂਦੀ ਐ ?
ਮੈਨੂੰ ਦੱਸ, ਮੇਰੇ ਬੱਚੜੇ
ਤੇ ਸੌਂ ਜਾ, ਘੂਕ ਮਿੱਠੀ ਨੀਂਦਰ ।

ਲੋਰੀਆਂ ਦੇ ਵਿਸ਼ੇ ਕਈ ਤਰ੍ਹਾਂ ਦੇ ਹਨ। ਮਾਵਾਂ, ਵੱਡੇ-ਵਡੇਰਿਆਂ ਲਈ ਬੱਚੇ ਦੇ ਮਨ ਵਿਚ ਨਿਹੁ ਪੈਦਾ ਕਰਨ ਲਈ ਉਨ੍ਹਾਂ ਦੀ ਸੋਭਾ ਕਰਦੀਆਂ ਹਨ, ਖ਼ਾਸ ਕਰ ਕੇ ਮਾਮੇ ਲਈ, ਜਿਸ ਕੋਲ ਬਜੁਰਗਾਂ ਦੀ ਦੌਲਤ ਵੀ ਹੈ ਤੇ ਰਸੂਖ਼ ਵੀ। ਇਨ੍ਹਾਂ ਗੀਤਾਂ ਵਿਚ ਵਿਅਮ ਤੋਂ ਪਹਿਲਾਂ ਤੇ ਵਿਅਮ ਦੇ ਦਿਨਾਂ ਦੀਆਂ ਤਕਲੀਫ਼ਾਂ ਦਾ ਢੇਰ ਜ਼ਿਕਰ ਹੁੰਦਾ ਹੈ :

ਹੱਥ ਵਿਚ, ਫੜੀ ਵਡਮੱਲੀਗਈ,
ਗਲੀਆਂ-ਬਜ਼ਾਰਾਂ ਵਿਚ ਭਟਕਦੀ,
ਸਿਰ ਸੁੱਟਿਆ ਹੋਇਆ ਤੇ ਮਨ ਭਰਿਆ ਹੋਇਆ
ਤੇਰੀ ਤ੍ਰੇਹ ਨਾਲ — ਵੇਖੋ, ਦੇਵੀ ਨੇ
ਬਖ਼ਸ਼ਿਆ ਮੈਨੂੰ ਪਲੇਠੀ ਦਾ ਪੁੱਤਰ !
ਸੋਮਵਾਰ ਨੂੰ, ਮੇਰੇ ਲਾਲ ! ਮੈਂ ਨਹਾਤੀ;
ਦੋ ਦਿਹਾੜੀਆਂ ਤਕ ਤਪ ਕੀਤਾ
ਸ਼ੁੱਕਰਵਾਰ ਨੂੰ ਫੇਰ ਨਹਾਤੀ, ਮੇਰੇ ਬੱਚੜੇ !
ਤੇ ਕਈ ਦਿਨ ਤਪ ਕੀਤਾ
ਤਈ-ਪੂਸਮ ਵਾਲੇ ਦਿਨ ਫੇਰ ਨਹਾਤੀ
ਫੇਰ ਕਿਤੇ ਜਾ ਕੇ
ਤੈਨੂੰ ਮੇਰੀ ਝੋਲੀ ਪਾਇਆ, ਪ੍ਰਭੂ ਨੇ !
ਤੂੰ ਹੀ ਮੇਰਾ ਸ੍ਰੀਰੰਗਮ ਹੈਂ ਤੇ ਤੂੰ ਹੀ ਮੇਰਾ ਚੰਨਣ,
ਤੂੰ ਮੇਰੀ ਮਾਲਾ ਹੈਂ ਤੇ ਤੂੰ ਹੀ ਹੈਂ ਸ਼ਿਵ ਜੀ ਦੀ ਬਖ਼ਸ਼ਿਸ਼ ।

ਅੱਗੇ ਦਿੱਤੇ ਗੀਤ ਵਿਚ ਮਾਂ ਆਪਣੇ ਬੱਚੇ ਲਈ ਖ਼ੁਸ਼ਹਾਲ ਭਵਿੱਖ ਦੀ ਜਾਂਚਨਾ ਕਰਦੀ ਹੈ:

ਤੇਰੇ ਹੱਥ ਵਿਚ ਹੋਵੇ ਰੇਸ਼ਮੀ ਛਤਰੀ
ਤੇ ਤੂੰ ਜਾਵੇਂ ਖੇਤ ਵੇਖਣ ਲਈ
ਉੱਤੇ ਤਣੀ ਹੋਵੇ ਮੋਤੀਆਂ ਨਾਲ ਸਜੀ ਛਤਰੀ
ਤੇ ਤੂੰ ਵੇਖੇਂ ਪੁੰਗਰਦੀਆਂ ਫ਼ਸਲਾਂ

ਨਜ਼ਰ ਲੱਗਣ ਤੋਂ ਡਰਦੀ ਮਾਂ, ਘਰ ਦੇ ਸਾਰੇ ਦਰਵਾਜ਼ੇ ਬੰਦ ਰੱਖਣੇ ਚਾਹੁੰਦੀ ਹੈ :

ਮੇਰੇ ਸੁੰਦਰ ਸਲੋਨੜੇ ਨੂੰ ਵੇਖਣ ਲਈ
ਲੋਕੀ ਭੱਜੇ ਆਉਂਦੇ ਨੇ
ਬੂਹੇ ਬੰਦ ਕਰ ਦਿਓ ।

ਅੱਗੇ ਦਿੱਤੀ ਲੋਰੀ ਪੜ੍ਹਨਜੋਗ ਹੈ :

ਸੱਤਾਂ ਸਮੁੰਦਰਾਂ ਨੂੰ ਪਾਰ ਕਰ ਕੇ
ਮੈਂ ਇਹ ਕੰਵਲ ਲੱਭਿਆ;
ਦਸਾਂ ਸਾਗਰਾਂ ਨੂੰ ਪਾਰ ਕਰ ਕੇ
ਮੈਂ ਇਹ ਕੰਵਲ ਤੋੜ ਲਿਆਈ;
ਉਸ ਨੂੰ ਘੁੱਟ ਕੇ ਜੱਫ਼ੀ ਵਿਚ ਲੈਣ ਲਈ
ਤੇ ਖ਼ੁਸ਼ ਹੋਣ ਲਈ
ਅਸੀਂ ਚੁਣ ਕੇ ਲਿਆਂਦਾ ਇਹ ਕੰਵਲ ਫੁੱਲ
ਪਿਆਰਨ ਤੇ ਦੁਲਾਰਨ ਲਈ —
ਅਸੀਂ ਲਿਆਂਦਾ ਇਹ ਕੰਵਲ।
ਵਈਗਈ (ਨਦੀ) ਵਿਚ ਹੜ੍ਹ ਆਇਆ
ਤੇ ਨਰਮ-ਨਰਮ ਰੇਤੇ ਦੇ ਢੇਰ ਲੱਗ ਗਏ
ਕੀ ਛੱਲਾਂ ਮਾਰਦਾ ਪਾਣੀ
ਸੁਹਣੇ ਸੁਹਣੇ ਮੋਤੀ ਉਗਲੇਗਾ ?
ਪਾਣੀ ਦੀਆਂ ਛਲਾਂ ਉੱਤੇ
ਚੰਨਣ ਤਰ ਕੇ ਆ ਜਾਏਗਾ ?
ਕੀ ਇਹ ਚੰਨਣ ਮੇਰਾ ਮਾਲ ਹੈ ?
ਜਾਂ ਅਰਸ਼ੋਂ ਉੱਤਰਿਆ ਵਰਦਾਨ ?

ਏਥੇ ਇਕ ਹੋਰ ਲੋਰੀ ਦਿੱਤੀ ਜਾ ਸਕਦੀ ਹੈ (ਇਸ ਨੂੰ ਪ. ਰ. ਸੁਬ੍ਰਹਮਣਯਮ ਨੇ ਤਿਰੂਚੇਦੂਰ ਦੀ ਇਸੱਕੀ ਅੱਮਾਲ ਪਾਸੋਂ ਪ੍ਰਾਪਤ ਕੀਤਾ ਸੀ)

ਆ, ਬਈ ਵੰਗਾਂ ਦੇ ਵਣਜਾਰੇ !
ਏਥੇ ਸੋਹਣੀ-ਸੰਘਣੀ ਛਾਂ ਵਿਚ
ਸਾਹ ਲੈ ਲੈ।

ਕੀ ਤੇਰੇ ਕੋਲ
ਨੀਲੀਆਂ ਵੰਗਾਂ ਹੈਗੀਆਂ ਨੇ ? (ਮੇਰੀ ਵੱਲੀ ਲਈ),
ਕੀ ਤੇਰੇ ਕੋਲ ਸਾਵੀਆਂ ਵੰਗਾਂ ਹੈਗੀਆਂ ਨੇ,
ਉਹਦੇ ਰੰਗ ਵਰਗੀਆਂ ?
ਕੀ ਤੇਰੇ ਕੋਲ ਅੱਗੋਂ ਮੁੜੀਆਂ ਹੋਈਆਂ ਵੰਗਾਂ ਹੈਗੀਆਂ ਨੇ?-(ਮੇਰੀ ਵੱਲੀ ਲਈ)
ਕੀ ਤੇਰੇ ਕੋਲ ਹਰੀਆਂ ਵੰਗਾਂ ਹੈਗੀਆਂ ਨੇ,
ਉਸ ਦੇ ਸੁਭਾ ਵਰਗੀਆਂ ?

## ਲੋਰੀਆਂ ਤੋਂ ਬਾਅਦ ਦੇ ਗੀਤ

ਲੋਰੀਆਂ ਵਾਲੀ ਉਮਰ ਤੋਂ ਬਾਅਦ ਬੱਚੇ ਗਿਣਤੀ ਸਿੱਖ ਜਾਂਦੇ ਹਨ। ਅੱਗੇ ਇਕ ਗੀਤ ਦਾ ਅਨੁਵਾਦ ਦਿੱਤਾ ਜਾ ਰਿਹਾ ਹੈ। (ਇਹ ਗੀਤ ਪੱਲਾਚੂਰ ਦੇ 'ਸੋਲਾਚੀ ਆਚੀਂ' ਨਰਸਰੀ ਸਕੂਲ ਦੀ ਮਿਸ ਟੀ. ਕ੍ਰਿਸ਼ਚਯਾਨਯਾ ਬਾਈ ਸਿਖਾਉਂਦੀ ਹੈ) :

ਇਕ, ਦੋ — ਫੁੱਲ ਗੁਲਾਬ;
ਤਿੰਨ, ਚਾਰ — ਇੱਕ ਗੁੱਠ ਵਿਚ ਸੌਂ ਜਾਓ;
ਪੰਜ, ਛੇ — ਇਹ ਖਾਣੇ ਦਾ ਡੱਬਾ;
ਸੱਤ, ਅੱਠ — ਇਹ ਹੈ ਲੱਡੂ;
ਨੌਂ, ਦਸ — ਦੌੜ ਜਾ 'ਮੀਨਾ'।

ਕੁੱਝ ਗੀਤ ਇਹੋ ਜਿਹੇ ਹਨ ਜਿਨ੍ਹਾਂ ਦਾ ਧਾਰਮਿਕ ਪ੍ਰਭਾਵ ਬੱਚਿਆਂ ਉੱਤੇ ਪੈਂਦਾ ਹੈ :

ਅਰਿਯਿੱਨੂ ਪਈ ਵਿਰਿਚੁ
ਅਚਯੁਤੱਨੂ ਪੇਰ ਸ਼ੋੱਲੀ
ਕ੍ਰਿਸ਼ੱਨੂ ਪੜੁਤਵਰੱਕੂ
ਕੇਡਿੱਲਈ ਔਰੁਨਾਲਮ।
ਗੋਵਿੰਦੱਨੁ ਪੜੁਤਵਰੱਕੁ
ਕਰਈ ਵਿੱਲੇ ਔਰੁਨਾਲਮ।

ਇਸ ਦਾ ਮਤਲਬ ਇਹ ਹੈ ਕਿ ਬਿਸਤਰਾ ਵਿਛਾ ਕੇ ਉਸ ਉੱਤੇ ਲੇਟਣ ਤੋਂ ਪਹਿਲਾਂ ਜੇ ਪਰਮਾਤਮਾ ਦਾ ਨਾਂ - ਹਰੀ, ਕ੍ਰਿਸ਼ਣ ਜਾਂ ਗੋਵਿੰਦ - ਲਿਆ ਜਾਏ ਤਾਂ ਬੰਦਾ ਸਦਾ ਲਈ ਮਾਲਾਮਾਲ ਹੋ ਜਾਂਦਾ ਹੈ।

ਇਸੇ ਤਰ੍ਹਾਂ, ਆਪਣੀ ਦਿਹਾੜੀ ਨਿੱਤ ਪ੍ਰਾਰਥਨਾ ਨਾਲ ਸ਼ੁਰੂ ਕਰਨੀ ਚਾਹੀਦੀ ਹੈ। ਬਿਸਤਰਾ ਵਲ੍ਹੇਟਣ ਤੋਂ ਪਹਿਲਾਂ ਇਹ ਗੀਤ ਗਾਉਣ ਲਈ ਕਿਹਾ ਜਾਂਦਾ ਹੈ :

ਪੋਝੁਤੁ ਏੱਪ ਵਿਡਿਯਮ ?
ਪੂ ਏੱਪ ਮਾਲਾਰਮ ?
ਸ਼ਿਵਨ ਏੱਪ ਵਰੁਵਰ ?

ਵਰਨ ਏੱਪ ਤਰੁਵਰ ?

ਇਸ ਦਾ ਮਤਲਬ ਹੈ :

ਦਿਨ ਕਦੋਂ ਚੜ੍ਹੇਗਾ ?
ਫੁੱਲ ਕਦੋਂ ਖਿੜਨਗੇ ?
ਸ਼ਿਵ ਜੀ ਕਦੋਂ ਆਉਣਗੇ ?
ਤੇ ਮੈਨੂੰ ਅਸੀਸ ਕਦੋਂ ਦੇਣਗੇ ?

## ਐਮਾਨਈ ਗੀਤ

ਦੇਵੀਆਂ ਬਾਰੇ ਲੋਕ-ਗੀਤਾਂ ਨੂੰ ਐਮਾਨੀ ਗੀਤ ਕਿਹਾ ਜਾਂਦਾ ਹੈ। 'ਸ਼ਿਲਪਾਦਿਕਾਰਮ' ਵਿਚ ਜਿਹੜੇ ਇਹੋ ਜਿਹੇ ਕੁੱਝ ਗੀਤ ਮਿਲਦੇ ਹਨ, ਉਹ ਗੀਤਾਂ ਦੇ ਕੁੱਝ ਸੰਗ੍ਰੈਹਾਂ ਤੇ ਕੁੱਝ ਅੱਜਕਲ ਚੱਲ ਰਹੇ ਨਾਟਕਾਂ ਵਿਚ ਵੀ ਮਿਲ ਜਾਂਦੇ ਹਨ। ਇਨ੍ਹਾਂ ਸਾਰੇ ਗੀਤਾਂ ਵਿਚ ਅੰਤਲਾ ਸ਼ਬਦ 'ਐਮਾਨਈ' ਹੁੰਦਾ ਹੈ, ਜਿਸ ਕਰਕੇ ਇਨ੍ਹਾਂ ਗੀਤਾਂ ਦਾ ਨਾਂ ਵੀ ਇਹੀ ਪੈ ਗਿਆ ਹੈ।

ਇਕ ਬੜਾ ਪ੍ਰਸਿੱਧ ਐਮਾਨਈ ਗੀਤ ਹੈ, ਜਿਸ ਦੇ ਆਰੰਭਿਕ ਸ਼ਬਦ ਹਨ, 'ਗੋਵਾ ਵਾਲੇ ਓਰਮ, ਕੌੱਤਾ ਮਾਲਈ ਓਰਮ'। ਇਸ ਨੂੰ ਅੱਯਚਿੱਯਾਰ ਜਾਂ ਅੱਯਰ ਤੀਵੀਆਂ ਗਾਉਂਦੀਆਂ ਹਨ। ਇਹ ਗੀਤ ਨੱਚਦਿਆਂ ਜਾਂ ਪੀਂਘ ਝੂਟਦਿਆਂ ਗਾਏ ਜਾਂਦੇ ਹਨ ਤੇ ਤਾਲ ਲਈ ਘੁੰਘਰੂਆਂ ਦੀ ਮਦਦ ਲਈ ਜਾਂਦੀ ਹੈ। ਇਨ੍ਹਾਂ ਗੀਤਾਂ ਵਿਚ ਕਿਸੇ ਜੋਧੇ, ਮੰਦਰ ਦੇ ਦੇਵਤੇ ਜਾਂ ਕਿਸੇ ਨਜ਼ਦੀਕੀ ਰਿਸ਼ਤੇਦਾਰ ਦੀ ਕਥਾ ਛੋਹੀ ਹੁੰਦੀ ਹੈ।

ਸ਼ਿਵਰੰਗਾ ਐਮਾਨਈ ਇਕ ਇਤਿਹਾਸਿਕ ਗੀਤ ਹੈ, ਜਿਸ ਦਾ ਬੜਾ ਸਾਹਿੱਤਿਕ ਰੰਗ ਹੁੰਦਾ ਹੈ। ਇਹ ਦੇਸ-ਭਗਤੀ ਦੇ ਜੋਸ਼ ਤੇ ਨਿੱਕੇ-ਨਿੱਕੇ ਵੇਰਵਿਆਂ ਨਾਲ ਭਰਿਆ ਹੁੰਦਾ ਹੈ। ਇਸ ਗੀਤ ਵਿਚ ਪਾਂਚਾਲ ਕੁਰਿਚੀ ਦੇ ਇਕ ਵਜ਼ੀਰ ਸ਼ਿਵ ਸੁਬ੍ਰਹਮਣਯਮ ਨੂੰ ਅੰਗਰੇਜ਼ਾਂ ਵੱਲੋਂ ਫਾਹੇ ਲਾਉਣ ਦੀ ਕਥਾ ਬਿਆਨੀ ਹੁੰਦੀ ਹੈ। ਅੰਗਰੇਜ਼ੀ ਸ਼ਬਦਾਂ ਦਾ ਉੱਚਾਰਣ ਬਿਲਕੁਲ ਓਸੇ ਤਰ੍ਹਾਂ ਵਿਗੜਿਆ ਹੁੰਦਾ ਹੈ, ਜਿਵੇਂ ਕਿ ਆਮ ਲੋਕ ਆਪਣੀ ਬੋਲ-ਚਾਲ ਵਿਚ ਵਿਗਾੜ ਲੈਂਦੇ ਹਨ। ਮਿਸਾਲ ਵਜੋਂ, 'ਮੇਜਰ' ਦੀ ਥਾਂ 'ਮੇਸਨ', 'ਟ੍ਰੂਪ' ਦੀ ਥਾਂ 'ਤੁਰੁੱਪੂ', 'ਗਵਰਨਰ' ਦੀ ਥਾਂ 'ਗੇਵੂਨਰ' ਤੇ 'ਪਿਸਟਲ' ਦੀ ਥਾਂ 'ਪਿਸ਼ਤਾਲ'।

## ਸਮਾਜਿਕ ਕਾਵਿ

ਸਮਾਜਿਕ ਗੀਤਾਂ ਵਿਚ ਅੰਤਰ-ਜਾਤੀ ਵਿਆਹ, ਇਸਤਰੀਆਂ ਲਈ ਜਾਇਦਾਦ ਦੇ ਹੱਕ, ਜਾਤ-ਪਾਤ ਤੇ ਪ੍ਰਬੰਧ ਦੀ ਸਖ਼ਤਾਈ ਵਰਗੇ ਵਿਸ਼ੇ ਛੋਹੇ ਹੁੰਦੇ ਹਨ। 'ਨੱਲਤੰਗਲ ਕਥਾ', ਜਿਸ ਨੂੰ ਪੇਂਡੂ ਮੇਲਿਆਂ ਵਿਚ ਖੇਡਿਆ ਜਾਂਦਾ ਹੈ ਤੇ 'ਮੁਤੁਪੱਟਨ ਕਥਾ' ਜਿਸ ਵੱਲ ਅਸੀ ਪਹਿਲਾਂ ਇਸ਼ਾਰਾ ਕਰ ਆਏ ਹਾਂ ਬਹੁਤ ਮਸ਼ਹੂਰ ਹਨ।

ਅੱਗੇ ਦਿੱਤਾ ਗੀਤ ਵੱਖ ਵੱਖ ਜਾਤਾਂ ਵੱਲੋਂ ਪਾਣੀ ਨੂੰ ਦੂਸ਼ਿਤ ਕਰਨ ਬਾਰੇ ਹੈ :

ਕੰਢੇ ਭੰਨਦਾ ਤੇ ਮਰੋੜੇ ਖਾਂਦਾ,
ਕਾਵੇਰੀ ਦਾ ਲਿਸ਼ਕਦਾ ਨੀਲਾ ਜਲ ਵਗ ਰਿਹੈ

ਭੰਵਰ ਬਣਾਉਂਦਾ ਤੇ ਲਹਿਰਾਉਂਦਾ, ਮੇਰੇ ਪਿਆਰੇ !
ਸਾਫ਼ ਪਾਣੀ ਚਾਂਦੀ ਵਾਂਗ ਚਮਕ ਰਿਹੈ
ਇਹ ਪੀਤਾ ਵੀ ਜਾਵੇਗਾ ਤੇ ਇਸ਼ਨਾਨ ਦੇ ਕੰਮ ਵੀ ਆਵੇਗਾ
ਲੋਕ ਘੜਿਆਂ ਦੇ ਘੜੇ ਭਰ ਭਰ ਲਈ ਜਾਂਦੇ, ਮੇਰੇ ਪਿਆਰੇ !
ਇਹ ਪਾਣੀ ਗੰਦਾ ਨਹੀਂ
ਇਹ ਰੋਕਿਆਂ ਨਹੀਂ ਰੁਕਣਾ
ਬ੍ਰਾਹਮਣ ਲਈ ਠੰਢਾ ਪਾਣੀ
ਚੰਡਾਲ ਲਈ ਵੀ ਓਨਾ ਹੀ ਠੰਢਾ, ਮੇਰੇ ਪਿਆਰੇ !
ਪਿੰਡ ਵਿਚ
ਕਈ ਜਾਤਾਂ ਤੇ ਸ਼੍ਰੇਣੀਆਂ ਵੱਸਦੀਆਂ ਨੇ
ਚੰਡਾਲ ਤੋਂ ਲੈ ਕੇ ਬ੍ਰਾਹਮਣ ਤਕ
ਤੇ ਮਿਹਤਰ ਤੋਂ ਲੈ ਕੇ ਰਾਜੇ ਤਕ
ਪਰ ਸਾਰੇ ਪੂਜਦੇ ਨੇ ਏਸੇ ਠੰਢੇ ਪਾਣੀ ਨੂੰ
ਤੇ ਏਸੇ ਠੰਢੇ ਪਾਣੀ ਪਿੱਛੇ ਝਗੜਦੇ ਵੀ ਨੇ ।
ਸੱਚ ਤਾਂ ਇਹ ਵੇ ਕਿ
ਪਾਣੀ ਹੈ ਸਾਡੀ ਜਿੰਦ-ਜਾਨ
ਤੇ ਪਾਣੀ ਹੈ ਸਾਡਾ ਸਾਰਾ ਜਹਾਨ —
ਕਾਵੇਰੀ ਦਾ ਇਹ ਸੀਤਲ ਵਗਦਾ ਪਾਣੀ, ਮੇਰੇ ਪਿਆਰੇ !

## ਮਹਾਕਾਵਿਕ ਗੀਤ

ਇਨ੍ਹਾਂ ਗੀਤਾਂ ਦੇ ਆਧਾਰ ਹਿੰਦੂ ਪੁਰਾਣ ਹੈ ਹਨ ਇਨ੍ਹਾਂ ਦਾ ਲੋਕਾਂ ਉੱਤੇ ਬੜਾ ਡੂੰਘਾ ਪ੍ਰਭਾਵ ਪੈਂਦਾ ਹੈ। 'ਏਨੀ ਏਰੱਮ', 'ਪੋਨੂੰਰਵੀ-ਮਸਕਈ' ਤੇ 'ਅੱਲੀ ਅਰਸਨੀ ਮਾਲਈ' ਪ੍ਰਸਿੱਧ ਮਹਾਕਾਵਿਕ ਗੀਤ ਹਨ।

'ਅੱਲੀ ਅਰਸਨੀ ਮਾਲਈ' ਵਿਚ ਸ੍ਰੀ ਕ੍ਰਿਸ਼ਣ ਇਕ ਟੱਪਰੀਵਾਸਣ ਕੁੜੀ ਦੀ ਸ਼ਕਲ ਵਿਚ ਰਾਣੀ 'ਅੱਲੀ' ਦੇ ਇਲਾਕੇ ਦੇ ਉਪਜਾਊ ਹੋਣ ਬਾਰੇ ਗੀਤ ਗਾਉਂਦਾ ਹੈ ਤੇ ਦੂਜੇ ਪਾਸੇ ਰਾਣੀ ਅੱਲੀ ਦਾ ਦਿਲ ਜਿੱਤਣ ਲਈ ਅਰਜਨ ਨੂੰ ਔਸ਼ਧੀਆਂ ਦਾ ਇਕ ਟੂਣਾ ਤਿਆਰ ਕਰਨ ਦੀ ਸਲਾਹ ਦੇਂਦਾ ਹੈ। ਇਹ ਗੀਤ, ਜਿਸ ਦੀ ਪਹਿਲੀ ਤੁਕ ਹੈ 'ਕੋਚੀ ਮਾਲਈ, ਕੁਡ ਮਾਲਈ, ਏਂਗਲਾਤੂ ਨਾਡੂ' ਇਉਂ ਚਲਦਾ ਹੈ :

ਕੋਚੀਨ ਦੀਆਂ ਪਹਾੜੀਆਂ ਤੇ
ਪੱਛਮੀ ਘਾਟਾਂ ਦੀਆਂ ਪਹਾੜੀਆਂ ਸਾਡਾ ਡੇਰਾ ਹਨ
ਤਿਰੂਤੱਨੀ ਵਿਚ ਸ਼ਿਵ ਜੀ ਦੇ ਸੁਪੁੱਤਰ ਦਾ
ਟਿਕਾਣਾ ਵੀ ਸਾਡੀ ਠਾਹਰ ਹੈ
ਪੰਚਮਲਈ ਤੇ ਕੋਰਲ ਦੀਆਂ ਪਹਾੜੀਆਂ ਵੀ

ਸਾਡੀ ਮਿਲਖ ਹਨ।

ਸ੍ਰੀ ਕ੍ਰਿਸ਼ਣ ਅਰਜਨ ਨੂੰ ਕਹਿੰਦੇ ਹਨ, "ਜਦੋਂ ਤੁਸੀ ਰਾਣੀ ਅੱਲੀ ਦਾ ਨਾਂ ਲੈ ਕੇ ਦਵਾਈਆਂ ਰਗੜਨੀਆਂ ਸ਼ੁਰੂ ਕਰਦੇ ਹੋ ਤਾਂ ਰਾਣੀ ਦੇ ਵਤੀਰੇ ਵਿਚ ਵੀ ਤਬਦੀਲੀ ਆਉਂਦੀ ਹੈ। ਜਦੋਂ ਵੱਖ ਵੱਖ ਜੜ੍ਹੀਆਂ-ਬੂਟੀਆਂ ਆਪਣੀ ਸੁਤੰਤਰ ਹੈਸੀਅਤ ਗਵਾ ਲੈਂਦੀਆਂ ਹਨ ਤਾਂ ਰਾਣੀ ਹੋਰ ਬਦਲਦੀ ਹੈ। ਜਦੋਂ ਰਾਣੀ ਦਾ ਮਨ ਪੱਕਾ ਬਣ ਜਾਏ ਤਾਂ ਤੁਹਾਡੇ ਦਿਲ ਦੀ ਮੁਰਾਦ ਪੂਰੀ ਹੋ ਜਾਵੇਗੀ।"

ਇਸ ਕਥਾ-ਕਾਵਿ ਵਿਚ ਬੇਅੰਤ ਉਪਮਾਵਾਂ ਆਉਂਦੀਆਂ ਹਨ ਤੇ ਪਤਾ ਲੱਗਦਾ ਹੈ ਕਿ ਲੇਖਕ ਨੂੰ ਬਨਸਪਤੀ ਦਾ ਬੜਾ ਡੂੰਘਾ ਗਿਆਨ ਸੀ।

### ਇਤਿਹਾਸਿਕ ਗੀਤ

ਇਤਿਹਾਸਿਕ ਗੀਤਾਂ ਵਿਚ ਰਾਜਨੀਤਿਕ ਹਾਲਾਤ ਦਿੱਤੇ ਹੁੰਦੇ ਹਨ ਅਤੇ ਕਈ ਵਾਰੀ ਜਾਣੇ-ਪਛਾਣੇ ਨਾਇਕਾਂ ਦੇ ਗੁਣਾਂ-ਲੱਛਣਾਂ ਨੂੰ ਬੜੀ ਬਰੀਕੀ ਨਾਲ ਚਿਤਰਿਆ ਹੁੰਦਾ ਹੈ। ਇਹ ਜ਼ਰੂਰੀ ਨਹੀਂ ਹੁੰਦਾ ਕਿ ਸਾਰਾ ਗੀਤ ਇਤਿਹਾਸ ਨੂੰ ਠੀਕ ਤਰ੍ਹਾਂ ਹੀ ਚਿਤਰੇ ਤੇ ਇਹ ਵੀ ਨਹੀਂ ਕਿ ਇਤਿਹਾਸ-ਨਿਰੂਪਣ ਵਿਚ ਨਿਰੰਤਰਤਾ ਹੋਵੇ। ਕਈ ਵਾਰੀ ਤਾਂ ਸਦੀਆਂ ਦੇ ਖੱਪੇ ਪੈ ਜਾਂਦੇ ਹਨ। ਇਨ੍ਹਾਂ ਘਾਟਿਆਂ ਦੇ ਬਾਵਜੂਦ ਉਹ ਬੜੇ ਮਹਤ੍ਵਪੂਰਨ ਸਰੋਤ-ਸਾਮੱਗਰੀ ਹਨ ਤੇ ਮੌਖਿਕ ਸਾਹਿੱਤ ਦੇ ਬੜੇ ਕਾਲਪਨਿਕ ਨਮੂਨੇ ਹੁੰਦੇ ਹਨ।

ਪ੍ਰਚਲਿਤ ਇਤਿਹਾਸਿਕ ਗਾਥਾ-ਗੀਤਾਂ ਵਿਚ ਹਨ ਈਵਾਰ ਰਾਜਕੱਲ ਕਥਾ, ਕੱਨਡਿਯਨ ਪਾਦਈਪ ਪੋਰ, ਰਾਮਪੱਈਅਨ ਅੱਮਨਈ, ਈਰਾਵਿੱਕੁਟੀ ਪਿੱਲੈਪ ਪੋਰ, ਸ਼ਿਵਗੰਗਾ ਅੱਮਨਈ, ਪੁਲੀ ਤੇਵਨ ਸਿੰਧੂ, ਕੋਟਬੋਮੱਨ ਕਥਈਪੱਦਲ ਤੇ ਖ਼ਾਨ ਸਾਹਿਬ ਬਾਰੇ ਰਚੇ ਹੋਏ ਗੀਤ। ਇਨ੍ਹਾਂ ਸਾਰਿਆਂ ਦੇ ਕਈ ਕਈ ਪਾਠ ਮਿਲਦੇ ਹਨ। ਇਨ੍ਹਾਂ ਵਿੱਚੋਂ ਕਈ ਨਾਇਕਾਂ ਨੇ ਅੰਗਰੇਜ਼ੀ ਹਕੂਮਤ ਦਾ ਸਾਹਮਣਾ ਕੀਤਾ ਸੀ ਤੇ ਤਮਿਲਨਾਡੂ ਵਿਚ ਭਾਰਤ ਦੀ ਸੁਤੰਤਰਤਾ ਦੀਆਂ ਪਹਿਲੀਆਂ ਲੜਾਈਆਂ ਦੇ ਮੁਖੀਏ ਸਨ। ਗਾਂਧੀ-ਜੁਗ ਵਿਚ ਇਨ੍ਹਾਂ ਗਾਥਾ-ਗੀਤਾਂ ਨੇ ਲੋਕਾਂ ਉੱਤੇ ਬੜਾ ਜ਼ੋਰਦਾਰ ਪ੍ਰਭਾਵ ਪਾਇਆ ਸੀ।

ਗੇਂਗੀ ਦੇ ਦੇਸਿੰਗੁ ਰਾਜਨ ਵਾਲੇ ਗੀਤ ਵਿਚ ਘਟਨਾਵਾਂ ਦੇ ਬਦਲਣ ਨਾਲ ਛੰਦ ਵੀ ਬਦਲਦਾ ਹੈ ਤੇ ਜਜ਼ਬੇ ਵਿਚ ਉਤਾਰ-ਚੜ੍ਹਾ ਵੀ ਇਸੇ ਅਨੁਸਾਰ ਹੁੰਦਾ ਰਹਿੰਦਾ ਹੈ। ਇਸ ਦਾ ਇਕ ਟੋਟਾ ਵੇਖੋ :

*ਕਥਾ ਰਾਜੇ ਦੇਸਿੰਗੁ ਦੀ (ਜੰਗ ਵਿਚ)*

ਵੀਹ ਹਜ਼ਾਰ ਘੋੜਸਵਾਰ ਹੱਲਾ ਕਰ ਕੇ ਆਏ
ਵੇਖਿਆ ਆਪਣੀਆਂ ਅੱਖਾਂ ਨਾਲ ਰਾਜੇ ਦੇਸਿੰਗੁ ਨੇ
ਰਾਜੇ ਦੀਆਂ ਮੁੱਛਾਂ ਕੰਬਣ ਲੱਗ ਪਈਆਂ
ਉਸ ਦੀ ਘੋੜੀ, ਪਾਰਾਸ਼ਰੀ, ਘੁੰਮੀ ਤੇ ਅਗਲੀਆਂ ਟੰਗਾਂ ਚੁੱਕ ਲਈਆਂ
ਨਵਾਬ ਦੀਆਂ ਫ਼ੌਜਾਂ ਟੋਟੇ-ਟੋਟੇ ਕਰ ਕੇ ਲੰਮੀਆਂ ਪਾ ਦਿੱਤੀਆ,
ਉਸ ਦੇ ਘੋੜੇ ਧੜਾਮ ਕਰ ਕੇ ਡਿਗਦੇ ਗਏ, ਕੋਈ ਐਥੇ, ਕੋਈ ਓਥੇ,

ਤੇ ਵੀਹ ਦੇ ਵੀਹ ਹਜ਼ਾਰ ਘੋੜੇ ਚਿੱਤ ਹੋ ਗਏ।
ਰਾਜੇ ਦੇਸਿੰਗੁ ਨੂੰ ਹਾਥੀਆਂ ਦੀ ਕਾਰਵਾਈ ਬੜੀ ਚੰਗੀ ਲੱਗੀ
ਸੁੰਡ ਵਿਚ ਲੋਹੇ ਦੇ ਮੁਗਦਰ ਫੜੀ ਸ਼ਾਹੀ ਹਾਥੀਆਂ ਨੇ
ਵੈਰੀਆਂ ਨੂੰ ਲਿਤਾੜ ਸੁੱਟਿਆ
ਕੁੱਝ ਹਾਥੀਆਂ ਨੇ ਉੱਚੀ ਉੱਚੀ ਚਿੰਘਾੜ ਕੇ
ਆਪਣੇ ਆਲੇ-ਦੁਆਲੇ ਦੇ ਵੈਰੀਆਂ ਨੂੰ ਖਦੇੜਨਾ ਸ਼ੁਰੂ ਕਰ ਦਿੱਤਾ।
ਘੋੜੀ ਪਾਰੁਾਸ਼ਰੀ
ਉਨ੍ਹਾਂ ਦੇ ਉੱਤੋਂ ਦੀ ਟੱਪ ਗਈ
ਓਧਰ ਸ਼ਾਹੀ ਹਾਥੀ ਨੇ ਵੀ ਛਾਲ ਮਾਰੀ
ਰਾਜੇ ਦੇਸਿੰਗੁ ਨੇ ਮਿਆਨ ਵਿੱਚੋਂ ਤਲਵਾਰ ਕੱਢੀ
ਉਸ ਨੇ ਅਨੇਕ ਵੈਰੀਆਂ ਦੇ ਆਹੂ ਲਾਹੇ
ਤੇ ਮਾਰ-ਮਾਰ ਲਾਸ਼ਾਂ ਦੇ ਢੇਰ ਲਾ ਦਿੱਤੇ।
ਓਧਰ ਹਾਥੀ ਨੇ ਮੁਗਦਰ ਨਾਲ ਉਹ ਰਗੜਾ ਚਾੜ੍ਹਿਆ
ਕਿ ਸਭ ਪਾਸਿਓਂ ਵਾਹ ਵਾਹ ਹੋਣ ਲੱਗ ਪਈ
ਦੁਸ਼ਮਨ ਦੇ ਹਾਥੀ ਮਿੱਟੀ ਵਿਚ ਤੜਪਣ ਲੱਗੇ
ਕੁੱਝ ਮਰ-ਖਪ ਗਏ
ਲੀਰੋ-ਲੀਰ ਢਿੱਡਾਂ ਨਾਲ
ਕੁੱਝ ਦੇ ਸਿਰ ਪਾਟ ਗਏ
ਤੇ ਕੁੱਝ ਅੱਡੀਆਂ ਰਗੜਦੇ ਰਹੇ।
ਵੀਹ ਹਜ਼ਾਰ ਹਾਥੀ ਉਸ ਦਿਨ
ਮੌਤ ਦੇ ਘਾਟ ਉਤਰੇ !
ਰਾਜਾ ਦੇਸਿੰਗੁ ਨੇ ਆਪਣੀਆਂ ਅੱਖਾਂ ਨਾਲ ਵੇਖਿਆ
ਇਕ ਹਾਥੀ ਦੇ ਉੱਪਰ ਮਹਾਵਤ ਬੈਠਾ ਹੈ।
ਉਹ ਉੱਚੀ ਉੱਚੀ ਹੱਸਿਆ
ਉਸ ਨੇ ਘੋੜੀ ਨੂੰ ਖੱਬੀ ਅੱਡੀ ਲਾਈ
ਪਾਰਾਸ਼ਰੀ ਨੇ ਕੁੱਦ ਕੇ ਆਪਣੀਆਂ ਅਗਲੀਆਂ ਟੰਗਾਂ
ਹਾਥੀ ਦੇ ਉੱਪਰ ਟਿਕਾ ਦਿੱਤੀਆਂ
ਰਾਜਾ ਦੇਸਿੰਗੁ ਨੇ ਇੱਕੋ ਵਾਰ ਨਾਲ
ਮਹਾਵਤ ਨੂੰ ਥੱਲੇ ਸੁੱਟ ਲਿਆ
ਤਲਵਾਰ ਉਸ ਦੀ ਛਾਤੀ ਦੇ ਆਰ-ਪਾਰ ਹੋ ਗਈ
ਧੰਨ, ਧੰਨ ਰਾਜਾ ਦੇਸਿੰਗੁ।

**ਕੱਨਾਡੀਯਨ ਜੁੱਧ**

ਇਕ ਪਾਂਡ੍ਯ ਰਾਜਾ ਕੁਲਸ਼ੇਖਰ ਉਰਫ਼ ਪੋਨੂੰ ਪਾਂਡੀਯਨ, ਸੰਨ 1265 ਵਿਚ ਵੱਲੀਯੁਰ ਉੱਤੇ

ਰਾਜ ਕਰਦਾ ਸੀ। ਇਕ ਵਡੂਗਾ ਰਾਜਕੁਲ ਦੀ ਕੰਨੜ ਸ਼ਹਿਜ਼ਾਦੀ ਨੇ ਉਸ ਦੀ ਮੂਰਤ ਵੇਖੀ ਤੇ ਉਸ ਦੇ ਕਾਰਨਾਮਿਆਂ ਦੀਆਂ ਗੱਲਾਂ ਸੁਣੀਆਂ ਤਾਂ ਉਸ ਉੱਤੇ ਮੋਹਿਤ ਹੋ ਗਈ। ਸ਼ਹਿਜ਼ਾਦੀ ਦੇ ਪਿਤਾ ਨੇ ਪਾਂਡ੍ਯ ਰਾਜੇ ਨੂੰ ਸ਼ਹਿਜ਼ਾਦੀ ਦਾ ਹੱਥ ਪੇਸ਼ ਕੀਤਾ ਪਰ ਰਾਜੇ ਨੇ ਪਾਂਡ੍ਯ ਰਾਜਧਾਨੀ ਉੱਤੇ ਹੱਲਾ ਬੋਲ ਦਿੱਤਾ। ਕੁਲਸ਼ੇਖਰ ਨੇ ਦੱਖਣੀ ਤ੍ਰਾਵਣਕੋਰ ਦੇ ਰਾਜੇ ਦੀ ਮਦਦ ਨਾਲ ਤਗੜੀ ਟੱਕਰ ਲਈ। ਪਾਂਡ੍ਯ ਰਾਜੇ ਨੇ ਆਤਮ-ਹੱਤਿਆ ਕਰ ਲਈ। ਨਿਰਾਸ ਸ਼ਹਿਜ਼ਾਦੀ ਨੇ ਮੋਏ ਹੋਏ ਰਾਜੇ ਦੇ ਗਲ ਦੁਆਲੇ ਵਰਮਾਲਾ ਪਾ ਦਿੱਤੀ ਤੇ ਉਸ ਦੀ ਚਿਤਾ ਦੇ ਉੱਤੇ ਜਾ ਬੈਠੀ। ਚਿਤਾ ਵਿੱਚੋਂ ਇਕ ਰੂਹ ਨਿਕਲੀ, ਜਿਸ ਨੇ ਉਸ ਦੇ ਦੁਖੀ ਪਿਤਾ ਪਾਸੋਂ ਸੁਪਨੇ ਵਿਚ ਉਸ ਦੀ ਤੇ ਉਸ ਦੇ ਪਤੀ ਦੀ ਯਾਦ ਵਿਚ ਇਕ ਮੰਦਰ ਉਸਾਰਨ ਦੀ ਮੰਗ ਕੀਤੀ। ਮੰਦਰ ਉਸਾਰਿਆ ਗਿਆ ਤੇ ਹੁਣ ਇਸ ਥਾਂ ਦਾ ਨਾਂ ਹੈ 'ਗੜੂਗੱਚੀਮਾਲਈ'।

## ਇਰਾਵਿ ਕੁੱਟੀਪਿੱਲਈ ਗੀਤ

ਇਹ ਇਕ ਬੜਾ ਲੋਕਪ੍ਰੀਅ ਗੀਤ ਹੈ, ਜਿਸ ਵਿਚ ਕਨਿਯਕੁਲਮ ਦੀ ਲੜਾਈ ਦਾ ਜ਼ਿਕਰ ਹੈ। ਇਸ ਵਿਚ ਵੇਨਾਡੂ ਦੇ ਰਾਜੇ ਦਾ ਨੌਜਵਾਨ ਤੇ ਬਹਾਦਰ ਸੈਨਾਪਤੀ, ਇਰਾਵਿ ਕੁਟੀਪਿੱਲਈ, ਮਦੁਰਈ ਦੇ ਰਾਜੇ ਤਿਰੂਮਲ ਨਾਯਕ ਦੀ ਭਾਰੀ ਸੈਨਾ ਨਾਲ ਲੜਦਿਆਂ ਮਾਰਿਆ ਜਾਂਦਾ ਹੈ। ਇਹ ਗੱਲ ਸਤਾਰ੍ਹਵੀਂ ਸਦੀ ਦੀ ਹੈ। ਗੀਤ ਵਿਚ ਦੱਸਿਆ ਗਿਆ ਹੈ ਕਿ ਜੇਤੂ ਰਾਜੇ ਨੇ ਹਾਰੇ ਹੋਏ ਰਾਜੇ ਦੇ ਸਤਿਕਾਰ ਵਿਚ ਉਸ ਦਾ ਪੱਥਰ ਦਾ ਇਕ ਬੁੱਤ ਤਿਆਰ ਕਰਵਾ ਕੇ ਸਥਾਪਿਤ ਕੀਤਾ।

## ਵੀਨਾਤਿਵੀਨਮ ਕਥਾ[1]

ਵੀਨਾਤਿਵੀਨਮ, ਤਿਰੂਨੇਲਵੇਲੀ ਦੇ ਸਭ ਤੋਂ ਦੱਖਣੀ ਭਾਗ ਵਿਚ ਅੱਜ ਤੋਂ ਕਈ ਸੌ ਸਾਲ ਪਹਿਲਾਂ ਰਿਹਾ ਕਰਦਾ ਸੀ। ਉਸ ਦੇ ਰਿਸ਼ਤੇਦਾਰਾਂ ਨੇ ਉਸ ਦਾ ਸਾਰਾ ਮਾਲ-ਮੱਤਾ ਖੋਹ ਕੇ ਉਸ ਨੂੰ ਨੰਗ-ਮਲੰਗ ਬਣਾ ਦਿੱਤਾ। ਪੇਟ ਭਰਨ ਲਈ ਉਸ ਨੇ ਕੋਈ ਕੰਮ ਲੱਭਣ ਦਾ ਜਤਨ ਕੀਤਾ। ਉਹ ਇਕ ਧੋਬੀ ਕੋਲ ਕੰਮ ਦੀ ਭਾਲ ਵਿਚ ਗਿਆ, ਪਰ ਧੋਬੀ ਨੇ ਇਸ ਉੱਚ ਜਾਤੀ ਵਾਲੇ ਬੰਦੇ ਨੂੰ ਨੀਵੀਂ ਜਾਤ ਵਾਲਾ ਕੰਮ ਦੇਣ ਤੋਂ ਨਾਂਹ ਕਰ ਦਿੱਤੀ। ਫੇਰ ਇਸ ਨੇ ਮੰਗਣਾਂ ਸ਼ੁਰੂ ਕੀਤਾ ਪਰ ਜਿਹੜੀ ਰੋਟੀ ਖਾਣ ਨੂੰ ਮਿਲੀ, ਉਹ ਉਸ ਨੂੰ ਪਚਾ ਨਾ ਸਕਿਆ। ਫੇਰ ਉਸ ਨੇ ਭਗਵੇਂ ਕੱਪੜੇ ਪਾ ਲਏ ਤੇ 'ਅਰਹਰ ਦਈਵਮ ਗੁਰੂ, ਧਰਮਪਿੰਦਈ ਇਦੂ ਅੰਮਾਂ' ਦੀ ਅਲਖ ਗਜਾਉਂਦਾ ਬਾਹਰ ਨਿਕਲ ਤੁਰਿਆ। ਪਰ ਛੇਤੀ ਹੀ ਲੋਕਾਂ ਨੇ ਤਾੜ ਲਿਆ ਕਿ ਇਹ ਭੇਖੀ ਹੈ।

ਐਤਕੀ ਵੀਨਾਤਿਵੀਨਮ ਨੇ, ਇਕ ਰੱਖ ਵਿੱਚੋਂ ਲੱਕੜਾਂ ਕੱਟ ਕੇ ਲਿਆਉਣ ਤੇ ਸਬਜ਼ੀਆਂ ਤੋੜ ਕੇ ਵੇਚਣ ਦਾ ਕੰਮ ਸ਼ੁਰੂ ਕੀਤਾ। ਦੋਹਾਂ ਪਾਸਿਆਂ ਦੇ ਰਾਖਿਆਂ ਨੇ ਉਸ ਨੂੰ ਰੰਗੇ ਹੱਥੀਂ ਫੜ ਲਿਆ। ਅਖ਼ੀਰ ਉਹ ਲਗਾਨ ਉਗਰਾਹੁਣ ਵਾਲਾ ਇਕ ਕਰਮਚਾਰੀ ਬਣ

---

1. ਇਹ ਇਕ ਬੜੀ ਸੁਆਦਲੀ ਮੌਖਿਕ ਕਿਰਤ ਹੈ। ਇਸ ਨੂੰ ਪਹਿਲੀ ਵਾਰੀ ਪ੍ਰੋ. ਵਨਮਮਲਈ ਨੇ ਬੜੇ ਜਤਨਾਂ ਨਾਲ ਖੋਜ ਕੇ ਲਿਪੀ-ਬੱਧ ਕੀਤਾ ਸੀ।

ਗਿਆ ਤੇ ਸਰਕਾਰੀ ਖੂਹਾਂ ਤੇ ਤਲਾਵਾਂ ਤੋਂ ਭਰੇ ਜਾਣ ਵਾਲੇ ਹਰ ਘੜੇ ਪਿੱਛੇ ਇਕ ਕਾਸੁ (ਸਭ ਤੋਂ ਛੋਟਾ ਸਿੱਕਾ) ਲੈਣਾ ਸ਼ੁਰੂ ਕਰ ਦਿੱਤਾ। ਲੋਕਾਂ ਨੇ ਇਹ ਸਮਝਿਆ ਕਿ ਵੀਨਾਤਿਵੀਨਮ ਇਹ ਲਗਾਨ ਸਥਾਨਕ ਰਾਜੇ ਦੀ ਇੱਛਾ ਅਨੁਸਾਰ ਉਗਰਾਹ ਰਿਹਾ ਹੈ। ਪਿੰਡ ਦੇ ਇਕ ਮੰਤਰੀ ਕਲਿੰਗਨ ਦੀ ਇਕ ਦਾਸੀ ਨੇ ਇਹ ਲਗਾਨ ਦੇਣ ਤੋਂ ਇਨਕਾਰ ਕਰ ਦਿੱਤਾ ਤੇ ਗੁੱਸੇ ਵਿਚ ਇਹ ਗੀਤ ਉਸ ਦੇ ਮੂੰਹੋਂ ਨਿਕਲਿਆ:

ਵਾਵੀਕੱਰਈ ਪੇਨਕਲਈ ਸੇਵੀਕੱਾਵੇ ਵੰਤਈ?
ਮੱਪੀਲਈਕੁੱ ਆਕੁਵਾਯੋ ਪੇਈਪੱਰਚੀ ਮਾਕਨੇ !
ਨਟਿੱਲ ਕੁਡੱਕਸੁ ਵੰਕੁਮ ਪਿਨਮੇ ਨੀ
ਨਾਈਕੁੱਮ ਪੇਈਕੁੱਮ ਵੱਲੀਯੁਰਿਲ ਮੁੱਪੁ ਵੰਦੂ ਪੋਚੇ,
ਉੱਟੀ ਤੇਰਿੱਕ ਕਿਨਾਤੁੱਕੁਲੇ ਤੱਲੀਪੋਟੂੱ
ਉਠਡਈ ਕੱਲਈਤ ਤਠੇਡੁਤੁ ਮੰਡਿਯਲੇ ਪੋਡੁ।

ਵੀਨਾਤਿਵੀਨਮ ਨੇ ਰੋਹ ਵਿਚ ਆ ਕੇ ਦਾਸੀ ਦੀ ਡੰਡਿਆਂ ਨਾਲ ਚੰਗੀ ਭੁਗਤ ਸਵਾਰੀ। ਉਹ ਵਿਚਾਰੀ ਅਧਮੋਈ ਹੋ ਕੇ ਡਿਗ ਪਈ। ਇਸ ਘਟਨਾ ਤੋਂ ਡਰ ਕੇ ਹਰ ਇਕ ਨੇ ਵੀਨਾਤਿਵੀਨਮ ਨੂੰ, ਬਿਨਾਂ ਇਤਰਾਜ਼ ਕੀਤੇ, ਲਗਾਨ ਦੇਣਾ ਸ਼ੁਰੂ ਕਰ ਦਿੱਤਾ।

ਵਜ਼ੀਰ ਨੇ ਦਾਸੀ ਦੀ ਸ਼ਿਕਾਇਤ ਉੱਤੇ ਕੋਈ ਕੰਨ ਨਾ ਧਰਿਆ ਕਿਉਂਕਿ ਉਸ ਨੇ ਸਮਝਿਆ ਕਿ ਵੀਨਾਤਿਵੀਨਮ ਨੂੰ ਰਾਜੇ ਨੇ ਆਪ ਨਿਯੁਕਤ ਕੀਤਾ ਹੋਇਆ ਹੈ।

ਜਿਉਂ-ਜਿਉਂ ਦਿਨ ਬੀਤਦੇ ਗਏ, ਵੀਨਾਤਿਵੀਨਮ ਨੇ ਵਿਆਹ-ਸ਼ਾਦੀਆਂ ਤੇ ਮੌਤਾਂ ਉੱਤੇ ਵੀ ਲਗਾਨ ਲਾਉਣਾ ਸ਼ੁਰੂ ਕਰ ਦਿੱਤਾ। ਉਹ ਮਾਲਦਾਰ ਵਿਅਕਤੀ ਬਣ ਗਿਆ ਤੇ ਮਿੱਤਰਾਂ ਦਾ ਮਿੱਤਰ ਤੇ ਵੈਰੀਆਂ ਦਾ ਵੈਰੀ ਸਾਬਤ ਹੋਇਆ। ਉਸ ਨੇ ਵਿਦਵਾਨਾਂ ਤੇ ਕਲਾਕਾਰਾਂ ਦੀ ਸਰਪ੍ਰਸਤੀ ਸ਼ੁਰੂ ਕਰ ਦਿੱਤੀ। ਵਜ਼ੀਰ ਨੇ ਵੀਨਾਤਿਵੀਨਮ ਨੂੰ ਫੜਨ ਤੇ ਉਸ ਦਾ ਮਾਲ ਜ਼ਬਤ ਕਰਨ ਲਈ ਸਿਪਾਹੀ ਭੇਜੇ। ਰਾਜੇ ਨੇ ਉਸ ਨੂੰ ਪੁੱਛਿਆ, ਇਹ ਲਗਾਨ ਲਾਉਣ ਦੀ ਆਗਿਆ ਤੈਨੂੰ ਕਿਸ ਪਾਸੋਂ ਮਿਲੀ ਸੀ?

ਵੀਨਾਤਿਵੀਨਮ ਨੇ ਰਾਜੇ ਨੂੰ ਅਨਾੜੀ ਵਜ਼ੀਰ ਰੱਖਣ ਉੱਤੇ ਬੁਰਾ-ਭਲਾ ਕਹਿਣਾ ਸ਼ੁਰੂ ਕਰ ਦਿੱਤਾ, ਕਿਉਂਕਿ ਉਹ ਉਸ ਦੇ ਖ਼ਜ਼ਾਨੇ ਨੂੰ ਭਰਪੂਰ ਨਹੀਂ ਸੀ ਕਰ ਸਕਿਆ:

ਉਨਕਲੁੱਕੁਪ-ਪੁੱਤੀ ਉੱਡੋ?
ਪਾਪੱਵਈ ਮੰਤਰੀਯਈ ਵਈਤੀਰੁੰਤ ਰਾਜਵੇ
ਪਾਂਪੁਡਿਅਯੇ ਏਨ ਵੀਟਿਲ
ਪਾਨਪ-ਪੇਰੂਕਈਪ ਪਾਰੁਮ।

ਉਸ ਨੇ ਕਿਹਾ ਕਿ ਮੈਂ ਸੋਨੇ-ਚਾਂਦੀ ਦੇ ਢੇਰ ਇਕੱਠੇ ਕੀਤੇ ਹਨ, ਪਰ ਠੀਕ ਢੰਗ ਨਾਲ, ਤਾਂ ਜੋ ਖ਼ਜ਼ਾਨਾ ਭਰਪੂਰ ਹੋਵੇ ਪਰ ਬੁੱਧੂ ਵਜ਼ੀਰ ਇਸ ਤਰ੍ਹਾਂ ਦਾ ਕੁੱਝ ਵੀ ਨਹੀਂ ਕਰ ਸਕਿਆ। ਰਾਜੇ ਨੇ ਉਸ ਦਾ ਬੜਾ ਸਤਿਕਾਰ ਕੀਤਾ ਤੇ ਉਸ ਨੂੰ ਆਪਣਾ ਵਜ਼ੀਰ ਬਣਾ ਦਿੱਤਾ।

## ਫੁਟਕਲ ਲੋਕ-ਗੀਤ

ਸਾਇੰਸ ਦੀਆਂ ਕਾਢਾਂ ਨੇ ਵੀ ਲੋਕਾਂ ਦੀ ਕਲਪਨਾ ਨੂੰ ਟੁੰਬਿਆ ਹੈ ਤੇ ਉਨ੍ਹਾਂ ਨੇ ਆਪਣੇ ਪ੍ਰਭਾਵ ਲੋਕ-ਗੀਤਾਂ ਵਿਚ ਪੇਸ਼ ਕੀਤੇ ਹਨ। ਰੇਲਵੇ ਬਾਰੇ ਇਕ ਲੋਕ-ਗੀਤ ਦੀ ਪਹਿਲੀ ਤੁਕ ਇਹ ਹੈ 'ਏਂਜਿਨੁ ਵੰਡੀਕਲਾਮ, ਇਰੁਪੁਰਮਮ ਸੂੱਚੀਯਾਮਮ'। ਇਸ ਦਾ ਅਨੁਵਾਦ ਅੱਗੇ ਦਿੱਤਾ ਜਾਂਦਾ ਹੈ:

ਇੰਜਨ ਦੀਆਂ ਗੱਡੀਆਂ,
ਦੋਵੇਂ ਪਾਸੋਂ ਖੁੱਲ੍ਹੀਆਂ,
ਆਪੇ ਤੁਰਦੀਆਂ, ਬਿਨਾ ਬੈਲਾਂ ਤੋਂ
ਗੋਰਿਆਂ ਦੀਆਂ ਜਾਦੂ-ਗੱਡੀਆਂ
ਆਪੇ ਭੱਜਦੀਆਂ
ਬਿਨ ਧੱਕਿਆਂ;
ਗੋਰਿਆਂ ਦੀਆਂ ਉੱਚੀਆਂ ਗੱਡੀਆਂ।
ਉਹ ਪਈਆਂ ਆਉਂਦੀਆਂ
ਪਡੀਪੱਟੀ ਸਟੇਸ਼ਨ ਉੱਤੇ
ਤੇ ਤਾਰ ਰਾਹੀਂ ਗੱਲ ਹੁੰਦੀ
ਅਗਲੇ ਸਮਯਨਲੂੱਰ ਟੇਸ਼ਨ ਨਾਲ।

ਕੁੱਝ ਹੋਰ ਵਿਸ਼ੇ ਹਨ, ਗੁਣਕਾਰੀ ਅੰਗਰੇਜ਼ੀ ਦਵਾਈਆਂ ਤੇ ਹਸਪਤਾਲਾਂ ਵਿਚ ਸੌਖੇ ਢੰਗ ਨਾਲ ਵਿਅਮ ਕਟੀ ਜਾਣ ਦੀ ਮਹਿਮਾ ਸਹਿਜ-ਸੁਭਾ ਹੀ ਗਾ ਉੱਠਦੀ ਹੈ। ਵਰੁਣ ਭਗਵਾਨ ਨੂੰ ਮੀਂਹ ਲਈ ਅਰਦਾਸ ਕੀਤੀ ਜਾਂਦੀ ਹੈ। ਹਰ ਹਫ਼ਤੇ ਪਿੰਡ ਵਿਚ ਲੱਗਣ ਵਾਲੀ ਮੰਡੀ ਤੇ ਖ਼ਰੀਦਣ ਵਾਲੀਆਂ ਵਸਤਾਂ ਦੀ ਸੂਚੀ ਬਾਰੇ ਵੀ ਲੋਕ-ਗੀਤ ਮੌਜੂਦ ਹਨ।

## ਪਹਾੜੀ ਜਾਤੀਆਂ ਦੇ ਲੋਕ-ਗੀਤ

(1) **ਟੋਡ**: ਨੀਲਗਿਰੀ ਦੇ ਟੋਡ ਲੋਕਾਂ ਦਾ ਮੌਖਿਕ ਸਾਹਿੱਤ ਇਕ ਗੱਲੋਂ ਵਿਸ਼ੇਸ਼ ਹੈ ਕਿ ਉਸ ਵਿਚ ਸੁਪਨ-ਗੀਤ ਮੌਜੂਦ ਹਨ। ਇਨ੍ਹਾਂ ਨੂੰ ਗਾਉਣ ਵਾਲੇ ਉਹ ਲੋਕ ਦਰਸਾਏ ਜਾਂਦੇ ਹਨ ਜੋ ਕੁੱਝ ਚਿਰ ਪਹਿਲਾਂ ਗੁਜ਼ਰ ਚੁੱਕੇ ਹੁੰਦੇ ਹਨ। ਮਿਰਤਕ ਸੁਫ਼ਨੇ ਵਿਚ ਗਾਉਂਦਿਆਂ ਉਨ੍ਹਾਂ ਕਬਾਇਲੀ ਸਰਗਰਮੀਆਂ ਨੂੰ ਦੁਹਰਾਉਂਦੇ ਹਨ, ਜਿਨ੍ਹਾਂ ਵਿਚ ਉਹ ਹੁਣ, ਮਰਨ-ਉਪਰੰਤ, ਕੋਈ ਭਾਗ ਨਹੀਂ ਲੈ ਸਕਦੇ। ਮੋਈ ਹੋਈ ਇਸਤਰੀ ਦੇ ਗੀਤਾਂ ਵਿਚ ਰੰਡੇ ਦੀ ਨਵੀਂ ਪਤਨੀ ਨਾਲ ਸਾੜਾ ਪ੍ਰਗਟਾਇਆ ਹੁੰਦਾ ਹੈ। ਇਕ ਹੋਰ ਗੀਤ ਵਿਚ ਨਿਰੀਆਂ ਕੁੜੀਆਂ ਦੀ ਮਾਂ ਆਪਣੇ ਘਰ ਵਾਲੇ ਦੀ ਛੇਤੀ ਹੀ ਹੋਣ ਵਾਲੀ ਦੂਜੀ ਸ਼ਾਦੀ ਦਾ ਰੋਣਾ ਰੋਂਦੀ ਹੈ।

ਟੋਡ ਲੋਕਾਂ ਦੇ ਗੀਤਾਂ ਦਾ ਇਕ ਧਿਆਨਜੋਗ ਲੱਛਣ ਉਨ੍ਹਾਂ ਦਾ ਸੰਕੇਤਕ ਤੇ ਰਹੱਸਮਈ ਹੋਣਾ ਹੈ। ਰਵਾਇਤੀ ਤੌਰ ਉੱਤੇ ਗੀਤ ਵਿਚ ਕਿਸੇ ਵੀ ਬੰਦੇ ਦਾ ਨਾਂ ਨਹੀਂ ਲਿਆ ਜਾਂਦਾ। ਜੇ ਕਿਸੇ ਜੀਉਂਦੇ ਜਾਂ ਮੋਏ ਹੋਏ ਬੰਦੇ ਵੱਲ ਗੀਤ ਵਿਚ ਇਸ਼ਾਰਾ ਕਰਨਾ ਹੀ ਹੋਵੇ

ਤਾਂ ਉਸ ਦੇ ਨਾਂ ਦੀ ਥਾਂ ਕਿਸੇ ਮੱਝ ਨੂੰ ਸੰਬੋਧਿਤ ਕਰ ਲਿਆ ਜਾਂਦਾ ਹੈ। ਟੋਡਾਂ ਦੇ ਪਿਆਰ-ਗੀਤਾਂ ਦੀ ਪਛਾਣ ਇਹ ਹੁੰਦੀ ਹੈ ਕਿ ਉਨ੍ਹਾਂ ਵਿਚ ਦੋ ਬੰਦ ਗੁੱਝੇ ਅਰਥਾਂ ਵਾਲੇ ਹੁੰਦੇ ਹਨ।

(2) **ਪੜਿਆਰ:** ਪੜਿਆਰ ਇਕ ਕਬੀਲਾ ਹੈ ਤੇ ਇਸ ਦੇ ਕੁੱਝ ਹਜ਼ਾਰ ਲੋਕ ਮਦੁਰਈ ਜ਼ਿਲੇ ਦੀਆਂ ਪਲਨੀ ਪਹਾੜੀਆਂ ਦੀਆਂ ਹੇਠਲੀਆਂ ਤੇ ਉੱਪਰਲੀਆਂ ਵੱਖੀਆਂ ਉੱਤੇ ਵੱਸਦੇ ਹਨ। ਉਨ੍ਹਾਂ ਦਾ ਦਾਅਵਾ ਹੈ ਕਿ ਉਨ੍ਹਾਂ ਦਾ ਸਭਿਆਚਾਰ ਤੇ ਸਭਿਅਤਾ ਦੁਨੀਆ ਦੀਆਂ ਸਭ ਤੋਂ ਮੁੱਢਲੀਆਂ ਤਹਿਜ਼ੀਬਾਂ ਵਿੱਚੋਂ ਇਕ ਹੈ।

ਉਨ੍ਹਾਂ ਦਾ ਇਕ ਗੀਤ (ਵੰਡਾ ਮੇਟੁੱਪ ਪਥਈਯਿਲੇ), ਜਿਸ ਵਿਚ ਪਹਾੜ ਦੇ ਜੰਗਲਾਂ ਦੀ ਕਟਾਈ ਉੱਤੇ ਅਫ਼ਸੋਸ ਪ੍ਰਗਟ ਕੀਤਾ ਹੈ, ਇਸ ਤਰ੍ਹਾਂ ਹੈ:

ਮੈਦਾਨਾਂ ਵਿੱਚੋਂ ਉੱਚਕਿਆਂ ਨੇ ਆ ਕੇ
ਜੰਗਲ ਕੱਟ ਦਿੱਤੇ ਤੇ
ਬਾਂਡੀ ਮੇਟ ਵੱਲ ਸੜਕਾਂ ਕੱਢੀਆਂ ਜਾ ਚੁੱਕੀਆਂ ਨੇ
ਹਾਥੀਆਂ ਕੋਲ ਜੰਗਲ ਨਹੀਂ ਰਹੇ
ਉਹ ਵਿਚਾਰੇ ਕਿੱਥੇ ਸਿਰ ਲੁਕਾਉਣ?
ਉਹ ਯਭਕਦੇ ਫਿਰਦੇ ਨੇ ਸੜਕਾਂ ਤੇ
ਹਾਏ ! ਕਿੰਨਾ ਤਰਸ ਆਉਂਦੈ ਇਨ੍ਹਾਂ ਬੇਘਰਿਆਂ ਨੂੰ ਵੇਖ ਕੇ !

(3) **ਮੱਨਾਡੀ:** ਬਹੁਤ ਸਾਰੇ ਪਹਾੜੀ ਕਬੀਲੇ ਹਰ ਰਸਮ ਦੇ ਮੁੱਕਣ ਪਿੱਛੋਂ ਮੀਂਹ ਲਈ ਪ੍ਰਾਰਥਨਾ ਕਰਦੇ ਹਨ। ਉਨ੍ਹਾਂ ਦੇ ਜੀਵਨ ਵਿਚ ਮੀਂਹ ਕਿਸੇ ਅੱਤ ਜ਼ਰੂਰੀ ਤੱਤ ਵਾਂਗ ਘੁਲਿਆ ਹੋਇਆ ਹੈ। ਏਥੇ ਅਸੀਂ ਇਕ ਕਵਿਤਾ ਦੇ ਰਹੇ ਹਾਂ। ਇਸ ਵਿਚ ਮੱਨਾਡੀ ਲੋਕਾਂ ਨੇ ਹਰ ਮਹੀਨੇ ਬਾਕਾਇਦਾ ਮੀਂਹ ਪਾਉਣ ਵਾਸਤੇ ਅਰਦਾਸ ਕੀਤੀ ਹੋਈ ਹੈ। ਜੇ ਉਨ੍ਹਾਂ ਦੀ ਅਰਦਾਸ ਪਰਵਾਨ ਹੁੰਦੀ ਹੈ ਤਾਂ ਉਹ ਆਪਣੇ ਢੇਰ ਸਾਰੇ ਡੰਗਰਾ ਦੀ ਆਹੂਤੀ ਦੇਣ ਨੂੰ ਤਿਆਰ ਹੁੰਦੇ ਹਨ:

ਮਾਸਮੋਰੁ ਮਲਈ
ਪੇਯਟੁੱਮ ਮੱਨਾਡੀ
ਮੰਤਈਕੋਰੂ ਕੀਡ
ਵੇਟੀਕੋ ਮੱਨਾਡੀ
ਤੇਸਮੋਰੁ ਮਲਈ
ਪੇਯਟੁੱਮ ਮੱਨਾਡੀ
ਤੇਤੁੱਕੂ ਔਰੂ ਕੀਡ
ਵੇੱਟੀਕੋ ਮੱਨਾਡੀ !

## ਗੀਤ-ਕਾਵਿ ਤੇ ਪ੍ਰੇਮ-ਗੀਤ

ਤਮਿਲ ਭਾਸ਼ਾ ਵਿਚ ਕੁੱਝ ਲਘੂ ਕਲਾਸਿਕੀ ਰਚਨਾਵਾਂ ਮਿਲਦੀਆਂ ਹਨ, ਜਿਵੇਂ 'ਪੱਲੂ'। ਇਹ ਰਚਨਾਵਾਂ ਲੋਕ-ਸਾਹਿੱਤ ਦੇ ਨਮੂਨੇ ਉੱਤੇ ਰਚੀਆਂ ਗਈਆਂ ਹਨ। ਇਹ ਉਨ੍ਹਾਂ ਪ੍ਰਬੀਨ ਉਸਤਾਦਾਂ ਦੀਆਂ ਕਿਰਤਾਂ ਹਨ ਜੋ ਲੋਕ-ਸਾਹਿੱਤ ਦੇ ਅਦਭੁਤ ਕਲਾ-ਰੂਪ ਵੱਲ ਬਦੋ-ਬਦੀ ਖਿੱਚੇ

ਗਏ ਹਨ। ਅੱਗੇ 'ਮੁੱਕੁਦਲ ਪੱਲੂ' ਜਾਂ ਮਦੁਰਈ ਦੇ ਪੱਲਿਆਂ (ਹਰੀਜਨਾਂ) ਦੇ ਗੀਤ ਦਿੱਤੇ ਹਨ। (ਇਕ ਇਸਤਰੀ ਆਪਣੇ ਭੁੱਲੜ ਪਤੀ ਦੇ ਵਿਰੁੱਧ ਸ਼ਿਕਾਇਤ ਕਰਦੀ ਹੈ):

ਹੇ ਸੁਆਮੀ ! ਏਸ ਨੀਚ ਨੇ ਮੈਨੂੰ ਧੋਖਾ ਦਿੱਤਾ।
ਇਹ ਬੜਾ ਧੋਖੇਬਾਜ਼ ਐ।
ਮੱਛੀ ਦੀ ਥਾਂ ਮੱਛੀ ਦੀ ਪੂਛ ਤੇ ਮੱਛੀ ਦੇ ਸਿਰ ਦੀ ਥਾਂ ਸੱਪ
ਵਿਖਾਉਣ ਵਾਲਾ !
ਪਰ ਦੁੱਧ ਦੇ ਅੰਦਰ ਘੋਲੇ ਸ਼ਹਿਦ ਦੀ ਤਰ੍ਹਾਂ, ਦੋ ਸੁਆਦਾਂ ਵਾਲਾ
ਉਸ ਕਲਮੂੰਹੀ ਦੇ ਹਲਦੀ-ਲੇਪ ਪਿੱਛੇ ਇਸ ਨੇ
ਆਪਣਾ ਝੁੱਗਾ ਚੌੜ ਕਰ ਲਿਐ।
ਹੁਣ ਇਸ ਕੋਲ ਕੱਖ ਨਹੀਂ—ਪਰ ਉਸ ਨੇ ਮੈਨੂੰ ਤਾਂ ਗਲੀ ਵਿਚ ਲਿਆ
ਖੜਾ ਕੀਤੈ।
ਮੇਰੇ ਪੱਲੇ ਨਿਰੀ ਸ਼ਰਮਿੰਦਗੀ
ਤੇ ਉਸ ਚੁੜੇਲ ਨੂੰ ਦੁੱਧ-ਮਲਾਈਆਂ
ਮੇਰੇ ਕੋਲ ਉਹ ਇਕ ਪਲ ਨਹੀਂ ਟਿਕਦਾ,
ਪਰ ਉਸ ਪਾਸੋਂ ਸੁਫ਼ਨੇ ਵਿਚ ਵੀ ਹਿੱਲਣਾ ਨਹੀਂ ਚਾਹੁੰਦਾ।
ਭਗਵਾਨ ਅਲਗਾਰ, ਸਾਡੇ ਪ੍ਰਾਣਾਂ ਦਾ ਪ੍ਰਾਣ ਐ,
ਉਹ ਪਾਲਣਹਾਰ ਐ, ਧਰਤੀ ਤੇ ਅਕਾਸ਼ ਦਾ
ਓਹੋ ਨਿਆਂ ਕਰੇਗਾ. . . .
ਜੇ ਸੇਵਾ ਲਈ ਇਸ ਕੁਪੱਤੇ ਦੀ ਲੋੜ ਹੋਵੇ
ਤਾਂ ਉਸ ਨੂੰ ਫੜ ਕੇ ਸੋਧਣਾ ਪੈਣੈ,
ਮੇਰੇ ਸੁਆਮੀ !

ਇਸ ਕਰਮਾਂ-ਸੜੇ ਦਾ ਜਨਮ ਹੀ ਖਬਰੇ ਦੁਰਾਚਾਰ ਲਈ ਹੋਇਐ !
ਇਸ ਦੀ ਤਾਂ ਸ਼ਰਮ ਹਯਾ ਦੀ ਸੋਝੀ ਹੀ ਮਰ ਗਈ ਐ !
ਉਹ ਤਾਂ ਬੱਸ ਅੱਲੀਆਂ ਮੁਟਿਆਰਾਂ ਦੇ ਟੂਣੇਹਾਰ ਹੁਸਨ ਦਾ ਗਾਹਕ ਐ
ਉਸ ਨੇ ਮੇਰੀ ਜਵਾਨੀ ਦੇ ਖਿੜੇ ਹੋਏ ਚਮਨ ਨੂੰ ਉਜਾੜ ਛੱਡਿਐ।
ਹੜ੍ਹ ਦੀ ਛੱਲ, ਬੰਨ੍ਹ ਦੇ ਉੱਤੋਂ ਦੀ ਟੱਪ ਚੁੱਕੀ ਐ
ਮੈਂ ਹੋਰ ਕੀ ਆਖਾਂ?

ਉਹ ਹਲ ਵਾਹੁਣ ਦੀ ਗੱਲ ਕਦੀ ਨਹੀਂ ਕਰਦਾ
ਮੈਨੂੰ ਵੇਖ ਕੇ ਤਾਂ ਉਸ ਨੂੰ ਸੱਪ ਈ ਸੁੰਘ ਜਾਂਦੈ
ਅੱਗ ਦਾ ਸਾੜ ਤਾਂ ਭਾਵੇਂ ਰਾਜੀ ਹੋ ਜਾਵੇ
ਜੀਭ ਦਾ ਸਾੜ ਕਦੀ ਵੱਲ ਨਹੀਂ ਹੁੰਦਾ।
ਮੈਂ ਤਾਂ ਉਸ ਨੂੰ ਮੂੰਹ ਉੱਤੇ ਬੇਸ਼ਰਮ ਕਹਿ ਚੁੱਕੀ ਆਂ

ਸੁਆਮੀ ! ਹੁਣ ਮੈਂ ਤਾਂ ਉਸ ਦੀ ਸ਼ਕਲ ਵੇਖਣ ਨੂੰ ਵੀ ਤਿਆਰ ਨਹੀਂ
ਹੇ ਸੁਆਮੀ ! ਉਸ ਨਾਲ ਗੱਲ ਤਾਂ ਕਰ ਵੇਖੋ
ਆਰੀ ਤਾਂ ਲੱਕੜ ਦੀ ਗੰਢ ਨੂੰ ਵੀ
ਕੱਟ ਲੈਂਦੀ ਐ,
ਫੇਰ ਉਹ ਤਾਂ ਇਨਸਾਨ ਐ
ਸੁਆਮੀ ! ਉਸ ਨੂੰ ਧੌਣੋਂ ਫੜ ਕੇ ਮਜ਼ਾ ਤਾਂ ਚਖਾਓ
ਇਸ ਗੰਡੇ ਨੂੰ ਦੱਬ ਕੇ ਫੈਂਟਾ ਚਾੜ੍ਹੋ
ਤੇ ਉਸ ਦੇ ਪਾਸੇ ਚੰਗੀ ਤਰ੍ਹਾਂ ਸੇਕੋ
ਉਸ ਨੂੰ ਪਤਾ ਤਾਂ ਲੱਗੇ ਕਿ ਡਰ ਵੀ ਕੋਈ ਚੀਜ਼ ਹੁੰਦੀ ਐ।
ਹੇ ਸੁਆਮੀ ! ਮੇਰੀ ਬੇਨਤੀ ਉੱਤੇ ਜ਼ਰੂਰ ਕੰਨ ਧਰੀਂ

ਇਸ ਤਰ੍ਹਾਂ ਦੀਆਂ ਕਲਾਸੀਕੀ ਪੱਧਰ ਦੀਆਂ ਰਚਨਾਵਾਂ ਤੋਂ ਛੁੱਟ, ਬੱਚਿਆਂ ਵਿਚ ਪ੍ਰਚਲਿਤ ਬਹੁਤ ਸਾਰੇ ਗੀਤ ਤੇ ਕਹਾਣੀਆਂ ਮੌਜੂਦ ਹਨ। ਇਨ੍ਹਾਂ ਵਿੱਚੋਂ ਕਈ ਹਸਾਉਣੀਆਂ ਹਨ ਤੇ ਕੁੱਝ ਗਾਉਣ ਵਾਲੀਆਂ ਨਿਰਾਰਥਕ ਰਚਨਾਵਾਂ ਹਨ। ਕੁੱਝ ਗੀਤ ਤਮਿਲਨਾਡੂ ਦੀਆਂ ਆਪਣੀਆਂ ਖੇਡਾਂ ਨਾਲ ਜੁੜੇ ਹੋਏ ਹਨ। ਇਹ ਵੱਖ-ਵੱਖ ਉਮਰ ਦੇ ਬੱਚਿਆਂ ਲਈ ਬਣੇ ਹੁੰਦੇ ਹਨ, ਇਸ ਲਈ ਇਨ੍ਹਾਂ ਦੇ ਰੂਪ ਤੇ ਵਸਤੂ ਵਿਚ ਕਾਫ਼ੀ ਭਿੰਨਤਾ ਹੁੰਦੀ ਹੈ। ਬਾਲਾਂ ਲਈ ਸਰਲ ਛੰਦਾਂ ਵਾਲੇ ਗੀਤਾਂ ਤੋਂ ਲੈ ਕੇ ਵਿਆਹੁਣਜੋਗ ਮੁਟਿਆਰਾਂ ਤਕ ਲਈ ਇਹ ਗੀਤ ਮਿਲਦੇ ਹਨ। ਸਜ-ਵਿਆਹੇ ਜੋੜਿਆਂ, ਖ਼ਾਸ ਕਰ ਕੇ ਸੰਗਦੇ ਲਾੜਿਆਂ ਨੂੰ ਮੁਟਿਆਰਾਂ ਛੰਦ ਸੁਣਾ ਕੇ ਛੇੜਦੀਆਂ ਹਨ। ਇਕ ਗੀਤ ਹੈ ਹਾਸ-ਬਿਲਾਸ ਨਾਲ ਭਰਿਆ ਹੋਇਆ। ਇਸ ਵਿਚ ਵੱਡਾ ਸਾਂਢੂ ਆਪਣੇ ਛੋਟੇ ਸਾਂਢੂ ਦਾ ਮੌਜੂ ਉਡਾਉਂਦਾ ਹੈ। ਉਹ ਇਕ ਦੂਜੇ ਨਾਲ ਨਿਹੁੰ ਦੇ ਰਿਸ਼ਤੇ ਵਿਚ ਬੱਝੇ ਹੁੰਦੇ ਹਨ ਤੇ ਸਾਰੀ ਛੇੜ-ਛਾੜ ਇਸੇ ਆਧਾਰ ਉੱਤੇ ਹੀ ਕੀਤੀ ਜਾਂਦੀ ਹੈ:

ਕਹਿੰਦੇ ਨੇ ਤੰਜਾਵਰ ਤੋਂ ਆਇਆ ਲਾੜਾ,
ਤਸੀਲਦਾਰ ਐ;
ਮੈਂ ਤੰਜਾਵਰ ਗਿਆ ਸਾਂ, ਪਤਾ ਲਾਉਣ ਲਈ
ਕੀ ਵੇਖਿਆ, ਕਿ ਤਸੀਲਦਾਰ ਸਾਹਿਬ
ਢੋਲ ਉੱਤੇ ਡੱਗੇ ਮਾਰੀ ਜਾ ਰਿਹੈ !
ਕਾਲੀਕਟ ਤੋਂ ਆਏ ਲਾੜੇ ਬਾਰੇ ਦੱਸਿਆ ਗਿਆ
ਕਿ ਉਹ ਕਲੈਕਟਰ ਐ
ਮੈਂ ਪਤਾ ਕਰਨ ਗਿਆ, ਕਾਲੀਕਟ
ਉਹ ਨਿਕਲ ਪਿਆ ਖੋਤੇ ਚਾਰਨ ਵਾਲਾ !

ਇਕ ਪਿਆਰ-ਗੀਤ ਹੈ, ਜਿਹੜਾ ਕੁੜੀਆਂ ਵਿਚ ਬੜਾ ਚੱਲਦਾ ਹੈ। ਇਸ ਵਿਚ ਇਕ ਸ਼ਾਹੀ ਚੂਹਾ, ਚੂਹਿਆਂ ਦੀ ਸਲਤਨਤ ਦੀ ਸ਼ਹਿਜ਼ਾਦੀ ਉੱਤੇ ਆਸ਼ਿਕ ਹੋ ਜਾਂਦਾ ਹੈ। ਮੁਹੱਬਤ ਵਿਚ ਡੁੱਬੇ ਆਸ਼ਿਕਾਂ ਵਾਲਾ ਜੋਸ਼ ਤੇ ਬਣਨ ਵਾਲੇ ਲਾੜੇ ਵਾਲਾ ਸੁਫ਼ਨਾ ਲੈ ਕੇ ਉਹ ਚੂਹਾ, ਚੂਹੀ ਨੂੰ ਵਿਆਹ ਲਈ ਮਨਾਉਣ ਦਾ ਜਤਨ ਕਰਦਾ ਹੈ:

ਤੈਨੂੰ ਰਿੰਨ੍ਹਣ-ਪਕਾਉਣ ਦੀ ਲੋੜ ਨਹੀ ਪੈਣੀ
ਪਿਆਰੀਏ ਚੂਹੀਏ ! ਮੈ ਤੈਨੂੰ ਘਰ ਦੇ ਕੰਮ ਨੂੰ ਹੱਥ ਨਹੀ ਲਾਉਣ ਦੇਣਾ
ਬੱਸ, ਤੂੰ ਮੇਰੇ ਕੋਲ ਬੈਠ ਰਿਹਾ ਕਰੀਂ
ਮੇਰੀਏ ਪਿਆਰੀਏ !
ਖੂਹ ਤੋਂ ਪਾਣੀ ਨਹੀਂ ਢੋਣਾ ਪੈਣਾ
ਤੇ ਨਾ ਧੋਣੇ ਪੈਣੇ ਨੇ ਕੱਪੜੇ
ਤੈਨੂੰ ਇਹੋ ਜਿਹੇ ਕਿਸੇ ਕੁੱਤਖ਼ਾਨੇ ਵਿਚ ਪੈਣ ਦੀ ਲੋੜ ਨਹੀਂ ਪੈਣੀ,
ਮੇਰੀ ਚੂਹੀ ਰਾਣੀ !
ਆ, ਇਥੇ ਬਹਿ ਜਾ, ਨਿੱਠ ਕੇ
ਤੇ ਗਾਣੇ ਗਾਈ ਚੱਲ।
ਬਸ, ਇਹੀ ਕਾਫ਼ੀ ਐ
ਮੇਰੀਏ ਸੱਜਣੀਏ !

ਇਸ ਆਸ਼ਿਕ ਵਿਚ ਮਨੁੱਖਤਾ ਦਾ ਅੰਸ਼ ਕੁੱਟ-ਕੁੱਟ ਕੇ ਭਰਿਆ ਹੋਇਆ ਹੈ—ਕੇਵਲ ਉਸ ਦੀਆਂ ਬੇਨਤੀਆਂ ਵਿਚ ਹੀ ਨਹੀਂ, ਉਸ ਦੀ ਕਵਿਤਾ ਵਿਚ ਵੀ।

ਤਮਿਲ ਵਿਚ ਪਿਆਰ-ਗੀਤਾਂ ਦਾ ਕੋਈ ਅੰਤ ਨਹੀਂ। ਪਿਆਰ ਦਾ ਵਿਸ਼ਾ ਕਿਉਂਕਿ ਅਨੰਤ ਹੈ, ਇਸ ਲਈ ਇਨ੍ਹਾਂ ਗੀਤਾ ਦੀ ਖਿੱਚ ਵੀ ਤਿੱਖੀ ਤੇ ਅਨੰਤ ਹੈ। ਕਦੀ ਤਾਂ ਆਸ਼ਿਕ ਚਾਹੁੰਦਾ ਹੈ ਕਿ ਮੈਂ ਆਪਣੀ ਪ੍ਰੀਤਮਾ ਦੇ ਕੰਨ ਦੀ ਵਾਲੀ ਬਣ ਜਾਵਾ, ਕਦੀ ਚਾਹੁੰਦਾ ਹੈ ਨੱਕ ਦੀ ਨੱਥ ਬਣ ਜਾਵਾਂ ਅਤੇ ਕਦੀ ਉਸ ਦਾ ਜੀਅ ਚੂੜੀ ਬਣਨ ਨੂੰ ਕਰਦਾ ਹੈ। ਇਸ ਤਰ੍ਹਾਂ ਉਹ, ਆਪਣੇ ਮਾਸ਼ੂਕ ਦਾ ਗਹਿਣਾ ਬਣ ਕੇ, ਉਸ ਦੀ ਸਜਾਵਟ ਵਿਚ ਵਾਧਾ ਕਰਨ ਦਾ ਸਬਬ ਬਣ ਸਕੇਗਾ। ਇਕ ਬਿਰਹੋਂ-ਕੁੱਠਾ ਨੌਜਵਾਨ, ਫੁੱਲ ਦੀ ਜੂਨ ਵਿਚ ਪੈਣਾ ਚਾਹੁੰਦਾ ਹੈ ਤਾਂ ਜੋ ਆਪਣੇ ਪ੍ਰੀਤਮ ਦੇ ਕੇਸਾਂ ਵਿਚ ਟੁੰਗੇ ਜਾਣ ਦਾ ਸੁਭਾਗ ਪ੍ਰਾਪਤ ਕਰ ਸਕੇ। ਇਸ ਤਰ੍ਹਾ ਦੇ ਪਾਤਰ, ਪਿਆਰ-ਗੀਤਾਂ ਵਿਚ ਆਮ ਮਿਲਦੇ ਹਨ।

ਸਪਸ਼ਟ ਹੈ ਕਿ ਤਮਿਲ ਲੋਕ-ਗੀਤਾ ਵਿਚ ਵਸਤੂ ਤੇ ਰੂਪ ਦੀ ਬੜੀ ਵਚਿੱਤਰ ਭਿੰਨਤਾ ਮੌਜੂਦ ਹੈ। ਸਾਨੂੰ ਮਿਲਦੇ ਹਨ ਪੇਂਡੂ ਮਲਾਹਾਂ ਦੇ ਮਿੱਠੇ ਗੀਤ ਜਿਨ੍ਹਾਂ ਦੀ ਤਾਲ, ਤਰਦੀ ਬੇੜੀ ਦੇ ਹਿਚਕੋਲਿਆਂ ਨਾਲ ਇਕਸੁਰ ਹੁੰਦੀ ਹੈ; ਸਾਨੂੰ ਮਿਲਦੇ ਹਨ ਗਾਡੀਵਾਨਾਂ ਦੇ ਗੀਤ, ਜਿਨ੍ਹਾਂ ਦੇ ਬੈਲ ਸੁੱਤਿਆਂ-ਸੁੱਤਿਆਂ ਵੀ ਚੱਲੀ ਜਾਂਦੇ ਤੇ ਜੋ ਆਪ ਵੀ ਸੁੱਤਿਆ-ਸੁੱਤਿਆਂ ਹੀ ਗੱਡੇ ਚਲਾਉਂਦੇ ਹਨ।

ਇਹ ਗੀਤ ਉਗਮਦੇ ਹਨ ਨੀਂਦਰ ਤੇ ਜਾਗਰਤੀ ਦੇ ਵਿਚਕਾਰਲੀ ਅੱਧ-ਚੇਤਨਾ ਵਾਲੀ ਦਸ਼ਾ ਵਿੱਚੋਂ। ਲੋਕਾਂ ਦਾ ਪੂਰਾ ਵਿਸ਼ਵਾਸ ਹੈ ਕਿ ਅਣਦਿੱਸਦਾ ਪ੍ਰਭੂ ਆਪ ਗੱਡਾ ਚਲਾਉਂਦਾ ਹੈ ਤੇ ਪਹਾੜੀ ਉੱਤੇ ਚੜ੍ਹਨ ਵਾਲੇ ਕਰੜੇ ਤੇ ਥਕਾਊ ਸਫ਼ਰ ਵਿਚ ਉਸ ਨੂੰ ਪਿੱਛੋਂ ਧੱਕਦਾ ਤੇ ਅੱਗੋਂ ਖਿੱਚਦਾ ਹੈ:

ਜਿਵੇਂ ਪਠਾਰ ਦੀ
ਇਸ ਔਖੀ ਢਲਵਾਨ ਉੱਤੇ

ਦੋਵੇਂ ਬੈਲ ਅੱਗੇ ਵਧਣ ਦਾ ਜਤਨ ਕਰਦੇ ਹਨ
ਇਨ੍ਹਾਂ ਨੂੰ ਪਿੱਛੋਂ ਧੱਕਣ ਵਾਲੇ ਦਾ ਹੱਥ
ਨਹੀਂ ਦਿੱਸਦਾ।
ਇਹ ਅਣਦਿੱਸਦਾ ਹੱਥ ਐ
ਉਸ ਸਰਬ-ਸ਼ਕਤੀਮਾਨ ਦਾ,
ਜੋ ਪਲਨੀ ਦੀਆਂ ਪਹਾੜੀਆਂ ਵਿਚ ਵੱਸਦੈ !

ਪਿਆਰ-ਗੀਤਾਂ ਤੋਂ ਇਲਾਵਾ ਕਥਾ-ਗੀਤ ਤੇ ਕਿੱਤਾ-ਗੀਤ ਵੀ ਮਿਲਦੇ ਹਨ। ਇਹੀ ਨਹੀਂ, ਤਿਉਹਾਰਾਂ ਵਾਲੇ ਗੀਤ, ਮੰਦਰਾਂ ਦੇ ਮੇਲਿਆਂ ਤੇ ਘਰੋਗੀ ਸਮਾਗਮਾਂ ਉੱਤੇ ਗਾਏ ਜਾਂਦੇ ਹਨ। ਵਿਆਹ ਉੱਤੇ ਗਾਏ ਜਾਣ ਵਾਲੇ ਖੁਸ਼ੀ ਤੇ ਹਾਸ-ਬਿਲਾਸ ਵਾਲੇ ਗੀਤ ਇਨ੍ਹਾਂ ਤੋਂ ਵੱਖਰੇ ਹਨ।

### ਸੋਗ ਦੇ ਗੀਤ

ਇਨ੍ਹਾਂ ਨੂੰ ਓਪੱਰੀ ਜਾਂ ਪਿਲੱਕਾਨਮ ਕਿਹਾ ਜਾਂਦਾ ਹੈ। ਕਿਸੇ ਤੀਵੀਂ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਮਰ ਜਾਏ ਤਾਂ ਸਮਾਜ ਵੱਲੋਂ ਇਸ ਤਰ੍ਹਾਂ ਦੇ ਸੋਗ-ਪ੍ਰਗਟਾਵੇ ਨੂੰ ਮਾਨਤਾ ਦਿੱਤੀ ਜਾਂਦੀ ਹੈ। ਕਿਸੇ ਮੁਟਿਆਰ ਦੇ ਜੁਆਨ ਘਰ ਵਾਲੇ ਦੀ ਬੇਮੌਕਾ ਮੌਤ ਹੋ ਜਾਂਦੀ ਹੈ ਤਾਂ ਉਹ ਆਪਣੇ ਮਨ ਦੀ ਵੇਦਨਾ ਇਸ ਦੋ-ਤੁਕੀ ਰਾਹੀਂ ਇਉਂ ਪ੍ਰਗਟਾਉਂਦੀ ਹੈ:

ਮੈਨੂੰ ਕੰਡਿਆਲੇ ਫੁੱਲਾਂ ਦੇ ਜੰਗਲ ਵਿਚ ਕੱਲ੍ਹੀਕਾਰੀ ਨੂੰ ਛੱਡ ਕੇ
ਤੂੰ ਉਡਾਰੀ ਮਾਰ ਗਿਓਂ, ਮੇਰੇ ਪਿਆਰੇ।

ਉਹ ਇਸ ਨੂੰ 'ਨੇਰੂੰਜਿਲ' ਜੰਗਲ ਦੱਸਦੀ ਹੈ; ਜਵਾਨ ਵਿਧਵਾ ਲਈ, ਉਸ ਦੇ ਆਲੇ-ਦੁਆਲੇ ਦੀ ਸਾਰੀ ਦੁਨੀਆਂ, ਭਾਵੇਂ ਰੰਗ-ਬਰੰਗੇ ਫੁੱਲਾਂ ਨਾਲ ਭਰੀ ਪਈ ਹੋਵੇ, ਪਰ ਉਸ ਨੂੰ ਤਾਂ ਕੇਵਲ ਕੰਡੇ ਹੀ ਕੰਡੇ ਦਿੱਸਦੇ ਹਨ।

ਜਦੋਂ ਪਰਿਵਾਰਿਕ ਹਲਕੇ ਦੇ ਕੇਂਦਰ ਵਿਚ ਕੋਈ ਮੌਤ ਵਾਪਰ ਜਾਏ ਤਾਂ ਵਿਧਵਾ, ਅਫ਼ਸੋਸ ਕਰਨ ਲਈ ਨਾਨਕੇ ਤੇ ਦਾਦਕੇ ਘਰਾਂ ਵਿਚ ਜਾ ਜਾ ਕੇ ਪਿੱਟਦੀ ਹੈ। ਵਿਆਹੁਤਾ ਇਸਤਰੀਆਂ ਨੂੰ ਵੈਣ ਸੁਣਨ ਤੇ ਪਾਉਣ ਦੇ ਬਥੇਰੇ ਮੌਕੇ ਲੱਭ ਜਾਂਦੇ ਹਨ। ਭਾਵੇਂ ਵਿਛੋੜਾ ਕਿਸੇ ਤਰ੍ਹਾਂ ਦਾ ਹੋਵੇ—ਸਾਥੀ ਮਰਿਆ ਹੁੰਦਾ ਹੈ ਜਾਂ ਬੱਚਾ, ਜਾਂ ਮਾਪਿਆਂ ਵਿੱਚੋਂ ਕੋਈ ਤੇ ਜਾਂ ਭੈਣ-ਭਰਾ। ਪਰਿਵਾਰ ਦੇ ਕੇਂਦਰ ਵਿਚ ਇਸਤਰੀ ਦਾ ਸਮਾਜਿਕ ਅਸਥਾਨ ਪੂਰੀ ਤਰ੍ਹਾਂ ਆਸ਼ਰਿਤਾਂ ਵਾਲਾ ਹੁੰਦਾ ਹੈ; ਜਜ਼ਬਾਤੀ ਤੌਰ ਉੱਤੇ ਅਤੇ ਕਿਉਂਕਿ ਘਰਵਾਲਾ ਹੀ ਕਮਾਈ ਕਰਨ ਵਾਲਾ ਹੁੰਦਾ ਹੈ, ਇਸ ਲਈ ਆਰਥਿਕ ਤੌਰ ਉੱਤੇ ਵੀ, ਉਹ ਆਪਣੇ ਘਰ ਵਾਲੇ ਨਾਲ ਬੱਝੀ ਹੁੰਦੀ ਹੈ।

ਪਰਿਵਾਰਿਕ ਕੇਂਦਰ ਵਿੱਚੋਂ ਪਤੀ ਦੀ ਮ੍ਰਿਤੂ ਸਾਰੇ ਪਰਿਵਾਰ ਦੇ ਤਾਣੇ-ਬਾਣੇ ਨੂੰ ਉਲਝਾ ਦੇਂਦੀ ਹੈ। ਇਸ ਉਲਝਣ ਕਾਰਨ ਪਰਿਵਾਰ ਦੇ ਬਾਕੀ ਮੈਂਬਰਾਂ ਨੂੰ ਆਪਣੇ ਸੰਬੰਧਾਂ ਦਾ ਨਵੇਂ ਸਿਰਿਓਂ ਜੋੜ-ਤੋੜ ਕਰਨਾ ਪੈ ਜਾਂਦਾ ਹੈ। ਇਸ ਦੁਖਦਾਈ ਜੋੜ-ਤੋੜ ਵਿਚ ਵਿਧਵਾ ਨੂੰ ਅਗਵਾਈ ਦੀ ਬਹੁਤ ਲੋੜ ਹੁੰਦੀ ਹੈ, ਪਰ ਉਹ ਆਪਣੀ ਪਿਛਲੀ ਸੰਪੂਰਨ ਪਰਤੰਤਰਤਾ ਦੇ

ਕਾਰਨ ਇਹ ਸੇਵਾ ਨਿਭਾਉਣ ਜੋਗੀ ਹੁੰਦੀ ਨਹੀ।

ਸੋਗ ਹੋਰ ਵੀ ਤਿਖੇਰਾ ਹੁੰਦਾ ਹੈ ਜੇ ਪਤੀ ਜਵਾਨੀ ਵਿਚ ਚੱਲ ਵੱਸੇ। ਨੌਜਵਾਨ ਪਤਨੀ ਨੂੰ, ਆਪਣੇ ਬੱਚਿਆਂ ਸਮੇਤ, ਆਪਣੀ ਅਗਲੀ ਸਾਰੀ ਉਮਰ ਇੱਕਲਵਾਂਝੇ ਹੋ ਕੇ ਬਿਤਾਉਣੀ ਪੈਂਦੀ ਹੈ। ਕਦੀ ਉਹ ਆਪਣੀ ਮਾਂ ਜਾਂ ਭੈਣ ਦੇ ਘਰ ਜਾ ਸਿਰ ਲੁਕਾਉਂਦੀ ਹੈ ਤੇ ਜੇ ਵਡੇਰੀ ਉਮਰ ਦੀ ਹੋਵੇ ਤਾਂ ਆਪਣੇ ਪੁੱਤਰ ਜਾਂ ਧੀ ਦੇ ਘਰ ਦਿਨ-ਕਟੀ ਕਰਦੀ ਹੈ। ਇਹ ਹਨ ਕੁੱਝ ਨਮੂਨੇ ਓਪੱਰੀ ਗੀਤਾਂ ਦੇ: (ਮੂਲ ਤਮਿਲ ਪਾਠ, ਸ਼ਿਵਗਿਰੀ ਦੇ ਸ੍ਰੀ ਐਸ. ਐਸ. ਗੋਰਕੀ ਦਾ ਲੱਭਿਆ ਹੋਇਆ ਹੈ ਤੇ ਸ੍ਰੀ ਐਨ. ਵਨਮਮਲਈ ਦੀ ਸੰਪਾਦਿਤ ਪੁਸਤਕ 'ਤਮਿਲ ਨੱਟੁਪ ਪੱਡਲਕਲ' ਵਿਚ ਮੌਜੂਦ ਹੈ।

- ਰਾਈ ਦੇ ਦਾਣਿਆਂ ਵਰਗੇ ਨਿੱਕੇ-ਨਿੱਕੇ ਮੋਤੀਆਂ ਵਾਲਾ ਮੰਗਲਸੂਤਰ
  ਮਣਕਿਆਂ ਨਾਲ ਜੜਿਆ ਇਹ ਅਭਾਗਾ ਮੰਗਲਸੂਤਰ
  ਲਾਹ ਕੇ ਸੁੱਟ ਦੇਣ ਦਾ
  ਵੇਲਾ ਅੱਜ ਆ ਪਹੁੰਚਿਐ।

- ਕਾਲੀ ਮਿਰਚ ਦੇ ਦਾਣਿਆਂ ਵਰਗੇ ਮੋਤੀਆਂ ਦਾ ਬਣਿਆ ਮੰਗਲਸੂਤਰ
  ਰੁਪਈਆਂ ਨਾਲ ਜੜਿਆ ਇਹ ਮੰਗਲਸੂਤਰ
  ਲਾਹ ਕੇ ਸੁੱਟ ਦੇਣ ਦਾ
  ਵੇਲਾ ਅੱਜ ਆ ਪਹੁੰਚਿਐ।

- ਸਾਰਾ ਰੇਸ਼ਮ ਲਾਹ ਸੁੱਟਿਆ;
  ਸਿਰ ਤੋਂ ਪੈਰਾ ਤਕ
  ਪਾ ਲਏ ਚਿੱਟੇ ਕੱਪੜੇ।
  ਸੁਹਾਗ ਵਾਲਾ ਲਾਲ ਰੇਸ਼ਮ ਲਾਹ ਦਿੱਤਾ
  ਤੇ ਪਿੰਡਾ ਕੱਜ ਲਿਆ ਚਿੱਟੀ ਪੁਸ਼ਾਕ ਨਾਲ

- ਮੰਗਲਸੂਤਰ ਦੀਆਂ ਲੜੀਆਂ
  ਕਣਕ ਦੇ ਦਾਣਿਆਂ ਵਰਗੇ ਸਿਰ ਦੇ ਗਹਿਣੇ
  ਕਿਸੇ ਲੁਹਾਰ-ਸੁਨਿਆਰ ਦੇ ਖੋਲ੍ਹਣ ਤੋਂ ਬਿਨਾਂ
  ਆਪਣੇ ਵਲ-ਪੇਚ ਕਿਵੇਂ ਖੁਲ੍ਹਾ ਬੈਠੇ?

- ਸੋਨੇ ਦਾ ਮੰਗਲਸੂਤਰ
  ਦਿਆਰ ਦੇ ਫਲ ਵਰਗਾ ਸਿਰ ਦਾ ਗਹਿਣਾ
  ਕਿਸੇ ਸੁਨਿਆਰ ਦੀ ਸਹਾਇਤਾ ਤੋਂ ਬਿਨਾਂ
  ਆਪਣੇ ਵਲ-ਪੇਚ ਕਿਵੇਂ ਖੁਲ੍ਹਾਂ ਬੈਠੇ?

- ਗੋਲ-ਆਕਾਰ ਪਹਾੜੀ ਦੀ ਵੱਖੀ ਉੱਤੇ
  ਮੈਂ ਸੁੱਕਣੇ ਪਾ ਦਿੱਤੇ ਕਾਲੇ ਛੋਲੇ

ਇਨ੍ਹਾਂ ਨੂੰ ਸਮੇਟਣ ਤੋਂ ਪਹਿਲਾਂ
ਇਹ ਨਗਾਰੇ ਦੀ ਅਵਾਜ਼ ਕਿਉਂ ਕੰਨਾਂ 'ਚ ਆ ਵੱਜੀ?

ਪਹਾੜੀ ਦੀ ਢਲਵਾਨ ਉੱਤੇ
ਮੈਂ ਬਾਜਰਾ ਪਾਇਆ ਸੁਕਾਉਣ ਲਈ
ਇਸ ਨੂੰ ਸਮੇਟਣ ਤੋਂ ਪਹਿਲਾਂ ਈ
ਇਹ ਸੰਖ ਦੀ ਗੂੰਜ ਕਿਉਂ ਕੰਨਾਂ ਵਿਚ ਆ ਵੱਜੀ?

## ਮਾਂ ਦੀ ਮੌਤ ਉੱਤੇ

ਧਰਤੀ ਉੱਤੇ ਤੁਰਦਿਆਂ
ਮੇਰੀਆਂ ਕੋਮਲ ਤਲੀਆਂ ਦੁੱਖਦੀਆਂ ਸਨ
ਨੰਗੇ ਪੈਰੀਂ ਤੁਰਦਿਆਂ
ਮੇਰੇ ਨਾਜ਼ੁਕ ਪੈਰਾਂ ਨੂੰ ਪੀੜ ਹੁੰਦੀ ਸੀ
ਮਾਂ ਦੀ ਛਾਤੀ ਦੇ ਪੰਘੂੜੇ ਵਿਚ
ਮੈਂ ਪਹਿਲਾ ਕਦਮ ਪੁੱਟਿਆ
ਮਾਂ ਦੇ ਮੋਢਿਆਂ ਉੱਤੇ ਚੜ੍ਹ ਕੇ ਸੈਲਾਂ ਕੀਤੀਆਂ
ਮਾਂ ਦੀ ਝੋਲੀ ਵਿਚ ਖੜੋ ਕੇ ਤੁਰਨਾ ਸਿੱਖਿਆ
ਕਿੰਨੇ ਪਿਆਰ-ਦੁਲਾਰ ਨਾਲ
ਮਾਂ ਨੇ ਮੈਨੂੰ ਪਾਲਿਆ
ਤੇ ਪਿਆਰ ਵਿਚ ਗੜੁੱਚ ਹੋ ਕੇ
ਕਿੰਨੀਆਂ ਕੋਮਲ ਛੋਹਾਂ ਨਾਲ ਮੈਨੂੰ ਪਾਲਿਆ !

## ਪਿਉ ਦੇ ਮਰਨ ਉੱਤੇ

ਬਹੁਤ ਲੱਭਿਆ ਪਰ ਬਾਬਲ ਮੇਰਾ ਕਿਤੇ ਨਹੀਂ ਦਿੱਸਿਆ
ਅਸੀਂ ਧਰਤ ਦੀਆਂ ਚਾਰੇ ਕੂਟਾਂ ਛਾਣ ਮਾਰੀਆਂ
ਪਰ ਬਾਬਲ ਨਹੀਂ ਲੱਭਾ
ਹੁਣ ਅਸੀਂ ਏਸ ਦੁਨੀਆ ਵਿਚ ਗਵਾਚੇ ਫਿਰਦੇ ਆਂ।
ਤੁਸੀਂ ਸਾਨੂੰ ਕਿੰਨੇ ਲਾਡ ਨਾਲ ਪਾਲਿਆ
ਤੁਸੀਂ ਕਿੰਨੇ ਦੁਲਾਰ ਨਾਲ ਕੁੱਛੜ ਚੁੱਕਦੇ ਸਾਓ
ਤੇ ਮੇਰੀਆਂ ਮੰਗਾਂ ਕਿੰਨੀ ਖ਼ੁਸ਼ੀ ਨਾਲ ਪੂਰੀਆਂ ਕਰਦੇ ਸਾਓ !
ਜੇ ਮੈਂ ਕਹਿੰਦੀ, ਬਾਬਲਾ !
ਮੈਨੂੰ ਤੋੜ ਕੇ ਲਿਆ ਦੇ ਆਕਾਸ਼ ਤੋਂ ਚੰਨ ਮਾਮਾ
ਤਾਂ ਤੂੰ ਚੰਨ-ਮਾਰਗ ਉੱਤੇ ਤੁਰ ਕੇ
ਅਵੱਸ਼ ਚੰਨ ਮੇਰੇ ਹੱਥ ਲਿਆ ਫੜਾਉਂਦਾ !

**ਭਗਤੀ-ਗੀਤ**

ਹਰ ਪਿੰਡ ਦੇ ਆਪਣੇ ਵੱਖਰੇ ਭਜਨ ਹੁੰਦੇ ਹਨ ਤੇ ਹਰ ਮੰਦਰ ਦੇ ਆਪਣੇ ਪਰੰਪਰਾਗਤ ਭਗਤੀ-ਗੀਤ। ਹਰ ਇਲਾਕੇ ਵਿਚ ਕੁੱਝ ਐਸੇ ਮੇਲੇ ਜਾਂ ਉਤਸਵ ਮਨਾਏ ਜਾਂਦੇ ਹਨ, ਜੋ ਓਥੋਂ ਦੇ ਖ਼ਾਸ ਹੁੰਦੇ ਹਨ ਤੇ ਇਹ ਭਜਨ ਉਸ ਇਲਾਕੇ ਦੀ ਵੱਖਰੀ ਪਛਾਣ ਦੀ ਤੇ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਉਸ ਇਲਾਕੇ ਦੀ ਆਪਣੀ ਵੱਖਰੀ ਪੂਜਾ ਦੀ ਰਵਾਇਤ ਦੀ ਪ੍ਰਤੀਨਿੱਧਤਾ ਕਰਦੇ ਹਨ। ਕਈ ਮੇਲੇ ਇਹੋ ਜਿਹੇ ਹਨ, ਜਿਨ੍ਹਾਂ ਵਿਚ ਨਾਚ ਤੇ ਨਾਟਕ ਦੀ ਬੜੀ ਮਹੱਤਾ ਹੁੰਦੀ ਹੈ, ਸੋ ਇਹ ਕੁਦਰਤੀ ਹੈ ਕਿ ਇਨ੍ਹਾਂ ਭਗਤੀ ਭਾਵ ਨਾਲ ਭਿੱਜੇ ਭਜਨਾਂ ਨੂੰ ਉਸ ਥਾਂ ਖ਼ਾਸ ਥਾਂ ਮਿਲੇ। ਇਨ੍ਹਾਂ ਭਜਨਾਂ ਤੋਂ ਛੁੱਟ ਕੁੱਝ ਰਹੱਸਵਾਦੀ ਗੀਤ ਹਨ, ਜੋ ਆਪਣੀ ਭਾਸ਼ਾ ਤੇ ਭਾਵਾਂ ਦੇ ਕਾਰਨ ਅਦੁੱਤੀ ਮੰਨੇ ਜਾਣੇ ਚਾਹੀਦੇ ਹਨ। ਇਨ੍ਹਾਂ ਦਾ ਸੰਬੰਧ 'ਸਿੱਧਾਰ ਪਡਲ' ਜਾਂ ਰਹੱਸਵਾਦੀ ਸੰਤਾਂ ਵਾਲੀ ਰਵਾਇਤ ਨਾਲ ਹੈ। ਇਨ੍ਹਾਂ ਵਿੱਚੋਂ ਕਈ ਉਨ੍ਹਾਂ ਮਹਾਨ ਰਿਸ਼ੀਆਂ ਦੇ ਰਚੇ ਹੋਏ ਹਨ, ਜਿਨ੍ਹਾਂ ਨੇ ਆਪਣੀਆਂ ਅਨੁਭੂਤੀਆਂ ਪ੍ਰਗਟਾਉਣ ਲਈ ਲੋਕ-ਕਲਾਵਾਂ ਵਾਲੀ ਬੋਲੀ ਤੇ ਰੂਪ ਦੀ ਵਰਤੋਂ ਸਚੇਤ ਹੋ ਕੇ ਕੀਤੀ ਹੈ। ਇਹੋ ਜਿਹੇ ਗੀਤ ਵੀ ਹਨ, ਜੋ ਆਮ ਲੋਕਾਂ ਦੇ ਰਚੇ ਹੋਏ ਹਨ, ਪਰ ਇਨ੍ਹਾਂ ਨੂੰ ਰਿਸ਼ੀਆਂ ਦੀ ਲਾਗ ਲੱਗੀ ਹੋਈ ਹੈ। ਇਨ੍ਹਾਂ ਵਿਚ ਬੰਦੇ ਦੀ ਅਕਾਲ ਲਈ ਸਦੀਵੀ ਭੁੱਖ ਦੀ ਗੱਲ ਤੁਰਦੀ ਹੈ—ਆਤਮਾ ਦੀ ਪਰਮਾਤਮਾ ਲਈ ਤੜਪ। ਇਨ੍ਹਾਂ ਗੀਤਾਂ ਵਿਚ ਕੁੱਝ ਅਜਿਹੇ ਸ਼ਬਦਾਂ ਦੀ ਵਰਤੋਂ ਕੀਤੀ ਮਿਲਦੀ ਹੈ, ਜਿਨ੍ਹਾਂ ਦੀ ਲੌਕਿਕ ਵਿਆਖਿਆ ਸੰਭਵ ਨਹੀਂ। ਅਸਲ ਵਿਚ ਇਨ੍ਹਾਂ ਗੀਤਾਂ ਦਾ, ਵਿਆਖਿਆ ਤੋਂ ਉਪਰ ਹੋਣਾ ਹੀ ਇਨ੍ਹਾਂ ਦੀ ਅਨੋਖੀ ਰਹੱਸਮਈ ਖਿੱਚ ਦਾ ਇਕ ਕਾਰਨ ਹੈ। ਵਿਆਖਿਆ ਦੀ ਕਠਨਾਈ ਇਨ੍ਹਾਂ ਦੁਆਲੇ ਧੁੰਦ ਦਾ ਇਕ ਉਹਲਾ ਜਿਹਾ ਉਸਾਰ ਦੇਂਦੀ ਹੈ। ਇਨ੍ਹਾਂ ਦਾ ਵਿਸ਼ਾ ਹੈ ਅਗਮ ਤੇ ਅਗੋਚਰ। ਇਸ ਦਾ ਸਬੂਤ ਇਹ ਗੀਤ ਆਪਣੇ ਸਰੂਪ ਤੇ ਪਦਾਵਲੀ ਨਾਲ ਚੰਗੀ ਤਰ੍ਹਾਂ ਦੇ ਦੇਂਦੇ ਹਨ। ਇਨ੍ਹਾਂ ਗੀਤਾਂ ਵਿਚ ਮਨੁੱਖ ਦੀ ਪਕੜ ਵਿਚ ਨਾ ਆਉਣ ਵਾਲੇ ਤੱਤਾਂ ਦੀ ਭਾਲ ਲਈ ਕੀਤੀ ਦੌੜ-ਭੱਜ ਦੇ ਵਿਅਰਥ ਚਲੇ ਜਾਣ ਦੀ ਝਲਕ ਮਿਲਦੀ ਹੈ। ਇਨ੍ਹਾਂ ਵਿਚ ਅਗੰਮ ਤੇ ਅਗੋਚਰ ਲਈ ਸਦੀਵੀ ਤੜਪ ਮਿਲਦੀ ਹੈ; ਆਦਿੱਸ ਨੂੰ ਵੇਖਣ ਦੀ ਲਿਲ੍ਹਕ ਹੈ ਅਤੇ ਉਸ ਗੁਹਝ ਦਾ ਹੱਲ ਲੱਭਣ ਦਾ ਜਤਨ ਹੈ, ਜਿਸ ਦਾ ਕੋਈ ਹੱਲ ਨਹੀਂ ਹੈ। ਮਿਸਾਲ ਵਜੋਂ:

**ਸਿੱਧਾਂ ਦੇ ਗੀਤ**

- ਪੱਥਰ ਖੜਾ ਕਰ ਕੇ ਉਸ ਨੂੰ ਪ੍ਰਭੂ ਕਹਿਣਾ
ਤੇ ਉਸ ਅੱਗੇ ਫੁੱਲ ਚਾੜ੍ਹਨੇ,
ਉਸ ਦੀ ਪਰਕਰਮਾ ਕਰਨੀ
ਤੇ ਮੰਤਰ ਜੱਪਣੇ—ਇਸ ਵਿਚ ਕੀ ਪਿਐ?
ਕੀ ਕਦੀ ਪੱਥਰ ਵੀ ਬੋਲੇ ਨੇ?
ਪ੍ਰਭੂ ਤਾਂ ਆਪਣੇ ਅੰਦਰ ਐ
ਕੀ ਦਾਲ ਬਣਾਉਣ ਵਾਲੇ ਪਤੀਲੇ ਤੇ ਕੜਛੀ ਨੂੰ

ਦਾਲ ਦੇ ਸੁਆਦ ਦਾ ਪਤਾ ਹੁੰਦੈ?

ਨੀ ਕੁੜੀਏ !
ਚੁਪਾਸੀ ਭੱਜਦੇ ਢੱਟੇ ਨੂੰ ਨੱਥ ਪਾਉਣ ਦੀ ਲੋੜ ਐ
ਤ੍ਰਿਸ਼ਨਾ ਨੂੰ ਵੱਸ ਵਿਚ ਰੱਖ
ਆਪਣੇ ਸਾਹਾਂ ਉੱਤੇ ਕਾਬੂ ਪਾ
ਪਹੁੰਚ ਤੋਂ ਪਰੇ ਜਾਂਦੀ ਟਾਹਣੀ ਨੂੰ ਆਪਣੇ ਕਾਬੂ ਵਿਚ ਰੱਖ;
ਕੋਈ ਪਤਾ ਨਹੀ,
ਇਹ ਨਾਸਵਾਨ ਕਾਇਆ ਕਿੰਨੇ-ਚਿਰ ਦੀ ਪ੍ਰਾਹੁਣੀ ਐ?

(ਇਸ ਦੇ ਰਹੱਸਮਈ ਅਰਥ: ਭੱਜਦਾ-ਫਿਰਦਾ ਢੱਟਾ ਮਨ ਦਾ ਪ੍ਰਤੀਕ ਹੈ ਤੇ ਅਪਹੁੰਚ ਟਾਹਣੀ ਸੱਚ ਦਾ)

— ਇਹ ਕਾਇਆ, ਪਾਵਨ ਨਹੀਂ, ਮੇਰੇ ਪਿਆਰੇ,
ਨਿਰੀ ਲੂਣ ਦੀ ਖਾਣ ਐ
ਨਵੀਂ ਕਾਇਆ ਵਿਚ ਵੜਨ ਦਾ ਵੱਲ ਮੈਨੂੰ ਨਹੀਂ ਆਉਂਦਾ,
ਜੇ ਮੇਰੇ ਵੱਸ ਵਿਚ ਇਹੋ ਜਿਹੀ ਕੋਈ ਜੁਗਤ ਆ ਵੀ ਜਾਵੇ
ਤਾਂ ਵੀ, ਮੇਰੀਏ ਅੰਮੜੀਏ !
ਮੈਂ ਇਸ ਜਰਜਰੀ ਕਾਇਆ ਨੂੰ ਪਰੇ ਵਗਾਹ ਕੇ
ਤੇਰੇ ਚਰਨਾਂ ਉੱਤੇ ਨਿਛਾਵਰ ਹੋਣ ਦਾ ਸੁਭਾਗ ਪ੍ਰਾਪਤ ਕਰਾਂਗਾ !

— ਅੰਗੂਰਾਂ ਦਾ ਗੁੱਛਾ
ਸਭ ਤੋਂ ਦੁਰਾਡੀ ਟਾਹਣੀ ਨਾਲ ਲਟਕਦਾ,
ਮੇਰੀ ਪਹੁੰਚ ਤੋਂ ਪਰੇ ਐ !
ਸ਼ਹਿਦ ਦਾ ਇਕ ਤੁਪਕਾ ਵੀ
ਕਦੀ ਨਹੀਂ ਮਿਲ ਸਕਿਆ,
ਮੇਰੇ ਪਿਆਰੇ !
ਪਰ ਇਸ ਪਰਮਾਨੰਦ ਦਾ ਸੁਆਦ ਅਕਹਿ ਹੈ !

## ਅਨਪੜ੍ਹਾਂ ਦੇ ਤੁਹਫ਼ੇ

ਜਿਹੜੇ ਬੰਦੇ ਲਿਖ ਨਹੀਂ ਸਕਦੇ, ਉਨ੍ਹਾਂ ਨੂੰ ਨਿਰੇ ਕਾਠ ਦੇ ਉੱਲੂ ਸਮਝ ਛੱਡਣਾ ਵੱਡੀ ਭੁੱਲ ਹੈ। ਉਹ ਗੂੰਗੇ ਨਹੀਂ ਹੁੰਦੇ। ਉਨ੍ਹਾਂ ਨੇ ਸੰਤਾਂ-ਮਹਾਤਮਾਵਾਂ ਨੂੰ ਸੁਣਿਆ ਹੁੰਦਾ ਹੈ। ਉਨ੍ਹਾਂ ਨੇ ਰਾਮਾਇਣ-ਮਹਾਭਾਰਤ ਵਰਗੇ ਮਹਾਕਾਵਿ ਅਤੇ ਵੀਰਾਂ ਦੀਆਂ ਗਾਥਾਵਾਂ ਸੁਣੀਆਂ ਹੁੰਦੀਆਂ ਹਨ। ਉਨ੍ਹਾਂ ਨੇ ਜੁਗਾਂ-ਜੁਗਾਂਤਰਾਂ ਤੋਂ ਤੁਰੀਆਂ ਆਉਂਦੀਆਂ ਅਦਭੁਤ ਕਹਾਣੀਆਂ ਆਪਣੇ ਵੱਡੇ-ਵਡੇਰਿਆਂ ਤੋਂ ਕਈ-ਕਈ ਵਾਰ ਸੁਣੀਆਂ ਹੁੰਦੀਆਂ ਹਨ। ਇਹ ਕਹਾਣੀਆਂ ਪਿਉ ਤੋਂ ਪੁੱਤਰ ਨੂੰ ਤੇ ਮਾਂ ਤੋਂ ਧੀ ਨੂੰ ਵਿਰਸੇ ਵਿਚ ਮਿਲਦੀਆਂ ਆਈਆਂ ਹਨ। ਉਨ੍ਹਾਂ ਨੇ ਇਹ

ਕਹਾਣੀਆਂ ਆਪਣੇ ਅੰਦਰ ਰਚਾਈਆਂ ਹੁੰਦੀਆਂ ਹਨ ਤੇ ਪਿਛਲੇ ਜ਼ਮਾਨੇ ਦੇ ਜੋਧਿਆਂ ਦੇ ਦੁਖ-ਸੁਖ ਨੂੰ ਆਪਣੇ ਆਪ ਉੱਤੇ ਹੰਢਾਇਆ ਹੁੰਦਾ ਹੈ। ਆਪਣੇ ਮਨ ਹੀ ਮਨ ਵਿਚ ਉਨ੍ਹਾਂ ਨੇ ਇਨ੍ਹਾਂ ਲੋਕਾਂ ਦੀ ਸੰਗਤ ਮਾਣੀ ਹੁੰਦੀ ਹੈ ਤੇ ਇਨ੍ਹਾਂ ਦੀਆਂ ਜਿੱਤਾਂ ਤੇ ਹਾਰਾਂ ਵਿਚ ਭਾਈਵਾਲ ਬਣੇ ਹੁੰਦੇ ਹਨ। ਸੋ ਜਦੋਂ ਇਹ ਪੇਂਡੂ ਲੋਕ, ਲੋੜ ਪੈਣ ਉੱਤੇ ਆਪਣੇ ਵਿਚਾਰਾਂ ਤੇ ਭਾਵਾਂ ਦਾ ਪ੍ਰਗਟਾਵਾ ਕਰਦੇ ਹਨ ਤਾਂ ਇਨ੍ਹਾਂ ਦੇ ਬੋਲਾਂ ਵਿਚ ਮੌਲਿਕ ਕਲਾ ਦੀ ਸੰਭਾਵਨਾ ਦਾ ਜਾਗ ਪੈਣਾ ਬਿਲਕੁਲ ਕੁਦਰਤੀ ਹੁੰਦਾ ਹੈ। ਇਹ ਗੀਤ, ਪਰੰਪਰਾਗਤ ਸਾਹਿਤਿੱਕ ਵਿਧਾਵਾਂ ਜਾਂ ਰੂਪਾਂ ਤੋਂ ਵੱਖਰੀ ਤਰ੍ਹਾਂ ਦੇ ਹੋਣਗੇ, ਪਰ ਇਨ੍ਹਾਂ ਵਿਚ ਧਰਤੀ ਦੀ ਮਹਿਕ ਤੇ ਉਪਜਾਊ ਸ਼ਕਤੀ ਹੁੰਦੀ ਹੈ ਅਤੇ ਇਹ ਸੈਕੜੇ ਸਾਲ ਪੁਰਾਣੇ ਉਸ ਇਤਿਹਾਸਿਕ ਸਮਾਜ ਦੇ ਭਾਵੁਕ ਤੇ ਬੌਧਿਕ ਸਭਿਆਚਾਰ ਦਾ ਦਰਪਣ ਬਣਦੇ ਹਨ, ਜੋ ਕਲਾ ਤੇ ਸਾਹਿੱਤ ਦੀਆਂ ਮਹਾਨ ਰਿਵਾਇਤਾਂ ਪ੍ਰਤੀ ਪੂਰੀ ਤਰ੍ਹਾਂ ਸਜੀਵ ਹੈ।

## ਸੁਰ ਲਿਪੀ

ਇਨ੍ਹਾਂ ਲੋਕ-ਗੀਤਾਂ ਦਾ ਸੰਗੀਤ ਬੜਾ ਸਾਦਾ ਹੈ ਪਰ ਹੈ ਰਾਗਾਂ ਵਿਚ ਬੱਝਾ ਹੋਇਆ। ਇਨ੍ਹਾਂ ਨੂੰ ਗਾਉਣ ਲਈ ਕਿਸੇ ਬਹੁਤ ਵੱਡੇ ਸੰਗੀਤਕ ਅਭਿਆਸ ਦੀ ਲੋੜ ਨਹੀਂ ਹੁੰਦੀ, ਹਾਲਾਂਕਿ ਇਨ੍ਹਾਂ ਦੀਆਂ ਧੁਨਾਂ ਪਰੰਪਰਾਗਤ ਸੰਗੀਤ-ਪ੍ਰਬੰਧ ਨਾਲ ਜੁੜੀਆਂ ਹੁੰਦੀਆਂ ਹਨ। ਇਹ ਸ਼ਾਸਤਰੀ ਪ੍ਰਕਾਰ ਦੇ ਸੁਗਮ ਗੀਤ ਹਨ, ਪਰ ਆਧੁਨਿਕ ਸੁਗਮ ਸੰਗੀਤ ਦੀ ਵੰਨਗੀ ਵਿਚ ਵੀ ਇਨ੍ਹਾਂ ਨੂੰ ਨਹੀਂ ਰਖਿਆ ਜਾ ਸਕਦਾ। ਸਭ ਤੋਂ ਧਿਆਨਜੋਗ ਨੁਕਤਾ ਇਹ ਹੈ ਕਿ ਇਹ ਧੁਨਾਂ ਤੇ ਸੰਗੀਤਕ ਰੀਤਾਂ, ਪੀੜ੍ਹੀਓ-ਪੀੜ੍ਹੀ ਸੁਰੱਖਿਅਤ ਰਹਿ ਸਕੀਆਂ ਤੇ ਨਿਰੰਤਰ ਅੱਗੇ ਤੋਂ ਅਗੇਰੇ ਤੋਰੀਆਂ ਗਈਆਂ, ਜਦਕਿ ਇਨ੍ਹਾਂ ਨੂੰ ਸੁਰ ਲਿਪੀ ਵਿਚ ਬੰਨ੍ਹਣ ਦਾ ਕੋਈ ਨਿਸਚਿਤ ਪ੍ਰਬੰਧ ਮੌਜੂਦ ਨਹੀਂ ਸੀ। ਇਨ੍ਹਾਂ ਗੀਤਾਂ ਦੇ ਸ਼ਬਦਾ ਨੇ ਆਪ ਹੀ ਸੁਰ ਲਿਪੀ ਦਾ ਕੰਮ ਦਿੱਤਾ ਹੈ। ਇਕ ਹੋਰ ਤਰ੍ਹਾਂ ਕਹੀਏ ਤਾਂ ਇਨ੍ਹਾਂ ਦੀ ਭਾਸ਼ਾ ਨੇ ਇਨ੍ਹਾਂ ਦੇ ਸੰਗੀਤ ਤੇ ਉਸ ਦੀ ਪਰੰਪਰਾ ਨੂੰ ਅੱਗੇ ਤੋਰਨ ਦੀ ਸੇਵਾ ਨਿਭਾਈ ਹੈ।

ਤਮਿਲ ਲੋਕ-ਗੀਤ ਪਹਾੜਾਂ ਤੇ ਨਦੀਆਂ ਜਿੰਨੇ ਪੁਰਾਣੇ ਹਨ, ਫੇਰ ਵੀ ਉਨ੍ਹਾਂ ਵਿਚ ਏਨੀ ਜਾਨ ਹੈ ਕਿ ਉਹ ਕਦੀ ਬੁੱਢੇ ਨਹੀਂ ਹੁੰਦੇ। ਉਹ ਮਨੁੱਖੀ ਮਨ ਦੇ ਬੋਹੜ ਵਿੱਚੋਂ ਉੱਗਦੇ ਹਨ ਤੇ ਇਸ ਬੋਹੜ ਦੀਆਂ ਜੜ੍ਹਾਂ ਧੁਰ ਭੂਤਕਾਲ ਦੀਆਂ ਡੂੰਘਾਣਾਂ ਵਿਚ ਜਾਂਦੀਆਂ ਹਨ, ਪਰ ਨਾਲ ਹੀ ਵਰਤਮਾਨ ਤੋਂ ਭਵਿੱਖ ਵੱਲ ਆਪਣੀਆਂ ਸੱਜਰੀਆਂ ਕਰੂੰਬਲਾਂ ਨਿਰੰਤਰ ਕੱਢਦੀਆਂ ਰਹਿੰਦੀਆਂ ਹਨ। ਸੈਂਕੜੇ ਵਰ੍ਹੇ ਪਹਿਲਾਂ ਇਹ ਗੀਤ ਹੋਂਦ ਵਿਚ ਆਏ; ਇਹ ਹਰ ਪੀੜ੍ਹੀ ਨਾਲ ਨਵਾਂ ਜਨਮ ਧਾਰਦੇ ਰਹੇ; ਅੱਗੋਂ ਲਈ ਵੀ ਇਨ੍ਹਾਂ ਦਾ ਜਨਮ ਤੇ ਪੁਨਰ-ਜਨਮ ਵਾਰ ਵਾਰ ਹੁੰਦਾ ਰਹੇਗਾ, ਕਿਉਂਕਿ ਇਨ੍ਹਾਂ ਵਿਚ ਤਮਿਲ ਲੋਕਾਂ ਦੀ ਸਭਿਆਚਾਰਕ ਤੇ ਸਮਾਜਿਕ ਜ਼ਿੰਦਗੀ ਦਾ ਮੂਲ ਤੱਤ ਮਿਲਦਾ ਹੈ ਤੇ ਇਨ੍ਹਾਂ ਵਿਚ ਲੋਕਾਂ ਦੇ ਮਨੋ-ਵੇਗਾਂ, ਮਨੋ-ਵੇਦਨਾਵਾਂ, ਇੱਛਾਵਾਂ, ਹਰਖਾਂ, ਸੋਗਾਂ, ਵਾਸ਼ਨਾਵਾਂ ਤੇ ਪ੍ਰੇਮਾਂ ਦਾ ਪ੍ਰਗਟਾਵਾ ਹੋਇਆ ਹੁੰਦਾ ਹੈ।

## ਆਜ਼ਾਦੀ ਤੋਂ ਪਿੱਛੋਂ ਦੇ ਝੁਕਾਅ

ਯੂਰਪ ਦੇ ਵਿਦਵਾਨਾਂ ਤੇ ਕੁੱਝ ਹਿੰਦੁਸਤਾਨੀਆਂ (ਜਿਵੇਂ ਐਸ. ਐਮ. ਨਟੇਸ਼ ਸ਼ਾਸਤਰੀ), ਜਿਨ੍ਹਾਂ

ਨੇ ਯੂਰਪੀ ਵਿਦਵਾਨਾਂ ਦੀ ਸੰਗਤ ਕੀਤੀ ਹੋਈ ਸੀ, ਦੇ ਮੁੱਢਲੇ ਕੰਮ ਅਤੇ ਬਦੇਸਾਂ ਵਿਚ ਹੋਏ ਲੋਕਯਾਨਿਕ ਅਧਿਐਨ ਕਰਕੇ, ਲੋਕਯਾਨ ਹੁਣ ਇਕ ਅਕਾਦਮਿਕ ਵਿਸ਼ਾ ਬਣ ਚੁੱਕਾ ਹੈ। ਹੁਣ ਲੋਕ-ਗੀਤਾਂ ਦੇ ਸੰਗ੍ਰਹਿ ਛਪਦੇ ਰਹਿੰਦੇ ਹਨ ਤੇ ਯੂਨੀਵਰਸਿਟੀਆਂ ਨੇ ਇਨ੍ਹਾਂ ਸੰਗ੍ਰਹਿਾਂ ਦਾ ਮੁੱਲ ਪਾਉਣਾ ਸ਼ੁਰੂ ਕਰ ਦਿੱਤਾ ਹੈ।

# 7

# ਲੋਕ-ਸੰਗੀਤ ਤੇ ਲੋਕ-ਨਾਚ

ਤਮਿਲ ਨਾਡੂ ਦੇ ਸੰਗੀਤ ਤੇ ਨ੍ਰਿਤ ਦਾ ਆਰੰਭ ਮੰਦਰਾਂ ਵਿਚ ਹੋਇਆ।

ਬੜੇ ਪੁਰਾਣੇ ਸਮੇਂ ਤੋਂ, ਵੱਖ-ਵੱਖ ਟੋਲੀਆਂ, ਭਜਨਾਂ ਦੇ ਗਾਇਨ ਲਈ, ਮੰਦਰਾਂ ਵਿਚ ਰੱਖੀਆਂ ਜਾਂਦੀਆਂ ਸਨ। ਮਸਲਨ, ਤਿਰੁਵਮਤੁਰ ਮੰਦਰ ਵਿਚ ਸੋਲਾਂ ਨੇਤਰਹੀਨ ਕੀਰਤਨੀਏ ਸਵੇਰ ਤੇ ਸ਼ਾਮ ਦੀ ਪੂਜਾ ਵੇਲੇ ਤਿਰੂਪੱਤੀਕਮ ਗਾਇਆ ਕਰਦੇ ਸਨ। ਇਨ੍ਹਾਂ ਨੂੰ ਤੇ ਇਨ੍ਹਾਂ ਦੇ ਦੋ ਮਾਰਗ-ਦਰਸ਼ਕਾਂ ਨੂੰ, ਜੋ ਸੁਜਾਖੇ ਹੁੰਦੇ ਸਨ, ਮੰਦਰ ਵੱਲੋਂ ਜਾਗੀਰਾਂ ਦਿੱਤੀਆ ਗਈਆਂ ਸਨ। 'ਤੇਵਰਨਾਯਕਮ' ਜਾਂ 'ਸੰਗੀਤ ਦੀ ਦੁਨੀਆ ਦੇ ਆਗੂ' ਨਾਂ ਦੇ ਅਫ਼ਸਰ, ਰਾਜਿਆਂ ਦੀ ਪੂਜਾ ਤੇ ਸਮੂਹ-ਗਾਨ ਦਾ ਪ੍ਰਬੰਧ ਕਰਿਆ ਕਰਦੇ ਸਨ।

ਪਹਿਲੇ ਕੁਲੋਤੁੰਗ ਰਾਜੇ ਦੇ ਸਮੇ ਤਕ ਭਜਨ ਗਾਉਣ ਦਾ ਕਾਰਜ ਇਕ ਅਧਿਕਾਰ ਬਣ ਗਿਆ, ਜੋ ਖ਼ਾਸ ਖ਼ਾਸ ਲੋਕਾਂ ਨੂੰ ਬਖ਼ਸ਼ਿਆ ਜਾਂਦਾ ਸੀ। ਇਨ੍ਹਾਂ ਵਿੱਚੋਂ ਕੁੱਝ ਧਨਾਢ ਲੋਕ ਕਲਾ ਦੇ ਤਗੜੇ ਸਰਪ੍ਰਸਤ ਹੋਏ ਹਨ।

### *ਪਰੰਪਰਾਗਤ ਸੰਗੀਤਕਾਰ*

ਓਦੁਵਰ, ਸਥਾਨੀਕਾਰ ਤੇ ਕੱਟਲੇਯਰ ਨਾਮੀ ਰਿਵਾਇਤੀ ਸੰਗੀਤਕਾਰ, ਮੰਦਰਾਂ ਵਿਚ ਭਗਤੀ ਦੇ ਤੇਵਰਮ ਗੀਤਾਂ ਤੋਂ ਛੁੱਟ, ਕੁੱਝ ਹੋਰ ਛੋਟੇ-ਛੋਟੇ ਸੰਗੀਤਕ ਕਾਰਜ-ਕ੍ਰਮ ਵੀ ਨਿਭਾਉਂਦੇ ਸਨ। ਮੰਦਰਾਂ ਵਿਚ, ਜਦੋਂ ਸਾਰੰਗੀ ਦੀ ਧੁਨ ਉੱਤੇ ਸਾਰੀ ਹਾਜ਼ਰ ਸੰਗਤ ਗਾਇਆ ਕਰਦੀ ਸੀ ਤਾਂ ਇਹ ਗਵੱਈਏ ਉਸ ਦੀ ਅਗਵਾਈ ਕਰਦੇ ਸਨ।

ਸ਼ਾਇਦ ਪਾਠਕਾਂ ਨੂੰ ਇਹ ਜਾਣਨ ਦੀ ਲੋੜ ਹੋਵੇ ਕਿ ਤਮਿਲਨਾਡੂ ਦੇ ਮੰਦਰਾਂ ਵਿਚ ਉੱਨੀਵੀਂ ਸਦੀ ਦੇ ਅੰਤ ਤਕ ਸਾਰੰਗੀ ਦੀ ਵਰਤੋਂ ਜਾਰੀ ਰਹੀ ਹੈ। ਪੁਰਾਲੇਖਾਂ ਵਿਚ ਲਿਖਿਆ ਮਿਲਦਾ ਹੈ ਕਿ ਸਾਰੰਗੀ ਵਜਾਉਣ ਵਾਲੇ ਪੇਸ਼ਾਵਰਾਂ ਨੂੰ ਜਾਗੀਰਾਂ ਬਖ਼ਸ਼ੀਆਂ ਜਾਂਦੀਆਂ ਸਨ।

ਮਦੁਰਈ, ਤਿਰੂਨੇਲਵੇਲੀ, ਸੁਚਿੰਦ੍ਰਮ ਤੇ ਆਲਵਾਰ ਤਿਰੂਨਾਗਿਰੀ ਦੇ ਮੰਦਰਾਂ ਵਿਚ ਸੰਗੀਤਮਈ ਥੰਮ੍ਹ ਮੌਜੂਦ ਹਨ। ਇਹ ਥੰਮ੍ਹ ਮੰਦਰਾਂ ਦੇ ਅਰਥ ਮੰਡਪਮ ਵਿਚ ਬਣੇ ਹੋਏ ਹਨ ਤੇ ਤੇਵਰਮ ਦਾ ਗਾਇਨ ਇਨ੍ਹਾਂ ਪੱਥਰ ਦੇ ਥੰਮ੍ਹਾਂ ਨੂੰ ਵਜਾਉਣ ਨਾਲ ਸਿਰੇ ਚੜ੍ਹਦਾ ਹੈ।

### *ਦੈਵੀ ਕਿਰਪਾ*

ਲੋਕਯਾਨ ਅਨੁਸਾਰ, ਸੰਗੀਤਕਾਰਾਂ ਦਾ ਦੈਵੀ ਕਿਰਪਾ ਵਿਚ ਅੰਧ-ਵਿਸ਼ਵਾਸ ਹੁੰਦਾ ਸੀ। ਇਕ ਕਹਾਣੀ ਮਸ਼ਹੂਰ ਹੈ ਕਿ ਭਾਣਭਦ੍ਰਨ, ਜੋ ਵਰਗੁਣ ਪਾਂਡ੍ਯ ਦੇ ਦਰਬਾਰ ਦਾ ਸ਼ਾਹੀ ਸੰਗੀਤਕਾਰ

ਸੀ, ਉਸ ਲੇ ਮੁਕਾਬਲੇ ਵਿਚ ਏਮਨਾਥਨ ਨਾਂ ਦੇ ਇਕ ਓਪਰੇ ਸੰਗੀਤਕਾਰ ਦੀ ਪਿੱਠ ਲਾਉਣੀ ਸੀ। ਪਾਂਡ੍ਯ ਰਾਜੇ ਦੇ ਆਸ਼ੀਰਵਾਦ ਨਾਲ, ਭਾਣਭਦ੍ਰਨ, ਮੀਨਾਕਸ਼ੀ ਦੇਵੀ ਦੇ ਸੁਆਮੀ ਚੋਕੱਨਾਥ ਦੀ ਸ਼ਰਨ ਵਿਚ ਗਿਆ ਤੇ ਉਸ ਦੀ ਪੂਜਾ ਕੀਤੀ। ਇਕ ਧੁਨੀ ਸੁਣਾਈ ਦਿੱਤੀ ਕਿ ਤੈਨੂੰ ਫ਼ਿਕਰ ਕਰਨ ਦੀ ਲੋੜ ਨਹੀਂ। ਇਕ ਲਕੜਹਾਰੇ ਦੇ ਰੂਪ ਵਿਚ ਭਗਵਾਨ ਨੇ ਸੰਗੀਤ ਦੇ ਉਹ ਕਰਤਬ ਵਿਖਾਏ ਕਿ ਓਪਰਾ ਸੰਗੀਤਕਾਰ, ਜੋ ਵਧੀਆਂ ਪ੍ਰਤਿਭਾ ਦਾ ਮਾਲਕ ਸੀ, ਸੁੰਨ ਹੋ ਗਿਆ। ਲਕੜਹਾਰੇ ਨੇ ਆਪਣੇ ਆਪ ਨੂੰ ਭਾਣਭਦ੍ਰਨ ਦਾ ਵਿਦਿਆਰਥੀ ਦੱਸਿਆ। ਇਸ ਨਾਲ ਭਾਣਭਦ੍ਰਨ ਦਾ ਕੰਮ ਬਣ ਗਿਆ ਤੇ ਨਵਾਂ ਸੰਗੀਤਕਾਰ, ਪਾਂਡ੍ਯ ਰਾਜੇ ਦੇ ਦੇਸ ਤੋਂ ਬਾਹਰ ਚਲਾ ਗਿਆ।

## *ਲੋਕ ਸੰਗੀਤ ਦੀਆਂ ਬਰੀਕੀਆਂ*

ਤਮਿਲ ਲੋਕ-ਸੰਗੀਤ, ਆਪਣੀਆਂ ਬਰੀਕੀਆਂ ਕਰਕੇ ਪ੍ਰਸਿੱਧ ਹੈ। ਇਸ ਸੰਗੀਤ ਦੇ ਤਾਲਾਂ ਤੇ ਸੁਰਾਂ ਦੀ ਬੰਦਸ਼ ਬੜੇ ਪ੍ਰਾਚੀਨ ਸ਼ਾਸਤਰੀ ਰਾਗਾਂ ਵਿਚ ਕੀਤੀ ਮਿਲਦੀ ਹੈ, ਜਿਵੇਂ ਮੰਜੀ, ਸਮ, ਨਵਰੋਜ, ਕਲਿਆਣ, ਕਰਹਰਪ੍ਰਿਅ, ਤੋੜੀ ਤੇ ਨਾਦਨਮੱਕਰਿਯ।

### ਤਾਲ-ਸਾਜ਼

ਨਗਾਰਾ ਇਕ ਅੱਧੇ ਗੋਲੇ ਦੀ ਸ਼ਕਲ ਦਾ ਵੱਡਾ ਸਾਰਾ ਢੋਲ ਹੁੰਦਾ ਹੈ, ਜੋ ਮੰਦਰਾਂ ਵਿਚ ਰੱਖਿਆ ਹੁੰਦਾ ਹੈ ਤੇ ਇਹ ਦੋ ਅੱਗੋਂ ਮੁੜੀਆਂ ਹੋਈਆਂ ਸੋਟੀਆਂ ਨਾਲ ਵਜਾਇਆ ਜਾਂਦਾ ਹੈ। ਇਸ ਨੂੰ ਜਲੂਸਾਂ ਵਿਚ ਸਜੇ-ਫਬੇ ਹਾਥੀਆਂ ਉੱਤੇ ਟਿਕਾਇਆ ਜਾਂਦਾ ਹੈ। ਕਿਸੇ ਬਹੁਤ ਜ਼ਰੂਰੀ ਏਲਾਨ ਤੋਂ ਪਹਿਲਾਂ ਤੇ ਪਿੱਛੋਂ ਵੀ ਇਸ ਨੂੰ ਵਜਾਇਆ ਜਾਂਦਾ ਹੈ।

### ਡਮਰਮ

ਡਮਰਮ ਇਕ ਸ਼ੰਕੂ-ਰੂਪੀ ਗਾਜਰਨੁਮਾ ਸਾਜ਼ ਹੁੰਦਾ ਹੈ ਜਿਸ ਦਾ ਖ਼ੋਲ ਲੱਕੜ ਦਾ ਤੇ ਤਸਮੇ ਚਮੜੇ ਦੇ ਹੁੰਦੇ ਹਨ। ਇਸ ਨੂੰ ਇਕ ਬੈਲ ਉੱਤੇ ਰੱਖਿਆ ਹੁੰਦਾ ਹੈ ਤੇ ਵਜਾਉਣ ਲਈ ਦੋ ਸੋਟੀਆਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਨ੍ਹਾਂ ਵਿੱਚੋਂ ਇਕ ਅੱਗੋਂ ਮੁੜੀ ਹੁੰਦੀ ਹੈ ਤੇ ਦੂਜੀ ਅੱਗੋਂ ਸਿੱਧੀ ਹੁੰਦੀ ਹੈ।

### ਉਡੁੱਕਈ

ਇਹ ਸਾਜ਼ ਖੱਬੇ ਹੱਥ ਵਿਚ ਫੜਿਆ ਜਾਂਦਾ ਤੇ ਸੱਜੇ ਹੱਥ ਦੀ ਉਂਗਲ ਨਾਲ ਵਜਾਇਆ ਜਾਂਦਾ ਹੈ। ਇਸ ਦੀ ਵਰਤੋਂ ਸਾਰੇ ਲੋਕ-ਮੰਦਰਾ ਵਿਚ ਹੁੰਦੀ ਹੈ ਤੇ ਇਸ ਨੂੰ ਸ਼ਿਵ ਜੀ ਦਾ ਨਿਸ਼ਾਨ ਸਮਝਿਆ ਜਾਂਦਾ ਹੈ।

### ਡੈਂਡੀ

ਉਡੁੱਕਈ ਦਾ ਇਕ ਵੱਡਾ ਰੂਪ ਹੈ, ਜੋ ਇਕ ਸੋਟੀ ਨਾਲ ਵਜਾਇਆ ਜਾਂਦਾ ਹੈ।

### ਗੁੰਮਟੀ

ਇਹ ਇਕ ਪੀਪੇ ਦੀ ਸ਼ਕਲ ਦਾ ਢੋਲ ਹੁੰਦਾ ਹੈ, ਜਿਸ ਨੂੰ ਧਰਤੀ ਉੱਤੇ ਲੰਮੇ ਦਾਅ ਰੱਖ ਕੇ ਵਜਾਇਆ ਜਾਂਦਾ ਹੈ।

### ਏਕੱਲਮ

ਏਕੱਲਮ ਇਕ ਨਾਗ ਦੀ ਸ਼ਕਲ ਵਰਗੀ ਸਿੰਗੀ ਹੁੰਦੀ ਹੈ, ਜਿਸ ਨੂੰ ਤੁਰੀ ਤੇ ਢੋਲ ਦੇ ਨਾਲ ਵਜਾਇਆ ਜਾਂਦਾ ਹੈ।

### ਪਾਂਬਈ

ਰੰਗ-ਬਰੰਗੇ ਤਬਲਿਆਂ ਦੀ ਜੋੜੀ, ਜੋ ਮੰਦਰ ਦੇ ਤਿਉਹਾਰ ਵੇਲੇ ਵਰਤੀ ਜਾਂਦੀ ਹੈ।

## *ਫ਼ਿਲਮਾਂ ਵਿਚ ਲੋਕ-ਗੀਤ*

ਫ਼ਿਲਮਾਂ ਨੂੰ ਆਰਥਿਕ ਤੌਰ ਉੱਤੇ ਲਾਹੇਵੰਦਾ ਬਣਾਉਣ ਲਈ ਸਿਨੇਮਾ ਦੇ ਜਾਣੇ-ਪਛਾਣੇ ਕਵੀ, ਥੋੜ੍ਹੀ ਬਹੁਤ ਪ੍ਰਸੰਗਿਕ ਤਬਦੀਲੀ ਕਰ ਕੇ, ਲੋਕ-ਗੀਤਾਂ ਦੀ ਬੜੀ ਪ੍ਰਭਾਵਸਾਲੀ ਵਰਤੋਂ ਆਧੁਨਿਕ ਫ਼ਿਲਮਾਂ ਵਿਚ ਕਰਦੇ ਹਨ। ਇਸੇ ਤਰ੍ਹਾਂ, ਫ਼ਿਲਮਾ ਵਿਚ ਲੋਕ-ਕਲਾਵਾਂ ਨੂੰ ਪ੍ਰਮੁੱਖ ਥਾਂ ਦੇਣ ਲਈ ਉਨ੍ਹਾਂ ਦੀਆਂ ਕਹਾਣੀਆਂ ਵਿਚ ਲੋੜੀਦੀਆ ਅਦਲਾ-ਬਦਲੀਆਂ ਕਰ ਲਈਆ ਜਾਂਦੀਆਂ ਹਨ।

ਕਰੁਣਮਈ ਦ੍ਰਿੱਸ਼ਾਂ ਵਿਚ ਵੈਣਾਂ ਦੇ ਕੁੱਝ ਹਿੱਸੇ ਸ਼ਾਮਿਲ ਕਰ ਲਏ ਜਾਂਦੇ ਹਨ। ਪ੍ਰੇਮੀ ਤੇ ਪ੍ਰਮਿਕਾ ਦੇ ਵਾਰਤਾਲਾਪ ਵਿਚ ਇਸ ਤਰ੍ਹਾਂ ਦੇ ਟੋਟੇ ਸ਼ਾਮਿਲ ਕੀਤੇ ਜਾਂਦੇ ਹਨ। 'ਨੀ ਪੰਬੂ ਅਨਲ, ਨਾਨ ਪਰੂੰਦੂ ਅਵੇਨ, ਨੀ ਪੁੱਲ ਅਨਲ, ਨਾਨ ਪਾਸੂ ਅਵੇਨ'। ਇਹ ਟੋਟੇ ਲੋਕਯਾਨ ਵਿੱਚੋਂ ਲਏ ਹੁੰਦੇ ਹਨ। ਇਸ ਤਰ੍ਹਾਂ ਕਰ ਕੇ ਕਵੀ ਇਹ ਦੱਸਦਾ ਹੈ ਕਿ ਮੁਹੱਬਤ ਦਾ ਜਵਾਬ ਦੂਣੀ ਮੁਹੱਬਤ ਨਾਲ ਤੇ ਦੁਸ਼ਮਨੀ ਦਾ ਜਵਾਬ ਦੂਣੀ ਦੁਸ਼ਮਨੀ ਨਾਲ ਦਿੱਤਾ ਜਾ ਰਿਹਾ ਹੈ।

ਫ਼ਿਲਮਾਂ ਵਿਚ ਲੋਕ-ਧੁਨਾਂ ਦੀ ਵਰਤੋਂ ਦੀ ਮਿਸਾਲ ਵਜੋਂ, ਵੇਖੋ ਅਗਲਾ ਗੀਤ:

ਤਾਝਈਯਮ ਪੂ ਮੁਡਿਤੂ
ਤਾਡਮ ਪਰਤੂ ਵਝੀ ਨਾਡਤੂ
ਸਾਲਈਵਝੀ ਪੋਰਵਲੇ ਪੋਂਨਮੱ।

ਲੋਕ-ਗੀਤਾ ਦੀ ਫ਼ਿਲਮੀ ਵਰਤੋਂ, ਆਮ ਤੌਰ ਉੱਤੇ, ਉਨ੍ਹਾਂ ਦੀ ਸੰਗੀਤਾਤਮਿਕਤਾ, ਲੈਅ ਅਤੇ ਸਮੂਹ ਵਿਚ ਗਾਏ ਜਾਣ ਦੀ ਕੁਸ਼ਲਤਾ ਦੇ ਕਾਰਨ ਹੁੰਦੀ ਹੈ। ਇਸ ਤੋਂ ਛੁੱਟ ਇਨ੍ਹਾਂ ਦੇ ਵਿਸ਼ੇ ਕਿਉਂਕਿ ਭਾਵ-ਪ੍ਰਧਾਨ ਹੁੰਦੇ ਹਨ, ਬੁੱਧੀ-ਪ੍ਰਧਾਨ ਨਹੀਂ ਹੁੰਦੇ, ਇਸ ਲਈ ਇਹ ਆਮ ਲੋਕਾਂ ਦਿਆ ਮਨਾਂ ਨੂੰ ਬਹੁਤ ਟੁੰਬਦੇ ਹਨ। ਇਨ੍ਹਾਂ ਗੀਤਾਂ ਦਾ ਠੇਠ ਪੇਂਡੂ ਤੇ ਗੱਲ-ਬਾਤੀ ਉੱਚਾਰਣ ਇਨ੍ਹਾ ਵਿਚ ਇਕ ਕੁਦਰਤੀ ਰੰਗ ਭਰ ਦੇਂਦਾ ਹੈ।

## ਕਬੀਲਿਆਂ ਦੀ ਸੰਗੀਤਕ ਸੁਰ-ਲਿਪੀ

ਪਹਾੜੀ ਕਬੀਲਿਆਂ ਨੂੰ ਗਾਉਣ-ਵਜਾਉਣ ਦਾ ਬੜਾ ਸ਼ੌਕ ਹੁੰਦਾ ਹੈ ਤੇ ਉਹ ਬਹੁਤ ਪ੍ਰਾਚੀਨ ਰਹਿਤਲਾਂ ਦੀ ਸੰਭਾਲ ਲਈ ਦੂਰ-ਦੂਰ ਤਕ ਜਾਣੇ ਜਾਂਦੇ ਹਨ। ਥਾਂ ਦੀ ਥੁੜ ਦੇ ਕਾਰਨ ਅਸੀਂ ਕੇਵਲ ਇੱਕੋ ਕਬੀਲੇ ਦੀ ਹੀ ਗੱਲ ਕਰਦੇ ਹਾਂ।

ਪੁਲਯਾਰ ਕਬੀਲੇ ਦੇ ਗੀਤਾਂ ਨੂੰ 'ਤਾਲਮ' ਕਿਹਾ ਜਾਂਦਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਗੀਤਾਂ ਦੇ ਤਾਲ ਕਨਮਾਯਿਲ ਤੇ ਕਨੱਕੋਜੀ ਵਰਗੇ ਪੰਛੀਆਂ ਦੀਆਂ ਸੁਰਾਂ ਦੀ ਨਕਲ ਵਿਚ ਉਪਜਾਏ ਗਏ ਹਨ। ਇਨ੍ਹਾਂ ਦੇ ਤਾਲਾਂ ਦੇ ਨਾਂ ਕਬੀਲੇ ਦੇ ਦੇਵਤਿਆਂ ਦੇ ਨਾਵਾਂ ਉੱਤੇ ਰੱਖੇ ਗਏ ਹਨ, ਜਿਵੇਂ ਕਰਗਨਾਚੀ ਤਾਲਮ, ਮੰਗਲਨਾਦ ਤਾਲਮ ਅਤੇ ਕੁੰਦੂਨਾਦ ਤਾਲਮ। ਇਹ ਸਾਰੀਆਂ ਚੋਣਵੀਆਂ ਰਾਗਣੀਆਂ ਹਨ। ਇਨ੍ਹਾਂ ਵਿੱਚੋਂ ਸੁਧਾਸੁਰੀ, ਸਰਸਵਤੀ, ਸ਼ੰਕਰਾਭਰਣਮ, ਆਂਦੋਲਿਕਾ, ਵ੍ਰਿੰਦਾਵਨ ਸਾਰੰਗ ਵਰਗੇ ਸ਼ਾਸਤਰੀ ਰਾਗਾਂ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਇਨ੍ਹਾਂ ਨੂੰ ਸੁਣਨਾ ਵੀ ਆਪਣੇ ਆਪ ਵਿਚ ਇਕ ਹਿਲਾ ਦੇਣ ਵਾਲਾ ਤਜਰਬਾ ਹੁੰਦਾ ਹੈ। ਉਨ੍ਹਾਂ ਦੇ ਵਾਦ-ਵ੍ਰਿੰਦ ਨੂੰ 'ਸਿੰਗਾਰਮ' (ਅਰਥ: ਸੁੰਦਰਤਾ) ਕਿਹਾ ਜਾਂਦਾ ਹੈ। ਇਸ ਵਿਚ ਦੋ ਛੋਟੇ ਨਾਦਸੁਰਮ ਜਾਂ ਸੱਤੱਕੁਝਲ, ਦੋ ਢੋਲ ਜਾਂ ਮੇਲਮ ਤੇ ਝਾਂਜਰਾਂ ਜਾਂ ਕਈਮਨੀ ਦੀ ਇਕ ਜੋੜੀ ਸ਼ਾਮਿਲ ਹੁੰਦੀ ਹੈ। ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਵੀਲਕੁਝਲ (ਬੰਸਰੀ) ਅਤੇ ਮੱਤਾਲੀ (ਮ੍ਰਿਦੰਗ) ਦੀ ਵਰਤੋਂ ਕੀਤੀ ਜਾਂਦੀ ਹੈ। ਸੰਗੀਤ ਇਨ੍ਹਾਂ ਲੋਕਾਂ ਦੇ ਨਾਚ ਦਾ ਜ਼ਰੂਰੀ ਹਿੱਸਾ ਹੁੰਦਾ ਹੈ। ਇਨ੍ਹਾਂ ਦਾ ਕੁੱਝ ਸੰਗੀਤ ਮੁੱਢਲੀ ਪ੍ਰਕਾਰ ਦਾ ਹੈ, ਜੋ ਇਨ੍ਹਾਂ ਦੇ ਨਾਚ ਦੀ ਪਿੱਠ-ਭੂਮੀ ਵਿਚ ਵਜਾਇਆ ਜਾਂਦਾ ਹੈ। ਇਹ ਨਾਚ ਵੀ ਕਾਫ਼ੀ ਮੁੱਢਲੀ ਪ੍ਰਕਾਰ ਦੇ ਹੀ ਹੁੰਦੇ ਹਨ।

### ਕੁਲਵਈ ਦਾ ਨਾਦ

ਕੁਲਵਈ ਦਾ ਨਾਦ ਤਿੱਖਾ ਤੇ ਸਿੰਗੀ ਦੇ ਸਮਾਨ ਹੁੰਦਾ ਹੈ। ਖੇਤੀ ਦੇ ਕੰਮ ਵਿਚ ਲੱਗੀਆਂ ਤੀਵੀਆਂ ਆਪਣੀ ਜੀਭ ਨੂੰ ਬੜੀ ਚਤੁਰਾਈ ਨਾਲ ਇਕ ਪਾਸੇ ਵੱਲ ਮਰੋੜ ਕੇ ਇਹ ਧੁਨੀ ਪੈਦਾ ਕਰਦੀਆਂ ਹਨ। ਕੁਲਵਈ ਗੀਤ ਦੀ ਧੁਨੀ ਬੜੀ ਪਿਆਰੀ ਹੁੰਦੀ ਹੈ, ਖ਼ਾਸ ਕਰ ਕੇ ਤੰਜਾਵਰ ਜ਼ਿਲੇ ਵਿਚ, ਜਿੱਥੇ ਖੇਤੀ ਤੇ ਸੰਗੀਤ ਦੀ ਉੱਨਤੀ ਨਾਲੋਂ-ਨਾਲ ਚੱਲ ਰਹੀ ਹੈ।

ਔਰਤਾਂ ਗੋਡੇ-ਗੋਡੇ ਚਿੱਕੜ ਵਿਚ ਧਾਨ ਦੀ ਪਨੀਰੀ ਲਾਉਂਦੀਆਂ ਕੁਲਵਈ ਦੀ ਧੁਨ, ਕੰਮ ਦੀ ਗਤੀ ਨੂੰ ਤਿਖੇਰਾ ਕਰਨ ਅਤੇ ਪ੍ਰਾਹੁਣਿਆਂ ਦਾ ਸਨਮਾਨ ਕਰਨ ਲਈ, ਛੇੜਦੀਆਂ ਹਨ। ਜੇ ਇਹ ਤੀਵੀਆਂ ਰਲ ਕੇ ਖੇਤਾਂ ਕੋਲੋਂ ਲੰਘਦੇ ਕਿਸੇ ਵੀ ਆਉਂਦੇ-ਜਾਂਦੇ ਦਾ ਸੁਆਗਤ ਕਰਨ ਲਗ ਪੈਣ ਤਾਂ ਉਸ ਨੂੰ ਕੁੱਝ ਨਾ ਕੁੱਝ ਝੜਨਾ ਪੈਂਦਾ ਹੈ।

### ਨੱਯੰਦੀ ਮੇਲਮ

ਨੱਯੰਦੀ ਮੇਲਮ ਜਾਂ ਚਿੱਨ ਮੇਲਮ, ਸ਼ਾਸਤਰੀ ਮੇਲਮ ਜਾਂ ਨਾਦਸੁਰਮ ਦੀ ਪੇਂਡੂ ਜਿਹੀ ਨਕਲ ਹੈ ਤੇ ਨਿਰੋਲ ਨਿਰੱਖਰ ਸਰੋਤਿਆਂ ਦੇ ਸੁਆਦ ਦੀ ਤ੍ਰਿਪਤੀ ਤੇ ਲੋਕ-ਨਾਚ ਤੇ ਲੋਕ-ਨਾਟ ਲਈ ਸੰਗੀਤ ਦਾ ਪਿਛੋਕੜ ਮੁਹੱਈਆ ਕਰਨ ਲਈ ਹੀ ਵਰਤਿਆ ਜਾਂਦਾ ਹੈ। ਇਸ ਦੇ ਵਾਦਵ੍ਰਿੰਦ

ਵਿਚ ਦੋ ਨਾਦਸ੍ਵਰਮ, ਦੋ ਤਾਵਿਲ, ਇਕ ਪੰਬਈ, ਇਕ ਠੁਮੁੱਕੂ ਤੇ ਇਕ ਜੋੜੀ ਨਿੱਕੇ-ਨਿੱਕੇ ਛੈਣਿਆਂ ਦੀ ਸ਼ਾਮਿਲ ਹੁੰਦੀ ਹੈ। ਨੱਯੰਦੀ ਮੇਲਮ ਦੀ ਖ਼ਾਸ ਗੱਲ ਇਹ ਹੈ ਕਿ ਸਾਜ਼ਾਂ ਵਾਲੇ ਵੀ ਆਪੋ-ਆਪਣੇ ਸਾਜ਼ ਵਜਾਉਂਦਿਆਂ, ਨਾਚ ਵਿਚ ਹਿੱਸਾ ਲੈਂਦੇ ਹਨ। ਇਸ ਜੱਥੇ ਨੂੰ ਕਰਗਮ, ਕਾਵੜੀ ਨ੍ਰਿਤ, ਕਿਰਤਮ ਬਣੈਟੀ ਘੋੜੇ ਦੇ ਤਮਾਸ਼ੇ ਅਤੇ ਕੁਰਵਨ ਤੇ ਕੁਰਤੀ ਨਾਮੀ ਕਬੀਲਿਆਂ ਦੇ ਨਾਚਾਂ ਵੇਲੇ ਬੁਲਾ ਲਿਆ ਜਾਂਦਾ ਹੈ।

## ਵਿੱਲੁ ਪੱਟੂ

ਤਮਿਲ ਲੋਕ-ਗੀਤਾਂ ਦੀ ਕਲਚਰੀ ਅਮੀਰੀ ਦਾ ਇਕ ਸਦੀਵੀ ਸੰਕੇਤ ਹੈ 'ਵਿੱਲੁ ਪੱਟੂ' ਨਾਂ ਦਾ ਇਕ ਸਰਲ, ਮਨਮੋਹਕ ਤੇ ਅਨੋਖਾ ਲੋਕ-ਸੰਗੀਤ, ਜਿਸ ਦੇ ਸ਼ਾਬਦਿਕ ਅਰਥ ਹਨ 'ਕਮਾਨ-ਸੰਗੀਤ'।

ਪੰਦਰਵੀ ਸਦੀ ਵਿਚ 'ਅਰਸ ਪੁਲਵਾਰ' ਨਾਂ ਦੇ ਕਿਸੇ ਸੰਗੀਤਕਾਰ ਨੇ ਵਿੱਲੁ ਪੱਟੂ ਨੂੰ ਜਨਮ ਦਿੱਤਾ। ਕਮਾਨ ਗੀਤ ਦੀ ਪਿੱਠ-ਭੂਮੀ ਤਿਆਰ ਕਰਨ ਵਾਲੇ ਵਾਦਵ੍ਰਿੰਦ ਵਿਚ ਇਕ ਬਹੁਤ ਵੱਡੀ ਕਮਾਨ, ਤਾੜ ਬਿਰਛ ਦੀ ਕਿਸੇ ਮਜ਼ਬੂਤ ਟਾਹਣੀ ਜਾਂ ਧਾਤ ਦੀ ਬਣੀ ਹੋਈ, ਰੱਖੀ ਹੁੰਦੀ ਹੈ। ਕਮਾਨ ਦੇ ਦੋਵੇਂ ਸਿਰੇ ਇਕ ਬੜੀ ਸਖ਼ਤ ਤੇ ਕੱਸਵੀ ਤੰਦ ਨਾਲ ਬੱਝੇ ਹੁੰਦੇ ਹਨ। ਕਮਾਨ ਦੇ ਕੁੱਬ ਦੇ ਵਿਚਕਾਰਲੇ ਭਾਗ ਨੂੰ ਇਕ ਵੱਡੇ ਸਾਰੇ ਮਿੱਟੀ ਦੇ ਘੜੇ ਦੀ ਗਿੱਚੀ ਉੱਤੇ ਟਿਕਾਇਆ ਜਾਂਦਾ ਹੈ ਤੇ ਘੜਾ ਇਕ ਨਰਮ ਗੱਦੀ ਉੱਤੇ ਜਾਂ ਨਾਰੀਅਲ ਦੇ ਰੇਸ਼ਿਆਂ ਦੇ ਬਣੇ ਇਕ ਈਨੂ ਉੱਤੇ ਰੱਖਿਆ ਹੁੰਦਾ ਹੈ। ਇਸ ਤਰ੍ਹਾਂ, ਕਮਾਨ ਨੂੰ ਜਦੋਂ ਘੜੇ ਦੇ ਮੂੰਹ ਉੱਤੇ ਟਿਕਾ ਕੇ ਵਜੰਤਰੀ ਬੜੇ ਨਾਜ਼ੁਕ ਸਮਤੋਲ ਨਾਲ ਫੜਦਾ ਹੈ ਤਾਂ ਉਹ ਇਕ ਬਹੁਤ ਵੱਡੇ ਏਕਮ ਦੇ ਚੰਨ ਵਰਗੀ ਲੱਗਣ ਲੱਗ ਪੈਂਦੀ ਹੈ, ਜਿਸ ਦੇ ਦੋਵੇਂ ਸਿਰੇ ਉੱਪਰ ਵਲ ਉੱਠੇ ਹੁੰਦੇ ਹਨ। ਇਸ ਨਾਲ ਪਿੱਤਲ ਦੀਆਂ ਨਿੱਕੀਆਂ-ਨਿੱਕੀਆਂ ਕਈ ਟੱਲੀਆਂ ਉੱਪਰੋਂ ਲੈ ਕੇ ਹੇਠਾਂ ਤਕ ਲਟਕਾਈਆਂ ਹੁੰਦੀਆਂ ਹਨ।

ਮੁਖ ਗਵਈਆ ਜਾਂ ਕਥਾਕਾਰ ਕਮਾਨ ਦੇ ਕੇਂਦਰ ਦੇ ਸਾਹਮਣੇ ਬੈਠਦਾ ਹੈ। ਉਸ ਦੇ ਹੱਥ ਵਿਚ ਦੋ ਨਰਮ ਨਰਮ ਛੜੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ 'ਵੀਸੁਕੋਲ' ਕਿਹਾ ਜਾਂਦਾ ਹੈ। ਇਨ੍ਹਾਂ ਛੜੀਆਂ ਦੇ ਇਕ ਸਿਰੇ ਉੱਤੇ, ਜਿੱਥੋਂ ਉਨ੍ਹਾਂ ਨੂੰ ਫੜਿਆ ਜਾਂਦਾ ਹੈ, ਟੱਲੀਆਂ ਦੀ ਇਕ-ਇਕ ਜੋੜੀ ਬੰਨ੍ਹੀ ਹੁੰਦੀ ਹੈ। ਟੱਲੀਆਂ ਦੇ ਖ਼ਾਲੀ ਪਾਸੇ ਇਕ ਦੂਜੇ ਦੇ ਆਹਮੋ-ਸਾਹਮਣੇ ਕੀਤੇ ਹੁੰਦੇ ਹਨ ਤੇ ਇਕ ਦੂਜੇ ਦੇ ਨਾਲ ਜੁੜੇ ਹੁੰਦੇ ਹਨ। ਇਨ੍ਹਾਂ ਦੀ ਅੰਦਰਲੀ ਖ਼ਾਲੀ ਥਾਂ ਵਿਚ ਮਣਕੇ ਜਾਂ ਨਿੱਕੀਆਂ-ਨਿੱਕੀਆਂ ਧਾਤ ਦੀਆਂ ਗੋਲੀਆਂ ਜਾਂ ਰੋੜੇ ਪਾਏ ਹੁੰਦੇ ਹਨ। ਗਾਉਣ ਵਾਲਾ ਕਲਾਕਾਰ ਆਪਣੇ ਹੱਥ ਵਿਚ ਫੜੀਆਂ ਛੜੀਆਂ ਨੂੰ ਇੰਨੀ ਕਸਬੀ ਉਸਤਾਦੀ ਨਾਲ ਚੁੱਕਦਾ ਤੇ ਹਿਲਾਉਂਦਾ ਹੈ ਕਿ ਉਹ ਗੀਤ ਦੇ ਅੰਦਰਲੇ ਭਾਵ ਤੇ ਵਾਤਾਵਰਣ ਦੇ ਅਨੁਕੂਲ ਹੀ ਧੁਨੀ ਪੈਦਾ ਕਰਦੀਆਂ ਹਨ। ਇਸ ਦੇ ਨਾਲ ਹੀ ਉਹ ਕਮਾਨ ਦੀ ਤੰਦ ਨੂੰ ਇੰਨੀ ਚਤੁਰਾਈ ਨਾਲ ਛੋਹਦਾ ਹੈ ਕਿ ਉਸ ਦੀ ਸੁਰ, ਗੀਤ ਦੀ ਸੁਰ ਵਿਚ ਅਭੇਦ ਹੋ ਜਾਂਦੀ ਹੈ। ਕਮਾਨ ਦੇ ਨਾਲ ਲਟਕਦੀਆਂ ਟੱਲੀਆਂ ਦੀ ਧੁਨੀ ਵੀ ਗੂੰਜਣ ਲੱਗ ਪੈਂਦੀ ਹੈ। ਨਾਲ ਹੀ ਵੱਡੇ ਘੜੇ ਨੂੰ ਸਾਂਭਣ ਵਾਲਾ ਕਲਾਕਾਰ ਘੜੇ ਦੇ ਮੂੰਹ ਉੱਤੇ ਕੇਲੇ ਦੇ ਰੁੱਖ ਦੇ ਛਿਲਕਿਆਂ ਤੋਂ ਗੱਤੇ ਵਰਗੀ ਸਖ਼ਤ ਬਣਾਈ ਹੋਈ ਤਖ਼ਤੀ ਮਾਰ ਮਾਰ ਕੇ ਸਮਾਨ ਸੁਰਾਂ ਪੈਦਾ ਕਰ ਰਿਹਾ

ਹੁੰਦਾ ਹੈ। ਘੜੇ ਤੋਂ ਉਪਜੀ ਮਿੱਠੀ ਆਵਾਜ਼ ਉਸ ਦੇ ਅੰਦਰੋਂ ਨਿਕਲਦੀ ਲੱਗਦੀ ਹੈ, ਕਿਉਂਕਿ ਇਕ ਤਾਂ ਉਸ ਉੱਤੇ ਕਮਾਨ ਦਾ ਭਾਰ ਹੁੰਦਾ ਹੈ, ਦੂਜੇ ਘੜਾ-ਵਾਦਕ ਉਸ ਉੱਤੇ ਆਪਣੀਆਂ ਸੱਟਾਂ ਲਾ ਰਿਹਾ ਹੁੰਦਾ ਹੈ। ਇਹ ਆਵਾਜ਼ ਮ੍ਰਿਦੰਗਮ, ਢੋਲਕ, ਖੋਲ ਤੇ ਕਾਂਚਿਰਾ ਵਰਗੇ ਹੋਰ ਸਾਜ਼ਾਂ ਤੋਂ ਪੈਦਾ ਹੋਈ ਧੁਨੀ ਨਾਲੋਂ ਕਿਤੇ ਸੁਰੀਲੀ ਤੇ ਮਨੋਹਰ ਹੁੰਦੀ ਹੈ। ਘੜਾ-ਵਾਦਕ ਸੱਜੇ ਹੱਥ ਨਾਲ ਘੜੇ ਦੇ ਮੂੰਹ ਉੱਤੇ ਠੇਕਾ ਦੇਂਦਾ ਹੈ ਤੇ ਖੱਬੇ ਹੱਥ ਵਿਚ ਫੜੇ ਸਿੱਕੇ ਨਾਲ ਉਸ ਦੇ ਪਿੰਡੇ ਉੱਤੇ ਮਾਰ ਮਾਰ ਕੇ ਤਾਲ ਪੈਦਾ ਕਰਦਾ ਹੈ।

ਇਸ ਤੋਂ ਛੁੱਟ ਉਡੁੱਕੂ ਨਾਂ ਦਾ ਇਕ ਹੋਰ ਸਾਜ਼ ਹੈ, ਜਿਸ ਨੂੰ ਵਾਦਕ ਲੰਮੇ ਦਾਅ ਫੜ ਕੇ ਰੱਖਦਾ ਹੈ। ਜੱਥੇ ਦਾ ਇਕ ਹੋਰ ਕਲਾਕਾਰ ਦੋ ਛੋਟੀਆਂ ਛੜੀਆਂ ਨਾਲ, ਜਿਨ੍ਹਾਂ ਨੂੰ 'ਕਾਸ਼ਠਮ' ਕਿਹਾ ਜਾਂਦਾ ਹੈ, ਤਾਲ ਦੇਂਦਾ ਹੈ। ਤੀਜਾ ਕਲਾਕਾਰ ਟੱਲੀਆਂ ਵਜਾਉਂਦਾ ਹੈ। ਜਦੋਂ ਕਮਾਨ-ਗੀਤ ਸਿਖ਼ਰ ਉੱਤੇ ਚੱਲ ਰਿਹਾ ਹੁੰਦਾ ਹੈ, ਓਦੋਂ ਕਮਾਨ, ਟੱਲੀਆਂ ਤੇ ਤਾਲ ਵਾਲੇ ਸਾਰੇ ਹੋਰ ਸਾਜ਼ਾਂ ਦੀ ਇਕ ਪਾਸੇ ਆਪੋ ਵਿਚ ਤੇ ਦੂਜੇ ਪਾਸੇ ਕਥਾ-ਗੀਤ ਦੇ ਵਿਸ਼ੇ ਦੇ ਜੋਸ਼ੀਲੇ ਤੇ ਤਿੱਖੇ ਸੰਗੀਤ ਨਾਲ, ਪੂਰੀ ਇਕਸੁਰਤਾ ਬਣੀ ਹੁੰਦੀ ਹੈ। ਜਦੋਂ ਮੁਖ ਗਵੱਈਆ ਗਾਉਂਦਾ ਹੈ ਤਾਂ ਬਾਕੀ ਦੇ ਕਲਾਕਾਰ ਆਪੋ-ਆਪਣੇ ਸਾਜ਼ ਵਜਾਉਂਦੇ ਹਨ ਤੇ ਜਦੋਂ ਗਾਉਂਦੇ ਹਨ ਤਾਂ ਮੁੱਖ ਗਵਈਆ ਕਮਾਨ ਦੀ ਤੰਦ ਉੱਤੇ ਆਪਣੇ ਵੀਸੁਕੋਲ ਦੇ ਕਰਤਬ ਵਿਖਾਉਂਦਾ ਰਹਿੰਦਾ ਹੈ।

ਕਮਾਨ-ਗੀਤ ਦੇ ਭਖੇ ਹੋਏ ਕਲਾਕਾਰਾਂ ਦੇ ਜੋਸ਼ੀਲੇ ਹੁਲਾਰ ਤੋਂ ਪ੍ਰੇਰਿਤ ਹੋ ਕੇ ਸਰੋਤੇ ਸਹਿਜ ਸੁਭਾ ਉਨ੍ਹਾਂ ਵਰਗੀਆਂ ਹੀ ਮੁਦਰਾਵਾਂ ਕਰਨ ਲੱਗ ਪੈਂਦੇ ਹਨ। ਕਮਾਨ-ਗੀਤ ਦੇ ਕਲਾਕਾਰ ਆਪਣੇ ਸਾਰੇ ਕਾਰਜ-ਕ੍ਰਮ ਵਿਚ ਇੰਨੀ ਜਾਨ ਭਰਦੇ ਹਨ ਤੇ ਇਸ ਨੂੰ ਏਨੇ ਜੋਸ਼ ਨਾਲ ਨਿਭਾਉਂਦੇ ਹਨ ਕਿ ਸਰਲ ਪੇਂਡੂ ਲੋਕ, ਜਿਨ੍ਹਾਂ ਦੀ ਸਰੋਤਿਆਂ ਵਿਚ ਬਹੁਗਿਣਤੀ ਹੁੰਦੀ ਹੈ, ਇਸ ਦੇ ਸੁਆਦ ਵਿਚ ਲੀਨ ਹੋ ਜਾਂਦੇ ਹਨ। ਆਮ ਤੌਰ ਤੇ ਇਸ ਗੀਤ-ਨਾਟ ਨੂੰ ਖੇਡਣ ਲਈ ਪਿੰਡ ਦੇ ਮੰਦਰ ਦੇ ਸਾਹਮਣੇ ਪਈ ਖੁੱਲ੍ਹੀ ਥਾਂ ਚੁਣੀ ਜਾਂਦੀ ਹੈ। ਸਤੰਬਰ ਤੇ ਜਨਵਰੀ ਦੇ ਵਿਚਕਾਰ, ਮੰਦਰ ਦੇ ਉਤਸਵ ਦੇ ਮੌਕੇ ਤੇ, ਤਕਰੀਬਨ ਇਕ ਹਫ਼ਤਾ ਇਹ ਸਮਾਗਮ ਚਲਦਾ ਰਹਿੰਦਾ ਹੈ। ਮੰਦਰ ਦੇ ਸਾਹਮਣੇ ਇਕ ਪਾਸੇ ਥੜਾ ਬਣਾਇਆ ਜਾਂਦਾ ਹੈ ਤੇ ਦੂਜੇ ਪਾਸੇ, ਥੜੇ ਦੇ ਸਾਹਮਣੇ, ਲੋਕਾਂ ਦੇ ਬੈਠਣ ਲਈ ਖੁੱਲ੍ਹੀ ਥਾਂ ਹੁੰਦੀ ਹੈ।

ਜਦੋਂ ਮੁਖ ਕਥਾਕਾਰ ਗੀਤ ਦੀ ਇਕ ਤੁਕ ਮੁਕਾਉਂਦਾ ਹੈ ਤਾਂ ਉਡੁੱਕੂ ਤੇ ਹੋਰ ਸਾਜ਼ਾਂ ਵਾਲੇ ਉਸ ਤੁਕ ਦੇ ਅੰਤਲੇ ਸ਼ਬਦ ਚੁੱਕ ਲੈਂਦੇ ਹਨ ਤੇ ਰਲ ਕੇ 'ਆਮਾਂ', 'ਆਮਾਂ' ਤੇ ਕਈ ਹੋਰ ਆਵਾਜ਼ਾ, ਆਪਣੀ ਸਹਿਮਤੀ ਪ੍ਰਗਟ ਕਰਨ ਲਈ ਕੱਢਦੇ ਹਨ।

ਕਮਾਨ-ਗੀਤ ਦੇ ਜੱਥੇ ਵਿਚ, ਆਮ ਤੌਰ ਉੱਤੇ, ਅੱਠ ਕਲਾਕਾਰ ਹੁੰਦੇ ਹਨ। ਜਿੰਨੀ ਕੋਈ ਕਹਾਣੀ ਛੋਟੀ ਜਾਂ ਵੱਡੀ ਹੁੰਦੀ ਹੈ, ਓਨਾ ਹੀ ਉਸ ਉੱਤੇ ਥੋੜਾ ਜਾਂ ਬਹੁਤਾ ਸਮਾਂ ਲੱਗਦਾ ਹੈ। ਜੇ ਛੋਟੀ ਜਿਹੀ ਘਟਨਾ ਹੀ ਪੇਸ਼ ਕੀਤੀ ਜਾਣੀ ਹੋਵੇ ਤਾਂ ਇਸ ਨੂੰ ਇੱਕੋ ਬੈਠਕ ਵਿਚ ਮੁਕਾ ਲਿਆ ਜਾਂਦਾ ਹੈ, ਪਰ ਜੇ ਵਿਸ਼ਾ ਪੁਰਾਣ ਜਾਂ ਵੀਰਗਤੀ ਨਾਲ ਸੰਬੰਧ ਰੱਖਦਾ ਹੋਵੇ ਤਾਂ ਸਮਾਂ ਵਧੇਰੇ ਲੱਗ ਜਾਂਦਾ ਹੈ। ਰਾਮਾਇਣ ਤੇ ਮਹਾਭਾਰਤ ਦੀਆਂ ਕਹਾਣੀਆਂ ਜੇ ਇਕ ਵਾਰੀ ਸ਼ੁਰੂ ਹੋ ਜਾਣ ਤਾਂ ਤਿੰਨ ਚਾਰ ਦਿਨਾਂ ਵਿਚ ਕਈ ਕਈ ਬੈਠਕਾਂ ਕਰ ਕੇ ਮੁਕਾਈਆਂ ਜਾਂਦੀਆਂ ਹਨ। ਜੱਥੇਦਾਰ, ਨੂੰ ਆਮ ਤੌਰ ਉੱਤੇ, ਸਰੋਤਿਆਂ ਦੇ ਮਨੋ-ਵਿਗਿਆਨ ਦੀ ਬੜੀ ਸੋਝੀ ਹੁੰਦੀ

ਹੈ ਤੇ ਉਸ ਨੂੰ ਪਤਾ ਹੁੰਦਾ ਹੈ ਕਿ ਕਥਾਗੀਤ ਨੂੰ ਕਿਵੇਂ, ਕਿੱਥੇ ਤੇ ਕਦੋਂ ਬੰਦ ਕਰਨਾ ਹੈ ਤੇ ਕਦੋਂ ਫੇਰ ਚਾਲੂ ਕਰਨਾ ਹੈ।

ਗੀਤ ਬੜੇ ਸਰਲ ਹੁੰਦੇ ਹਨ ਤੇ ਸ਼ੈਲੀ ਕਥਾ-ਕਾਵਿ ਵਾਲੀ ਹੁੰਦੀ ਹੈ। ਇਨ੍ਹਾਂ ਦੀ ਬੋਲੀ ਪੋੜ੍ਹ, ਅਖਾਣਾਂ ਤੇ ਅਖਾਉਤਾਂ ਨਾਲ ਭਰੀ ਹੋਈ ਹੁੰਦੀ ਹੈ। ਪੋੜ੍ਹਆਂ ਵਿਚ ਪ੍ਰਚਲਿਤ ਮੁਹਾਵਰੇ ਤੇ ਵਾਕੰਗ ਜਦੋਂ ਇਨ੍ਹਾਂ ਸੰਗੀਤਕ ਗੀਤਾਂ ਵਿਚ ਵਰਤੇ ਜਾਂਦੇ ਹਨ ਤਾਂ ਨਵੇਂ ਅਰਥਾਂ ਦੇ ਧਾਰਨੀ ਹੋ ਜਾਂਦੇ ਹਨ। ਇਨ੍ਹਾਂ ਦੇ ਧਾਰਾਵਾਹਕ ਛੰਦਾਂ ਵਿਚ ਇਕ ਪ੍ਰਗਟ ਲੈਅ ਦੇ ਨਾਲ ਨਾਲ ਇਕ ਗੁੱਝੀ ਲੈਅ ਵੀ ਹੁੰਦੀ ਹੈ, ਜੋ ਇਸ ਸੰਗੀਤ ਦੇ ਮੁੱਲ ਵਿਚ ਬਹੁਤ ਵਾਧਾ ਕਰਦੀ ਹੈ। ਪਾਠ ਦਾ ਇਕ ਹੋਰ ਮਹਤ੍ਵਸ਼ੀਲ ਪੱਖ ਇਹ ਹੈ ਕਿ ਹਰ ਬੰਦ ਦੇ ਅੰਤ ਵਿਚ ਸਥਾਈ ਟੇਕ ਹੁੰਦੀ ਹੈ। ਜਿਉਂ ਹੀ ਮੁਖੀਆ ਇਕ ਬੰਦ ਨੂੰ ਮੁਕਾਉਂਦਾ ਹੈ, ਦੂਜੇ ਕਲਾਕਾਰ ਰਲ ਕੇ ਉਸ ਦੀ ਟੇਕ ਨੂੰ ਚੁੱਕ ਲੈਂਦੇ ਹਨ। ਟੇਕ ਦੇ ਮੁੜ-ਮੁੜ ਗਾਏ ਜਾਣ ਨਾਲ ਸਰੋਤਿਆਂ ਨੂੰ ਕਮਾਨ-ਗੀਤ ਦੀ ਕਹਾਣੀ ਸਮਝਣ ਵਿਚ ਬਹੁਤ ਸੌਖ ਹੁੰਦੀ ਹੈ।

ਕਹਾਣੀਆਂ ਪਰਾਸਰੀਰਿਕ, ਪੌਰਾਣਿਕ, ਭਗਤੀਪਰਕ, ਇਤਿਹਾਸਿਕ ਅਤੇ ਸਮਾਜਿਕ ਵਿਸ਼ਿਆਂ ਦੁਆਲੇ ਉੱਸਰੀਆਂ ਹੁੰਦੀਆਂ ਹਨ। ਗਾਉਣ ਵਾਲਿਆਂ ਦੇ ਸਾਜ਼ਾਂ ਤੋਂ ਉਪਜਿਆ ਸੰਗੀਤ ਪਰਾਸਰੀਰਿਕ ਪਿਛੋਕੜ ਵਾਲੀਆਂ ਕਹਾਣੀਆਂ ਲਈ ਬੜਾ ਢੁਕਵਾਂ ਹੁੰਦਾ ਹੈ। ਕਹਾਣੀਆਂ ਦਾ ਲੋਕਪ੍ਰਿਅ ਹੋਣਾ ਕੁਦਰਤੀ ਹੈ। ਇਨ੍ਹਾਂ ਕਹਾਣੀਆਂ ਵਿਚ ਪਰਾਸਰੀਰਿਕ ਅੰਸ਼ ਭਰਿਆ ਹੁੰਦਾ ਹੈ। ਸਰੀਰਿਕ ਤੇ ਮਾਨਸਿਕ ਪ੍ਰਗਟਾਵਿਆਂ ਨੂੰ ਭੂਤਾਂ ਤੇ ਚੁੜੇਲਾਂ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਬਦਰੂਹਾਂ ਤੇ ਦੇਵਤਿਆਂ ਨੂੰ ਰਿਝਾਉਣ ਲਈ ਮਨੁੱਖੀ ਕੁਰਬਾਨੀ ਵਰਗੀਆਂ ਭੈਭੀਤ ਕਰ ਦੇਣ ਵਾਲੀਆਂ ਘਟਨਾਵਾਂ ਇਨ੍ਹਾਂ ਕਹਾਣੀਆਂ ਵਿਚ ਵਾਪਰਦੀਆਂ ਹਨ। ਇਸ ਦੇ ਬਾਵਜੂਦ, ਇਨ੍ਹਾਂ ਕਹਾਣੀਆਂ ਦੀ ਅਲੌਕਿਕਤਾ ਦੇ ਪਿੱਛੇ ਬਦੀ ਉੱਤੇ ਨੇਕੀ ਦੀ ਜਿੱਤ ਦੀ ਭਾਵਨਾ ਕੰਮ ਕਰ ਰਹੀ ਹੁੰਦੀ ਹੈ।

## ਪਝਯਾਨੂਰ ਨਿਲੀ ਕਥਾ

ਤਿਰੂਨੇਲਵੇਲੀ ਜ਼ਿਲੇ ਵਿਚ ਕਮਾਨ-ਗੀਤ ਦੀਆਂ ਕਥਾਵਾਂ ਵਿੱਚੋਂ ਸਭ ਤੋਂ ਵੱਧ ਲੋਕਪ੍ਰਿਅ ਹੈ 'ਪਝਯਾਨੂਰ ਨਿਲੀ' ਦੀ ਕਹਾਣੀ। ਇਹ ਇਕ ਅਸਫਲ ਪ੍ਰੇਮ ਦੀ ਕਹਾਣੀ ਹੈ, ਜੋ ਅਗਲੇ ਜਨਮ ਵਿਚ ਵੀ ਜਾਰੀ ਰਹਿੰਦੀ ਹੈ। ਅਸਲ ਵਿਚ, ਇਸੇ ਕਹਾਣੀ ਵਿਚ ਹੀ ਨਹੀਂ, ਇਸ ਸ਼੍ਰੇਣੀ ਦੀਆਂ ਹੋਰ ਸਾਰੀਆਂ ਕਹਾਣੀਆਂ ਵਿਚ ਵੀ, ਸਮੇਂ ਨੂੰ ਇਕ ਲੰਮਾ ਨਿਰੰਤਰ ਫੈਲਾਉ ਮੰਨਿਆ ਹੁੰਦਾ ਹੈ, ਜਿਸ ਦਾ ਕੋਈ ਭੂਤ, ਵਰਤਮਾਨ ਜਾਂ ਭਵਿੱਖ ਨਹੀਂ ਹੁੰਦਾ। ਪਝਯਾਨੂਰ ਨਿਲੀ ਵਿਚ ਇਕ ਵਪਾਰੀ ਨੌਜਵਾਨ ਨਿਲੀ ਨਾਲ ਵਿਆਹ ਤੋਂ ਕੁੱਝ ਹੀ ਮਹੀਨੇ ਪਿੱਛੋਂ ਇਕ ਹੋਰ ਅਤੀ ਸੁੰਦਰ ਰੂਪਵਤੀ ਉੱਤੇ ਮੋਹਿਤ ਹੋ ਜਾਂਦਾ ਹੈ ਤੇ ਆਪਣੀ ਜਵਾਨ ਤੇ ਪਿਆਰ-ਭਿੱਜੀ ਪਤਨੀ ਵੱਲੋਂ ਬੇਮੁਖ ਹੋ ਜਾਂਦਾ ਹੈ। ਇਕ ਦਿਨ ਉਸ ਦੀ ਰਖੇਲ ਆਪਣੇ ਪ੍ਰੀਤਮ ਨੂੰ ਮਿਲਣ ਲਈ ਨਿਲੀ ਦੇ ਘਰ ਆ ਵੜਦੀ ਹੈ। ਨਿਲੀ ਬੂਹਾ ਬੰਦ ਕਰ ਲੈਂਦੀ ਹੈ ਤੇ ਉਸ ਨੂੰ ਨਿਰਾਸ ਮੋੜ ਦੇਂਦੀ ਹੈ। ਗੁੱਸੇ ਦੀ ਅੱਗ ਵਿਚ ਭੁੱਜਦੀ ਰਖੇਲ, ਨਿਲੀ ਤੋਂ ਬਦਲਾ ਲੈਣ ਦਾ ਮਤਾ ਪਕਾਉਂਦੀ ਹੈ। ਅਗਲੀ ਵੇਰ ਜਦੋਂ ਉਸ ਦਾ ਪ੍ਰੀਤਮ ਉਸ ਕੋਲ ਆਉਂਦਾ ਹੈ ਤਾਂ ਉਹ ਵੀ ਉਸ ਨੂੰ ਆਪਣੇ ਘਰ ਵੜਨ ਨਹੀ ਦੇਂਦੀ। ਉਸ ਦੇ ਕਾਰਨ ਪੁੱਛਣ ਉੱਤੇ ਉਹ ਨਿਲੀ ਦੇ ਦੁਰਵਿਹਾਰ

ਦਾ ਵੇਰਵਾ ਦੱਸ ਕੇ ਆਪਣੇ ਪ੍ਰੀਤਮ ਦੇ ਕੰਨ ਭਰਦੀ ਹੈ। ਉਹ ਵਿਸ਼ਵਾਸ ਦਿਵਾਉਂਦਾ ਹੈ ਕਿ ਸਭ ਠੀਕ ਕਰ ਦੇਵਾਂਗਾ, ਪਰ ਉਹ ਉਸ ਨੂੰ ਆਪਣੇ ਨੇੜੇ ਨਹੀਂ ਲੱਗਣ ਦੇਂਦੀ ਤੇ ਇਕ ਸ਼ਰਤ ਲਾ ਦੇਂਦੀ ਹੈ ਕਿ ਤੂੰ ਘਰ ਜਾ ਕੇ ਨਿਲੀ ਦਾ ਹੀਰਿਆਂ-ਜੜਿਆ ਮੰਗਲਸੂਤਰ ਲਿਆ ਦੇ, ਫੇਰ ਤੈਨੂੰ ਆਪਣੇ ਘਰ ਦੇ ਅੰਦਰ ਵੜਨ ਦਿਆਂਗੀ। ਉਹ ਨਿਲੀ ਕੋਲ ਮੁੜ ਆਉਂਦਾ ਹੈ ਤੇ ਕੁੱਝ ਮਹੀਨੇ ਉਸ ਦੇ ਨਾਲ ਰਹਿਣ ਦਾ ਨਾਟਕ ਕਰਦਾ ਹੈ। ਇਕ ਦਿਨ ਉਹ ਨਿਲੀ ਨਾਲ ਕਿਤੇ ਦੂਰ ਜਾਣ ਦੀ ਗੱਲ ਕਰਦਾ ਹੈ ਤਾਂ ਜੋ ਉਹ ਆਪਣੀ ਦੁਰਾਚਾਰਨ ਪ੍ਰੇਮਿਕਾ ਤੋਂ ਪਰੇਡੇ ਹੋ ਸਕੇ। ਨਿਲੀ ਨੂੰ ਇਹ ਸੁਝਾ ਬੜਾ ਚੰਗਾ ਲੱਗਦਾ ਹੈ ਤੇ ਉਹ ਦੋਵੇਂ ਇਕ ਰਾਤ ਆਪਣਾ ਘਰ ਛੱਡ ਕੇ ਇਕ ਲੁੱਗੇ ਖੂਹ ਉੱਤੇ ਜਾ ਪਹੁੰਚਦੇ ਹਨ। ਆਲੇ-ਦੁਆਲੇ ਸੰਘਣਾ ਜੰਗਲ ਹੈ। ਰਾਤ ਚਾਨਣੀ ਹੈ। ਗਰਭਵਤੀ ਨਿਲੀ ਆਪਣੇ ਪਤੀ ਨੂੰ ਖੂਹ ਦੀ ਮੰਡ ਦੇ ਕੋਲ ਹੀ ਰਾਤ ਬਿਤਾਉਣ ਲਈ ਕਹਿੰਦੀ ਹੈ। ਸੋ ਉਹ ਦੋਵੇਂ ਉਸ ਡੂੰਘੇ ਖੂਹ ਦੀ ਮੰਡ ਦੇ ਕੋਲ ਆਪਣਾ ਬਿਸਤਰਾ ਵਿਛਾ ਲੈਂਦੇ ਹਨ। ਰਾਤ ਦਾ ਸਮਾਂ, ਚੰਨ ਦੀ ਚਾਨਣੀ, ਜੰਗਲੀ ਫੁੱਲਾਂ ਦੀ ਸੁਗੰਧੀ ਤੇ ਸਾਰੇ ਰਹੱਸਮਈ ਆਲੇ-ਦੁਆਲੇ ਦਾ ਸੁਰਮਈ ਰਹੱਸ ਨਿਲੀ ਉੱਤੇ ਇਕ ਅਜੀਬ ਟੂਣਾ ਕਰ ਗਿਆ। ਉਹ ਨਿਹੁੰ ਨਾਲ ਭਿੱਜੀ ਤੇ ਪਿਆਰ ਵਿਚ ਗੁਟਕਦੀ ਆਪਣੇ ਪਤੀ ਨੂੰ ਆਪਣੀਆਂ ਬਾਹਵਾਂ ਵਿਚ ਘੁੱਟ ਕੇ ਵਲ੍ਹੇਟ ਲੈਂਦੀ ਹੈ। ਉਸ ਦਾ ਪਤੀ ਜੋ ਬੜੇ ਸਬਰ ਨਾਲ ਇਹੋ ਜਿਹੇ ਮੌਕੇ ਦੀ ਤਾੜ ਵਿਚ ਸੀ, ਨਿਲੀ ਦਾ ਮੰਗਲਸੂਤਰ ਧਰੂਹ ਕੇ ਉਸ ਦੀਆਂ ਦਿਲ-ਚੀਰਵੀਆਂ ਚੀਕਾਂ ਤੇ ਪੁਕਾਰਾਂ ਨੂੰ ਅਣਸੁਣਿਆ ਕਰ ਕੇ ਉਸ ਨੂੰ ਖੂਹ ਵਿਚ ਧੱਕ ਦੇਂਦਾ ਹੈ ਤੇ ਨੱਠ ਕੇ ਆਪਣੀ ਪ੍ਰੇਮਿਕਾ ਕੋਲ ਜਾ ਪਹੁੰਚਦਾ ਹੈ। ਇਕ ਜਨਮ ਦੀ ਕਹਾਣੀ ਏਥੇ ਮੁੱਕ ਜਾਂਦੀ ਹੈ।

ਦੂਜੇ ਜਨਮ ਵਿਚ ਇਹੋ ਹਤਿਆਰਾ ਪਤੀ ਵਪਾਰੀ ਬਣਦਾ ਹੈ ਤੇ ਫਿਰਦਾ-ਫਿਰਾਉਂਦਾ ਉਸੇ ਸ਼ਹਿਰ ਪਹੁੰਚ ਜਾਂਦਾ ਹੈ, ਜਿੱਥੇ ਉਹ ਪਹਿਲੇ ਜਨਮ ਵਿਚ ਰਹਿੰਦਾ ਸੀ। ਸਬੱਬ ਨਾਲ ਉਸ ਨੂੰ ਇਕ ਚੰਨ-ਚਾਨਣੀ ਰਾਤ ਵਿਚ, ਉਸੇ ਖੂਹ ਕੋਲ ਠਹਿਰਨਾ ਪੈਂਦਾ ਹੈ। ਨਿਲੀ ਦਾ ਪ੍ਰੇਤ ਖੂਹ ਵਿੱਚੋਂ ਨਿਕਲ ਕੇ ਇਕ ਅਪੂਰਬ ਸੁੰਦਰੀ ਦੇ ਰੂਪ ਵਿਚ ਉਸ ਨਾਲ ਪਤਨੀ ਸਮਾਨ, ਪ੍ਰੇਮ-ਕਲੋਲ ਕਰਨ ਲੱਗ ਪੈਂਦਾ ਹੈ। ਉਹ ਘਬਰਾ ਜਾਂਦਾ ਹੈ ਤੇ ਕੁੱਝ ਪਲਾਂ ਲਈ ਉਸ ਨੂੰ ਘੂਰ ਕੇ ਵੇਖਦਾ ਹੈ। ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਇਹ ਪ੍ਰੇਤ-ਜਗਤ ਦੀ ਕੋਈ ਮੋਹਿਨੀ ਹੈ, ਸੋ ਉਹ ਉਸ ਨੂੰ ਪਰੇ ਕਰ ਦੇਂਦਾ ਹੈ। ਦੋਹਾਂ ਦਾ ਝਗੜਾ ਲਾਗਲੇ ਪਿੰਡ ਦੇ ਪੈਂਚਾਂ ਕੋਲ ਪੇਸ਼ ਹੁੰਦਾ ਹੈ। ਉਹ ਦੋਹਾਂ ਪਾਸਿਆਂ ਦੇ ਬਿਆਨ ਸੁਣ ਕੇ ਨਿਲੀ ਦੇ ਹੱਕ ਵਿਚ ਫ਼ੈਸਲਾ ਦੇ ਦੇਂਦੇ ਹਨ। ਯਾਤਰੂ ਨਿਲੀ ਦਾ ਪਤੀ ਘੋਸ਼ਿਤ ਹੋ ਜਾਂਦਾ ਹੈ। ਪੈਂਚ ਤਰਸ ਖਾ ਕੇ ਉਨ੍ਹਾਂ ਨੂੰ ਪਿੰਡ ਵਿਚ ਹੀ ਇਕ ਮਕਾਨ ਵੀ ਦੇ ਦੇਂਦੇ ਹਨ। ਇਸ ਤਰ੍ਹਾਂ ਉਨ੍ਹਾਂ ਨੂੰ ਓਥੇ ਇਕੱਠਿਆਂ ਰਹਿਣਾ ਪੈ ਜਾਂਦਾ ਹੈ। ਨਿਲੀ ਖਿੜ ਜਾਂਦੀ ਹੈ। ਉਸ ਰਾਤ ਨਿਲੀ ਦੀ ਉਹ ਸਾਰੀ ਵਾਸ਼ਨਾ, ਜੋ ਪਿਛਲੇ ਜਨਮ ਵਿਚ ਸਿਖਰ ਉੱਤੇ ਆ ਕੇ ਅਤ੍ਰਿਪਤ ਰਹਿ ਗਈ ਸੀ, ਪੂਰੇ ਜੋਸ਼ ਨਾਲ ਉਬਾਲੇ ਉੱਤੇ ਆ ਜਾਂਦੀ ਹੈ ਤੇ ਉਹ ਕੱਸ ਕੇ ਉਸ ਨੂੰ ਇਸ ਤਰ੍ਹਾਂ ਜੱਫੀ ਵਿਚ ਲੈਂਦੀ ਹੈ ਕਿ ਉਸ ਦੇ ਪ੍ਰਾਣ ਨਿਕਲੇ ਜਾਂਦੇ ਹਨ। ਅਗਲੇ ਦਿਨ ਪੈਂਚ ਜਦੋਂ ਉਸ ਘਰ ਵਿਚ ਪਹੁੰਚਦੇ ਹਨ ਤਾਂ ਉਨ੍ਹਾਂ ਨੂੰ ਮੁਸਾਫ਼ਰ ਦੀ ਲਾਸ਼ ਪਈ ਮਿਲਦੀ ਹੈ, ਪਰ ਤੀਵੀਂ ਕਿਤੇ ਨਜ਼ਰ ਨਹੀਂ

ਆਉਂਦੀ। ਇਹ ਕਥਾ ਦਰਸ਼ਕਾਂ ਵਿਚ ਕਿੰਨੀ ਮਾਨਸਿਕ ਕੱਸ ਪੈਦਾ ਕਰਦੀ ਹੈ, ਇਸ ਦਾ ਅਨੁਮਾਨ ਉਹੀ ਲਾ ਸਕਦਾ ਹੈ, ਜਿਸ ਨੇ ਕਦੀ ਕਮਾਨ-ਗੀਤ ਦੇ ਜੱਥੇ ਨੂੰ ਮੰਚ ਉੱਤੇ ਗਾਇਨ ਕਰਦਿਆਂ ਆਪਣੇ ਕੰਨਾਂ ਨਾਲ ਸੁਣਿਆ ਹੋਵੇ।

## ਹੋਰ ਕਹਾਣੀਆਂ

ਸ਼ਮਸ਼ਾਨ-ਭੂਮੀ ਦੇ ਇਕ ਪ੍ਰੇਤ ਦੀ ਕਥਾ ਵੀ ਬੜੀ ਪਸੰਦ ਕੀਤੀ ਜਾਂਦੀ ਹੈ। ਕਈ ਇਤਿਹਾਸਿਕ ਕਥਾਵਾਂ ਕਮਾਨ-ਗੀਤ ਰਾਹੀਂ ਬਿਆਨ ਕੀਤੀਆਂ ਜਾਂਦੀਆਂ ਹਨ। ਏਥੋਂ ਤਕ ਕਿ ਕਮਾਨ-ਗੀਤ ਨੂੰ ਆਮ ਲੋਕਾਂ ਲਈ, ਇਤਿਹਾਸ ਪੜ੍ਹਾਉਣ ਦਾ ਇਕ ਸਾਧਨ ਸਮਝਿਆ ਜਾਂਦਾ ਹੈ। ਪਿਛਲੇ ਕੁੱਝ ਸਾਲਾਂ ਵਿਚ ਕੋਟਾਮੰਗਲਮ ਸੁੱਬੂ ਨੇ ਗਾਂਧੀ ਜੀ ਦੀ ਕਹਾਣੀ ਨੂੰ ਕਮਾਨ-ਗੀਤ ਵਿਚ ਗੁੰਦ ਕੇ ਅਨਪੜ੍ਹ ਲੋਕਾਂ ਦੇ ਮਨ ਜਿੱਤ ਲਏ ਹਨ।

ਮੰਦਰਾਂ ਵਿਚ ਉਤਸਵਾਂ ਦਿਆਂ ਮੌਕਿਆਂ ਉੱਤੇ ਪੁਰਾਣੇ ਧਾਰਮਿਕ ਵਿਸ਼ੇ ਦੁਹਰਾਏ ਜਾਂਦੇ ਹਨ। ਲੋਕ ਇਸ ਕਲਾ-ਰੂਪ ਨਾਲ ਕਿੰਨੇ ਜੁੜੇ ਹੋਏ ਹਨ, ਇਸ ਦਾ ਅੰਦਾਜ਼ਾ ਇਸ ਅਖੌਤ ਤੋਂ ਲੱਗ ਸਕਦਾ ਹੈ: 'ਵਿੱਲਡੀਚਨ ਕੋਈਲਿਲੇ ਵਿਲੱਕਰਰ ਨੇਰਾ ਮਿੱਲੇਂ', ਅਰਥਾਤ, ਜਦੋਂ ਕਮਾਨ-ਗੀਤ ਮੰਦਰ ਵਿਚ ਚੱਲ ਰਿਹਾ ਹੋਵੇ ਓਦੋਂ ਲੋਕ ਉਸ ਵਿਚ ਏਨੇ ਡੁੱਬ ਜਾਂਦੇ ਹਨ ਕਿ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਦੀਵੇ ਬਾਲਣੇ ਵੀ ਭੁੱਲ ਜਾਂਦੇ ਹਨ।

ਇਕ ਹੋਰ ਬੜਾ ਮਸ਼ਹੂਰ ਕਥਾ-ਗੀਤ ਹੈ 'ਮਾਰੂਤਨਾਯਕਮ ਪੱਲਈ', ਜਿਸ ਵਿਚ ਇਕ ਬਦਮਾਸ਼ ਦੀ ਕਹਾਣੀ ਦੱਸੀ ਗਈ ਹੈ, ਜੋ ਝੂਠ-ਝਾਠ ਮਾਰ ਕੇ ਆਪਣੀ ਵੱਡੀ ਭਰਜਾਈ ਨੂੰ ਅਟੇਰਨਾ ਚਾਹੁੰਦਾ ਹੈ।

'ਚਿੱਨ ਤੰਬੀਂ' ਨਾਂ ਦੇ ਕਥਾ-ਗੀਤ ਵਿਚ, ਜੋ ਤਿਰੂਨੇਲਵੇਲੀ ਜ਼ਿਲੇ ਵਿਚ ਬੜਾ ਚੱਲਦਾ ਹੈ, ਦੱਸਿਆ ਹੈ ਕਿ ਇਕ ਧਨਾਢ ਜ਼ਿੰਮੀਂਦਾਰ, ਇਕ ਬਦਰੂਹ ਕੋਲੋਂ ਖ਼ਜ਼ਾਨੇ ਦੀ ਪ੍ਰਾਪਤੀ ਦੀ ਆਸ ਵਿਚ, ਆਪਣੀ ਇਕ ਗ਼ਰੀਬ ਅਸਾਮੀ ਦੇ ਇੱਕੋ ਇਕ ਪੁੱਤਰ ਦੀ ਬਲੀ ਕਿਵੇਂ ਦੇਂਦਾ ਹੈ।

## ਕੁੱਝ ਹੋਰ ਲੱਛਣ

ਵਿਸ਼ਿਆਂ ਤੇ ਕਥਾਵਾਂ ਦੀ ਭਿੰਨਤਾ ਤੋਂ ਛੁੱਟ, ਵਿੱਲੁ ਪੱਟੂ ਵਾਲੀ ਕਲਾ ਦਾ ਇਕ ਹੋਰ ਦਿਲਚਸਪ ਪਹਿਲੂ ਹੈ, ਬਿਨਾਂ ਕਿਸੇ ਤਿਆਰੀ ਦੇ ਛੰਦਾਬੰਦੀ ਵਿਚ ਵਾਦ-ਵਿਵਾਦ ਕਰਨਾ। ਕਲਾਕਾਰਾਂ ਦਾ ਜੱਥਾ ਆਪਣੇ ਆਪ ਨੂੰ ਦੋ ਟੋਲੀਆਂ ਵਿਚ ਵੰਡ ਲੈਂਦਾ ਹੈ। ਇਕ ਟੋਲੀ ਵਿਚ ਵੀਸੁਕੋਲ ਦਾ ਮੁਖ ਗਵਈਆ, ਉਸ ਦੇ ਨਾਲ ਦੇ ਗਾਉਣ ਵਾਲੇ, 'ਕਾਸ਼ਠਮ' ਤੇ ਛੈਣਿਆਂ ਰਾਹੀਂ ਤਾਲ ਦੇਣ ਵਾਲੇ ਦੋਵੇਂ ਕਲਾਕਾਰ ਰਲ ਕੇ ਇਕ ਟੋਲੀ ਬਣਾਉਂਦੇ ਹਨ ਤੇ ਦੂਜੀ ਟੋਲੀ ਵਿਚ ਹੁੰਦੇ ਹਨ, ਘੜਾਵਾਦਕ, ਉੜੁੱਕੂਵਾਦਕ ਤੇ ਬਾਕੀ ਸਾਰੇ ਕਲਾਕਾਰ, ਜਿਹੜੇ ਉਨ੍ਹਾਂ ਨਾਲ ਰਲ ਕੇ ਗਾਉਂਦੇ ਹਨ। ਪਹਿਲੀ ਟੋਲੀ ਸੱਜੇ ਪਾਸੇ ਖੜੋ ਕੇ ਗਾਉਂਦੀ ਹੈ। ਇਨ੍ਹਾਂ ਨੂੰ 'ਸੱਜੇ-ਪੱਖੀ' (ਵਲਤੇ ਪਦੁਪਵਾਰ) ਤੇ ਜਿਹੜੇ ਖੱਬੇ ਹੱਥ ਖੜੋ ਕੇ ਗਾਉਂਦੇ ਹਨ ਉਨ੍ਹਾਂ ਨੂੰ 'ਖੱਬੇ-ਪੱਖੀ' (ਇਟਤੇ ਪਦੁਪਵਾਰ) ਕਿਹਾ ਜਾਂਦਾ ਹੈ। ਸੱਜੇ-ਪੱਖੀ ਕਿਸੇ ਖ਼ਾਸ ਸੁਰ ਵਿਚ ਕੋਈ ਰਚਨਾ ਉਚਾਰਦੇ ਹਨ। ਇਨ੍ਹਾਂ ਰਚਨਾਵਾਂ ਦਾ ਵਿਸ਼ਾ ਕੋਈ ਵੀ ਹੋ ਸਕਦਾ ਹੈ, ਜਿਵੇਂ ਵੇਦਾਂਤ, ਸਿੱਧਾਂਤ, ਰਹੱਸਵਾਦ,

ਫ਼ਲਸਫ਼ਾ ਜਾਂ ਕਅਕਾਂਡ। ਇਹ ਲੋਕ ਆਪਣੇ ਛੰਦਾਂ ਵਿਚ ਕੁਝ ਸਵਾਲ ਖੜੇ ਕਰਦੇ ਹਨ, ਜਿਨ੍ਹਾਂ ਦੇ ਉੱਤਰ ਖੱਬੇ ਪੱਖੀਆਂ ਨੇ ਸੱਜੇ-ਪੱਖੀਆਂ ਵਾਲੇ ਛੰਦਾਂ ਤੇ ਸੁਰਾਂ ਵਿਚ ਹੀ ਦੇਣੇ ਹੁੰਦੇ ਹਨ।

ਕੰਨਿਆਕੁਮਾਰੀ ਦੇ ਇਕ ਪਿੰਡ ਸ਼ੇਨਬਕਰਾਮਨਪੁਤੁਰ ਦੇ ਹੇਠਾਂ-ਦਿੱਤੇ ਗੀਤ ਤੋਂ ਪਤਾ ਲੱਗ ਜਾਂਦਾ ਹੈ ਕਿ ਸੱਜੇ ਪੱਖੀ ਕਿਹੋ ਜਿਹੇ ਸਵਾਲ ਕਰਦੇ ਹਨ:

ਮੈਨੂੰ ਝੱਟਪੱਟ ਦੱਸੋ ਕਿ
ਪੰਚਾਖਰੀ ਮੰਦਰ ਦੇ ਪੰਜ ਅੱਖਰ ਕਿਹੜੇ ਕਿਹੜੇ ਨੇ?
ਮੈਨੂੰ ਝੱਟਪੱਟ ਦੱਸੋ ਕਿ
'ਹਰਿ' ਸ਼ਬਦ ਦੇ ਕਿੰਨੇ ਅਰਥ ਹੁੰਦੇ ਨੇ?
ਮੈਨੂੰ ਝੱਟਪੱਟ ਦੱਸੋ ਕਿ
ਧਨੁਸ਼ ਦਾ ਜਨਮ ਕਿਵੇਂ ਹੋਇਆ?
ਮੈਨੂੰ ਝੱਟਪੱਟ ਦੱਸੋ ਕਿ
ਕਮਾਨ ਉੱਤੇ ਝੁਨਕਾਰ ਕਿਵੇਂ ਪੈਦਾ ਹੁੰਦੀ ਐ?
ਮੈਨੂੰ ਝੱਟਪੱਟ ਦੱਸੋ ਕਿ
ਕਮਾਨ ਦੀਆਂ ਝਾਂਜਰਾਂ ਕਿਹੜੀ ਸੁਰ ਕੱਢਦੀਆਂ ਨੇ?
ਮੈਨੂੰ ਝੱਟਪੱਟ ਦੱਸੋ ਕਿ
ਉਨ੍ਹਾਂ ਦੇ ਕੰਬਦੇ ਹਿਰਦਿਆਂ ਵਿਚ ਕਿਹੜੇ ਭੇਤ ਨੇ?
ਮੈਨੂੰ ਝੱਟਪੱਟ ਦੱਸੋ,
ਤੇ ਬੁੱਝੋ ਮੇਰੇ ਸਾਰੇ ਸਵਾਲਾਂ ਦੇ ਜਵਾਬ
ਜਾਂ ਛੱਡ ਦਿਓ ਕਮਾਨ ਦਾ ਖਹਿੜਾ ਅਤੇ
ਠੱਠ ਜਾਓ ਏਥੋਂ
ਸਿਰ ਉੱਤੇ ਪੈਰ ਧਰ ਕੇ !

ਪੰਚਾਖਰੀ ਸ਼ਬਦ ਤੋਂ ਭਾਵ ਹੈ 'ਸ਼ਿਵਾਯ ਨਮ:', ਜੋ ਤਮਿਲ ਦੇ ਪੰਜ ਅੱਖਰਾ ਨਾਲ ਬਣਦਾ ਹੈ ਤੇ ਜਿਸ ਨੂੰ ਸ਼ਿਵ ਜੀ ਦਾ ਹਰ ਅਨੁਯਾਈ ਬੜੀ ਧਾਰਮਿਕ ਸ਼ਰਧਾ ਨਾਲ ਉਚਾਰਦਾ ਹੈ।

ਕੰਨਿਆਕੁਮਾਰੀ ਜ਼ਿਲੇ ਦੇ ਇਕ ਹੋਰ ਪਿੰਡ ਅਰਲਵਈਮੋਜ਼ੀ ਦਾ ਅੱਗੇ-ਦਿੱਤਾ ਗੀਤ ਪ੍ਰਸਿੱਧ ਨਾਇਕ ਇਰਵੀ ਕੁੱਟੀ ਪਿੱਲਈ ਬਾਰੇ ਹੈ, ਜੋ ਨੰਜਿਲਨਾਡ ਦੇ ਵਾਸੀਆਂ ਦੀ ਇੱਜ਼ਤ ਬਚਾਉਂਦਿਆਂ ਸ਼ਹੀਦ ਹੋ ਗਿਆ ਸੀ। ਇਸ ਵਿਚ ਬੜੇ ਵੇਰਵੇ ਨਾਲ ਦੱਸਿਆ ਹੈ ਕਿ ਸਰਕਾਰ ਦੀ ਫ਼ੌਜ ਜੰਗ ਦੇ ਮੈਦਾਨ ਵੱਲ ਕਿਵੇਂ ਵਧੀ। ਦੋਹਾਂ ਧਿਰਾਂ ਦੀ ਟੱਕਰ ਨੂੰ ਇਸ ਗੀਤ ਵਿਚ ਕੈਂਹ ਤੇ ਚਾਂਦੀ ਦੇ ਮੁਕਾਬਲੇ ਰਾਹੀਂ ਪ੍ਰਗਟਾਇਆ ਗਿਆ ਹੈ। ਕੈਂਹ ਵਾਲੀ ਧਿਰ ਚਾਂਦੀ ਨੂੰ ਤੇ ਚਾਂਦੀ ਵਾਲੀ ਧਿਰ ਕੈਂਹ ਨੂੰ ਕਿਵੇਂ ਪਰਾਜਿਤ ਕਰਨ ਦਾ ਜਤਨ ਕਰਦੀ ਹੈ, ਇਸ ਨੂੰ ਚਿਤਰਨ ਲਈ ਬੜੀ ਕਲਪਣਾ ਤੇ ਨੀਝ ਤੋਂ ਕੰਮ ਲਿਆ ਗਿਆ ਹੈ:

ਹਾਥੀ ਦੀ ਪਿੱਠ ਉੱਤੇ ਰੱਖਿਆ ਨਗਾਰਾ

ਕੈਂਹ ਦਾ ਬਣਿਆ ਹੋਇਐ
ਸਾਰੇ ਛੋਟੇ-ਵੱਡੇ
ਢੋਲ ਵੀ ਕੈਂਹ ਦੇ ਬਣੇ ਹੋਏ ਨੇ
ਬਿਗਲ, ਤੁਰੀਆਂ ਤੇ ਤਾਸੇ ਵੀ ਕੈਂਹ ਦੇ ਨੇ
ਪਠਾਣ ਦੇ ਅਰਬੀ ਘੋੜੇ ਦੇ ਸਿਰ ਦਾ ਖ਼ੋਦ ਵੀ
ਕੈਂਹ ਦਾ ਬਣਿਆ ਹੋਇਐ।

ਇਸ ਦੇ ਝੱਟ ਹੀ ਪਿੱਛੋਂ ਚਾਂਦੀ ਵਾਲੀ ਧਿਰ, ਓਨੀਆਂ ਹੀ ਪਿਘਲੀਆਂ ਸੁਰਾਂ ਤੇ ਲੈਅਮਈ ਬੰਦਿਸ਼ ਵਿਚ ਜਵਾਬੀ ਹਮਲਾ ਕਰਦੀ ਹੈ:

ਰਵੀ ਪਿੱਲਈ ਦਾ ਮੋਤੀਆਂ ਵਰਗਾ ਚਿੱਟਾ ਛਤਰ
ਚਾਂਦੀ ਦਾ ਬਣਿਆ ਹੋਇਐ।
ਮੰਤਰੀਆਂ ਦੇ ਦਾਸਾਂ ਦੇ ਹੱਥ ਵਿਚ ਫੜੇ ਪੱਖੇ
ਚਾਂਦੀ ਦੇ ਬਣੇ ਹੋਏ ਨੇ।
ਤਲਵਾਰਾਂ ਦੇ ਮਿਆਨ ਅਤੇ ਪਾਨਦਾਨ ਤੇ ਨਸਵਾਰਦਾਨ
ਚਾਂਦੀ ਦੇ ਬਣੇ ਹੋਏ ਨੇ।
ਤੇ ਚੀਨੇ ਬੰਸੀਵਾਦਕ ਦੀ ਵੰਝਲੀ ਵੀ
ਚਾਂਦੀ ਦੀ ਬਣੀ ਹੋਈ ਐ।

## ਲਾਵਣੀ

ਲਾਵਣੀ ਰਾਹੀਂ ਗਾ ਕੇ ਵਾਦ-ਵਿਵਾਦ ਕੀਤਾ ਜਾਂਦਾ ਹੈ ਤੇ ਘੱਟੋ-ਘੱਟ ਇਸ ਗੱਲ ਵਿਚ ਉਹ ਕਮਾਨ-ਗੀਤ ਨਾਲ ਮਿਲਦੀ ਜੁਲਦੀ ਹੈ। ਅਪਰੈਲ-ਮਈ ਦੇ ਮਹੀਨਿਆਂ ਵਿਚ ਬਸੰਤ ਨੂੰ ਜੀ-ਆਇਆਂ ਕਹਿਣ ਲਈ ਮਦੁਰਈ ਸ਼ਹਿਰ, ਤਿਰੂਚਿਰਾਪੱਲੀ ਜ਼ਿਲ੍ਹੇ ਦੇ ਸਭਿਆਚਾਰਕ ਤੌਰ ਉੱਤੇ ਅਹਿਮ ਇਲਾਕਿਆਂ ਤੇ ਵਿਸ਼ੇਸ਼ ਕਰ ਕੇ ਤੰਜਾਉਰ ਜ਼ਿਲੇ ਵਿਚ ਇਸ ਨੂੰ ਬਹੁਤ ਖੇਡਿਆ ਜਾਂਦਾ ਹੈ।

ਇਕ ਟੋਲੀ ਕਹਿੰਦੀ ਹੈ ਕਿ ਮਨਮਥ ਜਾਂ ਕਾਮ ਅਰਥਾਤ ਪ੍ਰੇਮ ਦੇ ਦੇਵਤੇ ਨੂੰ, ਭਗਵਾਨ ਨੇ ਸਾੜ ਕੇ ਸੁਆਹ ਕਰ ਦਿੱਤਾ ਸੀ। ਦੂਜੀ ਟੋਲੀ ਦਲੀਲ ਦੇਂਦੀ ਹੈ ਕਿ ਇਹ ਕਾਰਜ ਸਰੀਰਿਕ ਨਹੀਂ, ਪ੍ਰਤੀਕਾਤਮਕ ਸੀ। ਸਾੜਿਆ ਤਾਂ ਕਾਮ-ਵਾਸ਼ਨਾ ਨੂੰ ਸੀ, ਕਾਮ ਨੂੰ ਨਹੀਂ ਤੇ ਜ਼ੋਰ ਨਾਲ ਕਹਿੰਦੀ ਹੈ ਕਿ ਉਸ ਦਾ ਵਾਸ ਤਾਂ ਅਨੇਕ ਹਿਰਦਿਆਂ ਵਿਚ ਹੋ ਚੁੱਕਾ ਹੈ। ਸ਼ਬਦਾਂ ਦੀ ਇਸ ਟੱਕਰ ਵਿਚ ਧਰਮ ਤੇ ਸਦਾਚਾਰ ਬਾਰੇ ਵਿਚਾਰ ਢੋਲ ਦੇ ਡੱਗਿਆਂ ਨਾਲ ਹਰ ਗਾਇਕ ਪੇਸ਼ ਕਰਦਾ ਹੈ। ਪੁਰਾਣਾਂ ਤੇ ਸ਼ਾਸਤਰਾਂ ਦੇ ਢੇਰ ਸਾਰੇ ਹਵਾਲੇ ਦਿੱਤੇ ਜਾਂਦੇ ਹਨ। ਇਸ ਦਾ ਸਮਾਗਮ ਰਾਤ ਭਰ ਚਲਦਾ ਰਹਿੰਦਾ ਹੈ ਤੇ ਗਾਇਕ ਹਾਜ਼ਰ ਸੰਗਤ ਨੂੰ ਆਪਣੇ ਵਿਚਾਰਾਂ ਤੇ ਸ਼ਬਦਾਂ ਦੀ ਰਵਾਨੀ ਨਾਲ ਖ਼ੁਸ਼ ਰੱਖਦੇ ਹਨ। ਲਾਵਣੀ ਦੇ ਕਾਰਜ-ਕ੍ਰਮ ਦੇ ਅੰਤ ਵਿਚ ਮਨਮਥ ਦੀ ਪਹਾੜੀ ਦਾ ਨਮੂਨਾ ਫੂਕਿਆ ਜਾਂਦਾ ਹੈ। ਆਮ ਵਿਸ਼ਵਾਸ ਹੈ ਕਿ ਲਾਵਣੀ ਦਾ ਜਨਮ ਮਹਾਰਾਸ਼ਟਰ ਵਿਚ ਹੋਇਆ ਤੇ ਇਸ ਦਾ ਵਿਕਾਸ ਰਾਜਾ ਸਰਫੋ ਜੀ ਦੇ ਸਮੇਂ ਵਿਚ

ਹੋਇਆ। ਤਮਿਲਾਂ ਦੀ ਆਪਣੀ ਮੌਲਿਕ ਤੇ ਪ੍ਰਾਚੀਨ 'ਕਾਮਨ ਪੰਡਿਗਈ' ਵਿਚ ਮਨਮਥ ਦੀ ਮੂਰਤੀ ਦੇ ਸਾਹਮਣੇ ਸੋਗੀ ਗੀਤ ਗਾਏ ਜਾਂਦੇ ਹਨ।

## ਕੁੱਮੀ

ਖੇਡਾਂ ਖੇਡਦਿਆਂ ਕੁੜੀਆਂ ਕਈ ਗੀਤ ਗਾਉਂਦੀਆਂ ਹਨ। ਇਨ੍ਹਾਂ ਵਿੱਚੋਂ ਸਭ ਤੋਂ ਵੱਧ ਮਹੱਤਾ ਵਾਲਾ ਹੈ ਕੁੱਮੀ। ਇਸ ਦੀਆਂ ਦੋ ਕਿਸਮਾਂ ਹਨ—ਸਾਧਾਰਨ ਕੁੱਮੀ ਤੇ 'ਓਯਿਲ ਕੁੱਮੀ' ਸਾਧਾਰਣ ਕੁੱਮੀ ਵਿਚ ਨਾਚ ਲੈਅਮਈ ਹੁੰਦੇ ਹਨ ਤੇ ਕੁੜੀਆਂ ਵੱਖ-ਵੱਖ ਮੁਦਰਾਵਾਂ ਵਿਚ ਨਾਚ ਕਰਦੀਆਂ ਹਨ। ਸੰਗੀਤ ਤੇ ਨਾਚ ਦੀ ਲੈਅ ਸਰੋਤਿਆਂ ਨੂੰ ਆਨੰਦ ਦੇਂਦੀ ਹੈ।

ਕਿਹਾ ਜਾਂਦਾ ਹੈ ਕਿ ਕੁੱਮੀ ਸ਼ਬਦ, 'ਕੋਮੱਈ' ਤੋਂ ਨਿਕਲਿਆ ਹੈ, ਜਿਸ ਦੇ ਅਰਥ ਹਨ 'ਤਾਲ ਨਾਲ ਤਾੜੀਆਂ ਵਜਾਉਂਦਿਆਂ ਤੇ ਕੁੱਮੀ ਨਾਚ ਦੇ ਅਨੁਕੂਲ ਛੰਦ ਵਿਚ ਗੀਤ ਗਾਉਂ-ਦਿਆਂ ਹੋਇਆਂ ਨੱਚਣਾ।'

## ਓਯਿਲ ਕੁੱਮੀ

ਓਯਿਲ ਅੱਟਮ ਜਾਂ ਓਯਿਲ ਕੁੱਮੀ ਨਾਚ ਵਿਚ ਬਹੁਤ ਸਾਰੇ ਲੋਕ ਇਕੱਠੇ ਹੋ ਕੇ ਪੈਰਾਂ ਵਿਚ ਘੁੰਗਰੂ ਬੰਨ੍ਹ ਲੈਂਦੇ ਹਨ ਤੇ ਪੌਰਾਣਿਕ ਕਥਾਵਾਂ ਵਰਣਿਤ ਕਰਦਿਆਂ ਨੱਚਦੇ ਹਨ। ਆਰੰਭਿਕ ਗੀਤ ਵਿਚ ਦੇਵਤਿਆਂ ਦਾ ਜਸ ਗਾਇਆ ਜਾਂਦਾ ਹੈ ਤੇ ਨਾਲ ਹੀ ਭਾਗ ਲੈਣ ਵਾਲੇ ਕਲਾਕਾਰਾਂ ਨੂੰ ਇਸ਼ਾਰਾ ਕੀਤਾ ਜਾਂਦਾ ਹੈ ਕਿ ਉਹ ਆਪਣੇ ਗਵਾਂਢੀਆਂ ਦੀਆਂ ਲੱਤਾਂ ਦੀ ਹਿਲ-ਜੁਲ ਲਈ ਇਕ ਦੂਜੇ ਦੇ ਵਿਚਕਾਰ ਕਾਫ਼ੀ ਵਿਰਲ ਛੱਡਣ ਤਾਂ ਜੋ ਉਨ੍ਹਾਂ ਦੀਆਂ ਆਪੋ-ਵਿੱਚੀ ਟੱਕਰਾਂ ਨਾ ਹੋਣ।

## ਕੱਪਲ ਪੱਟੂ

ਕੱਪਲ ਪੱਟੂ ਜਾਂ ਪਡਗੁਪ ਪੱਟੂ, ਮਲਾਹਾਂ ਦਾ ਗੀਤ ਹੈ, ਜੋ ਨਦੀਆਂ ਤੇ ਝੀਲਾਂ ਦੇ ਸਫ਼ਰ ਦੀ ਇਕਸਾਰਤਾ ਨੂੰ ਤੋੜਨ ਤੇ ਜਵਾਰ-ਭਾਟੇ ਦੇ ਡਰ ਨੂੰ ਭੁਲਾਉਣ ਲਈ ਯਾਤਰੂ ਰਲ ਕੇ ਗਾਉਂਦੇ ਹਨ।

## ਕੋਲੱਟਮ

ਕੋਲੱਟਮ, ਜੋ 'ਕੋਲ' (ਇਕ ਛੋਟੀ ਜਿਹੀ ਛੜੀ) ਤੇ 'ਅੱਟਮ (ਖੇਡ) ਦਾ ਸਮਾਸ ਹੈ, ਇਕ ਬੜੇ ਮਨੋਹਰ ਤਮਿਲ ਨਾਚ ਦਾ ਨਾਂ ਹੈ ਜੋ ਮੁਟਿਆਰ ਕੁੜੀਆਂ ਦੀਆਂ ਟੋਲੀਆਂ ਕਰਦੀਆਂ ਹਨ। ਕੁੜੀਆਂ ਦੇ ਸਕੂਲਾਂ ਵਿਚ ਜਦੋਂ ਵੀ ਕੋਈ ਦਿਨ-ਤਿਉਹਾਰ ਮਨਾਇਆ ਜਾਂਦਾ ਹੈ ਤਾਂ ਇਹੋ ਨਾਚ ਵਿਖਾਇਆ ਜਾਂਦਾ ਹੈ।

ਇਸ ਹੁਨਰ ਨਾਲ ਜੁੜੇ ਤਿਉਹਾਰ ਦੀ ਸਭਿਆਚਾਰਕ ਅਹਿਮੀਅਤ ਵੀ ਹੈ ਤੇ ਧਾਰਮਿਕ ਵੀ। ਦੰਦਕਥਾ ਅਨੁਸਾਰ, ਇਕ ਮੌਕੇ ਬਸਵਾਸੁਰ ਨਾਂ ਦਾ ਇਕ ਅਸੁਰ ਸੀ, ਜੋ ਕਿਸੇ ਦੇ ਕਾਬੂ ਨਹੀ ਸੀ ਆਉਂਦਾ। ਕੁੜੀਆਂ ਨੇ ਇਕ ਟੋਲੀ ਬਣਾਈ ਤੇ ਜਾ ਕੇ ਉਸ ਅਸੁਰ ਦੇ ਸਾਹਮਣੇ ਕੋਲੱਟਮ ਨਾਚ ਨੱਚਿਆ ਤੇ ਬੜਾ ਮਨਮੋਹਕ ਸੰਗੀਤ ਇਸ ਦੇ ਨਾਲ ਛੋਹਿਆ।

ਅਸੁਰ ਇਸ ਅਲੌਕਿਕ ਸੰਗੀਤ ਤੇ ਕੁੜੀਆਂ ਦੇ ਜਮਾਲ ਤੇ ਕਮਾਲ ਉੱਤੇ ਏਨਾ ਡੁੱਲ੍ਹਿਆ ਕਿ ਉਸ ਨੇ ਅੱਗੋਂ ਲਈ ਹਰ ਤਰ੍ਹਾਂ ਦਾ ਦੁਰ-ਵਿਹਾਰ ਤਿਆਗ ਦਿੱਤਾ। ਓਦੋਂ ਤੋਂ ਤਮਿਲਨਾਡੂ ਵਿਚ ਕਈ ਥਾਂ 'ਕੋਲੱਟ ਜੋਤ੍ਰਈਂ' ਮਨਾਇਆ ਜਾਂਦਾ ਹੈ।

ਕੋਲੱਟਮ ਉਤਸਵ, ਜੋ ਹਰ ਵਰ੍ਹੇ ਅਕਤੂਬਰ-ਨਵੰਬਰ ਦੀ ਏਕਮ (ਆਮ ਤੌਰ ਉੱਤੇ ਦੀਵਾਲੀ ਵਾਲੇ ਦਿਨ) ਨੂੰ ਆਰੰਭ ਹੁੰਦਾ ਹੈ ਤੇ ਬਸਵ (ਬੈਲ), ਅਰਥਾਤ ਸ਼ਿਵ ਜੀ ਦੇ ਪ੍ਰਤੀਕ ਦੇ ਦੁਆਲੇ ਉੱਸਰ ਕੇ ਪੂਰਨਮਾਸ਼ੀ ਤਕ ਚਲਦਾ ਰਹਿੰਦਾ ਹੈ। ਹਰ ਰੋਜ਼ ਕੁੜੀਆਂ ਪਵਿੱਤਰ ਨਦੀਆਂ ਵਿਚ ਤੜਕ-ਸਾਰ ਇਸ਼ਨਾਨ ਕਰਦਿਆਂ, ਇਕ ਭਾਂਡੇ ਵਿਚ ਕੁੱਝ ਪਾਣੀ ਤੇ ਘਾਹ ਦੀ ਮੁੱਠ ਲੈ ਕੇ ਓਥੇ ਪਹੁੰਚਦੀਆਂ ਹਨ, ਜਿੱਥੇ ਉਨ੍ਹਾਂ ਨੇ ਬਸਵ ਦੀ ਮਿੱਟੀ ਦੀ ਮੂਰਤੀ ਬਣਾ ਕੇ ਖੜੀ ਕੀਤੀ ਹੁੰਦੀ ਹੈ। ਫੇਰ ਕੁੜੀਆਂ ਬੜੇ ਸਤਿਕਾਰ ਨਾਲ ਭਗਵਾਨ ਬਸਵ ਦੇ ਸਾਹਮਣੇ ਘਾਹ ਰੱਖਦੀਆਂ ਹਨ, ਉਸ ਦੇ ਕੋਲ ਪਾਣੀ ਵੀ ਟਿਕਾ ਦੇਂਦਿਆਂ ਹਨ ਤੇ ਕੋਲੱਟਮ ਦੇ ਨਾਚ ਰਾਹੀਂ ਪੂਜਾ ਕਰਦੀਆਂ ਹਨ। ਫੇਰ, ਕੁੱਝ ਚਿਰ ਪਿੱਛੋਂ, ਉਹ ਪਿੰਡ ਦਿਆਂ ਕੁੱਝ ਘਰਾਂ ਵਿਚ ਜਾ ਕੇ, ਕੋਲੱਟਮ ਨਾਚ ਨੱਚਦੀਆਂ ਹਨ। ਘਰਾਂ ਵਾਲੇ ਇਨ੍ਹਾਂ ਨੂੰ ਦਿਲ ਖੋਲ੍ਹ ਕੇ ਸੁਗਾਤਾਂ ਦੇਂਦੇ ਹਨ। ਪੂਰਨਮਾਸ਼ੀ ਵਾਲੇ ਦਿਨ, ਜਦੋਂ ਬਸਵ ਨੂੰ ਜਲ-ਪ੍ਰਵਾਹ ਕਰਨਾ ਹੁੰਦਾ ਹੈ, ਕੁੜੀਆਂ ਨਵੇਂ ਕੱਪੜੇ ਪਾ ਕੇ ਬਸਵ ਨੂੰ ਇਕ ਰੱਥ ਵਿਚ ਬਿਠਾ ਕੇ ਨਦੀ ਉੱਤੇ ਲੈ ਜਾਂਦੀਆਂ ਹਨ ਤੇ ਓਥੇ ਉਸ ਨੂੰ ਰੋੜ੍ਹ ਦੇਂਦੀਆਂ ਹਨ। ਇਸ ਉਤਸਵ ਦੇ ਹਰ ਪੜਾਅ ਉੱਤੇ ਹਰ ਕੁੜੀ ਨੇ ਆਪਣੇ ਦੋਹਾਂ ਹੱਥਾਂ ਵਿਚ ਨਿੱਕੇ-ਨਿੱਕੇ ਡੰਡੇ ਫੜੇ ਹੁੰਦੇ ਹੁੰਦੇ, ਜੋ ਉਹ ਆਪਣੀਆਂ ਸੱਜੇ-ਖੱਬੇ ਦੀਆਂ ਗਵਾਂਢਣਾਂ ਦੇ ਡੰਡਿਆਂ ਨਾਲ ਖੜਕਾ ਕੇ ਬੜਾ ਪਿਆਰਾ ਸੰਗੀਤ ਪੈਦਾ ਕਰਦੀਆਂ ਹਨ।

### ਹਰਿਕਥਾ-ਕਾਲਕਸ਼ੇਪਮ

ਤੰਜਾਉਰ ਦੇ ਮਰਾਠੇ ਰਾਜਿਆਂ ਨੇ ਤਮਿਲਨਾਡੂ ਵਿਚ ਇਹ ਕਲਾ ਜਾਰੀ ਕਰਵਾਈ ਸੀ। ਇਸ ਵਿਚ ਤਿੰਨ-ਚਾਰ ਘੰਟੇ, ਬਿਨਾਂ ਤਿਆਰੀਓਂ, ਕਹਾਣੀਆ ਸੁਣਾਉਣੀਆ ਪੈਂਦੀਆਂ ਹਨ। ਇਸ ਦਾ ਕਲਾਕਾਰ, ਮੰਚ ਉੱਤੇ ਖੜਾ ਹੋ ਕੇ ਆਪਣੇ ਬਹੁਭਾਸ਼ੀ ਗਿਆਨ, ਰਾਮਾਇਣ-ਮਹਾਭਾਰਤ ਵਰਗੇ ਮਹਾ-ਕਾਵਾਂ ਦੀ ਜਾਣਕਾਰੀ ਤੇ ਇਕ ਹੱਥ ਵਿਚ ਫੜੀ ਚੱਪਲਕੱਟਈ (ਫੱਟੀਆਂ ਦੇ ਜੋੜੇ) ਨਾਲ, ਕਹਾਣੀ ਦੀ ਮੱਧਮ ਤੇ ਤਿੱਖੀ ਚਾਲ ਨੂੰ ਦਰਸਾਉਣ ਵਾਲੀ ਚਤਰ ਵਰਤੋਂ ਕਰ ਕੇ ਸਰੋਤਿਆ ਨੂੰ ਕੀਲਣ ਦਾ ਜਤਨ ਕਰਦਾ ਹੈ।

ਤਕਰੀਬਨ ਸਾਰੇ ਵਿਸ਼ੇ ਰਾਮਾਇਣ ਤੇ ਮਹਾਭਾਰਤ ਵਿੱਚੋਂ ਲਏ ਹੁੰਦੇ ਹਨ। ਮੀਨਾਕਸ਼ੀ ਕਲਿਆਣਮ, ਸੀਤਾ ਕਲਿਆਣਮ ਤੇ ਰੁਕਮਣੀ ਕਲਿਆਣਮ ਬੜੇ ਲੋਕ-ਪ੍ਰਿਯ ਵਿਸ਼ੇ ਹਨ। ਇੱਕੋ ਪਾਤਰ ਆਪਣੀ ਆਵਾਜ਼ ਨੂੰ ਉੱਚਾ ਤੇ ਨੀਵਾਂ ਕਰ ਕੇ ਵਾਰਤਾਲਾਪ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਭੁਗਤਾਉਂਦਾ ਹੈ। ਜਦੋਂ ਕ੍ਰਿਸ਼ਨ, ਰੁਕਮਣੀ ਨੂੰ ਲੈ ਕੇ ਨਿਕਲਦਾ ਹੈ ਤਾਂ ਜਿਸ ਤਰ੍ਹਾਂ ਉਸ ਦੇ ਰਥ ਦੇ ਪਹੀਏ ਤੂਫ਼ਾਨੀ ਰਫ਼ਤਾਰ ਨਾਲ ਘੁੰਮਦੇ ਹਨ, ਉਸੇ ਤਰ੍ਹਾਂ ਕਲਾਕਾਰ ਦੇ ਸ਼ਬਦ ਤੇ ਸੰਗੀਤ ਵੀ ਉੱਚੀ, ਸੁਰੀਲੀ ਲੈਅ ਵਿਚ ਤੀਬਰਤਾ ਨਾਲ ਸ਼ੂਕਦੇ ਨਿਕਲਦੇ ਹਨ।

ਪਿਛਲੇ ਕੁੱਝ ਸਾਲਾਂ ਵਿਚ ਹਰਿਕਥਾ-ਕਾਲਕਸ਼ੇਪਮ ਦੀ ਥਾਂ ਧਾਰਮਿਕ ਪ੍ਰਵਚਨਾਂ, ਭਾਸ਼ਣਾਂ ਤੇ ਸਦਾਚਾਰਕ ਸਿੱਖਿਆਵਾਂ ਨੇ ਲੈ ਲਈ ਹੈ, ਜਿਨ੍ਹਾਂ ਵਿਚ ਅਜੋਕੇ ਹਾਲਾਤ ਤੇ ਚਾਲੂ

ਫ਼ੈਸ਼ਨਾਂ ਦੇ ਵਿਰੁੱਧ ਚੋਟਾਂ ਤੇ ਵਿਅੰਗਮਈ ਚੋਭਾਂ ਭਰੀਆਂ ਹੁੰਦੀਆਂ ਹਨ। ਪਿਛੋਕੜ ਵਿਚ ਸੰਗੀਤ ਜਾਰੀ ਰਹਿੰਦਾ ਹੈ। ਅਸਲ ਵਿਚ ਇਸ ਕਲਾ ਵਿਚ ਸੰਗੀਤ ਦੀ ਬੜੀ ਮਹੱਤਾ ਹੈ ਤੇ ਜੇ ਇਸ ਨੂੰ ਕਹਾਣੀ ਦੇ ਪ੍ਰਸੰਗ ਵਿਚ ਪੂਰੀ ਤਰ੍ਹਾਂ ਜੋੜ ਕੇ ਥਾਂ ਸਿਰ ਨਾ ਵਰਤਿਆ ਜਾਵੇ ਤਾਂ ਕਲਾਕਾਰ ਮਨਚਿੰਦਿਆ ਪ੍ਰਭਾਵ ਪਾਉਣ ਤੋਂ ਅਸਮਰਥ ਰਹਿੰਦਾ ਹੈ। ਉਸ ਦੀ ਸਫਲਤਾ ਦੀ ਨਿਰਭਰਤਾ ਇਸ ਗੱਲ ਉੱਤੇ ਹੁੰਦੀ ਹੈ ਕਿ ਉਹ ਕਿੰਨੇ ਵੱਖ ਵੱਖ ਵਿਸ਼ਿਆਂ ਬਾਰੇ ਕਿੰਨਾ ਕੁੱਝ ਜਾਣਦਾ ਹੈ ਤੇ ਸੰਗੀਤ, ਬਤਾਵਿਆਂ, ਸੁਰੀਲੀ ਆਵਾਜ਼ ਦੇ ਉਤਾਰ-ਚੜ੍ਹਾ, ਮਿੱਠੇ ਬੋਲਾਂ, ਸ਼ਾਸਤਰਾ ਤੇ ਲੋਕਯਾਨ ਦੀ ਡੂੰਘੀ ਵਾਕਫ਼ੀ, ਅਜੋਕੇ ਸਮੇਂ ਦੇ ਸੁਆਦਲੇ ਟੋਟਕਿਆਂ ਦੀ ਵਰਤੋ ਤੇ ਸ਼ਬਦਾਂ ਦੀ ਭਰਪੂਰ ਵਰਤੋਂ ਰਾਹੀ ਉਹ ਆਪਣੇ ਸਰੋਤਿਆਂ ਉੱਤੇ ਕਿੰਨਾ ਪ੍ਰਭਾਵ ਪਾ ਸਕਦਾ ਹੈ।

ਤਮਿਲਨਾਡੂ ਦੇ ਕਿਸੇ ਵੀ ਅੰਗਰੇਜ਼ੀ ਜਾ ਤਮਿਲ ਅਖ਼ਬਾਰ ਵਿਚ "ਅੱਜ ਦੇ ਕਾਰਜ-ਕ੍ਰਮ" ਵਾਲੇ ਕਾਲਮ ਨੂੰ ਵੇਖੋ ਤਾਂ ਪਤਾ ਲੱਗੇਗਾ ਕਿ ਹਰ ਸ਼ਾਮ ਨੂੰ ਮੰਦਰ ਦੇ ਵਿਹੜੇ ਵਿਚ ਰਾਮਾਇਣ, ਮਹਾਭਾਰਤ, ਪੇਰਿਯਾ, ਪੁਰਾਣਮ ਜਾਂ ਕਾਂਡ ਪੁਰਾਣਮ ਬਾਰੇ ਪ੍ਰਵਚਨ ਹੋ ਰਹੇ ਹੋਣਗੇ। ਇਨ੍ਹਾਂ ਸਮਾਗਮਾਂ ਵਿਚ ਬੇਸ਼ੁਮਾਰ ਲੋਕ ਬੜੀ ਬਾਕਾਇਦਗੀ ਨਾਲ ਹਾਜ਼ਰ ਹੁੰਦੇ ਹਨ।

ਇਸ ਤਰ੍ਹਾਂ ਦੇ ਪ੍ਰਵਚਨ ਆਮ ਅਨਪੜ੍ਹ ਲੋਕਾਂ ਲਈ ਯੂਨੀਵਰਸਿਟੀਆ ਦਾ ਕੰਮ ਦੇਦੇ ਹਨ। ਵਿਦਵਾਨ ਲੋਕ ਚੋਣਵੇਂ ਸੰਤਾਂ ਦੇ ਚਰਿੱਤਰਾਂ ਦੇ ਗੁੱਝੇ ਅਰਥ ਸਮਝਾਉਂਦੇ ਹਨ ਤੇ ਲੋਕਾਂ ਦਿਆਂ ਮਨਾਂ ਵਿਚ ਦ੍ਰਿੜ੍ਹ ਕਰਦੇ ਹਨ ਕਿ ਭਗਤੀ ਦਾ ਰਸਤਾ, ਸਮਾਜਿਕ ਜਾ ਪਦਾਰਥਕ ਵਿਤਕਰਿਆ ਦੇ ਬਾਵਜੂਦ, ਹਰ ਇਕ ਲਈ ਇਕਸਾਰ ਖੁੱਲ੍ਹਾਂ ਹੈ।

## ਕਾਵੜੀ ਨਾਚ

ਸ਼ਿਵ ਜੀ ਦੇ ਸੁਪੁੱਤਰ ਭਗਵਾਨ ਮੁਰੁਗਾ ਜਾ ਸੁਬ੍ਰਹਮਣਯਮ ਨੂੰ ਇਕ ਅਜਿਹੇ ਗੱਭਰੂ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ, ਜਿਸ ਦੇ ਹੱਥ ਵਿਚ ਇਕ ਨੇਜ਼ਾ ਹੁੰਦਾ ਹੈ ਤੇ ਜਿਸ ਦਾ ਸਰੀਰ ਸੁੰਦਰ ਤੇ ਮਨਮੋਹਣਾ ਹੁੰਦਾ ਹੈ। ਉਸ ਦੀ ਸਵਾਰੀ ਸ਼ਾਨਦਾਰ ਮੋਰ ਹੈ। ਕਦੀ ਕਦੀ ਉਹ ਆਪਣੀਆਂ ਦੋਹਾਂ ਸੰਗਣੀਆ, ਵੱਲੀ ਤੇ ਦਈਵਨਈ ਨਾਲ ਵੀ ਵਿਆਖਿਆ ਕਰਦਾ ਜਾਦਾ ਹੈ। ਜਿਨ੍ਹਾਂ ਨੇ ਜੁੱਧਾ ਵਿਚ ਦੇਵਤਿਆ ਦੀ ਫ਼ੌਜ ਦੀ ਅਗਵਾਈ ਕੀਤੀ ਸੀ ਤੇ ਅਸੁਰਾ ਦੀਆ ਸਾਰੀਆ ਦਾਨਵੀ ਸ਼ਕਤੀਆਂ ਮਲੀਆਮੇਟ ਕਰ ਦਿੱਤੀਆਂ ਸਨ। ਇਸ ਲਈ ਇਹ ਕਿਹਾ ਜਾਂਦਾ ਹੈ ਕਿ ਇਨ੍ਹਾਂ ਦਾ ਨਿਵਾਸ ਛੇ ਰਣ-ਖੇਤਰੀ ਸ਼ਿਵਰਾਂ ਵਿਚ ਹੁੰਦਾ ਹੈ, ਜਿਨ੍ਹਾ ਨੂੰ 'ਪਦਈਵੀਡੂ' ਕਿਹਾ ਜਾਂਦਾ ਹੈ। ਪਲਨੀ ਤੇ ਤਿਰੁੱਪਰ ਕੁੰਦਰਮ, ਜੋ ਮਦੁਰਈ ਜਿਲ੍ਹੇ ਵਿਚ ਵਾਕਿਆ ਹਨ, ਇਹੋ ਜਿਹੀਆਂ ਦੋ ਪਵਿੱਤਰ ਥਾਵਾਂ ਹਨ। ਪੁਰਾਣਾਂ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਦਿਉ ਜਿਸ ਦਾ ਨਾਂ ਸੀ ਇਦੁੰਬਨ, ਇਕ ਬਾਂਸ ਦੇ ਦੋਹਾਂ ਸਿਰਿਆਂ ਨਾਲ ਦੋ ਪਹਾੜੀਆਂ ਅਟਕਾ ਕੇ ਏਥੇ ਲੈ ਆਇਆ ਸੀ। ਬਾਅਦ ਵਿਚ ਇਹੀ ਇਦੁੰਬਨ ਭਗਵਾਨ ਸੁਬ੍ਰਹਮਣਯਮ ਦਾ ਵੱਡਾ ਭਗਤ ਬਣਿਆ। ਉਸ ਦਾ ਮੰਦਰ ਪਲਨੀ ਪਹਾੜੀ ਦੀ ਚੜ੍ਹਾਈ ਦੇ ਅੱਧ ਵਿਚਾਲੇ ਮੌਜੂਦ ਹੈ ਤੇ ਸੁਬ੍ਰਹਮਣਯਮ ਦੇ ਹਰ ਭਗਤ ਪਾਸੋਂ ਸਭ ਤੋਂ ਪਹਿਲਾਂ ਸਤਕਾਰ ਲੈਂਦਾ ਹੈ। ਸੱਚ ਤਾਂ ਇਹ ਹੈ ਕਿ ਇਦੁੰਬਨ ਨੂੰ ਮੱਥਾ ਟੇਕੇ ਬਿਨਾਂ ਭਗਵਾਨ ਸੁਬ੍ਰਹਮਣਯਮ ਦੀ ਪੂਜਾ ਵਿਅਰਥ ਸਮਝੀ ਜਾਂਦੀ ਹੈ। ਯਾਤਰੀ ਜਦੋਂ ਕਾਵੜੀ ਚੁੱਕ ਕੇ ਲਿਜਾਂਦੇ ਹਨ ਤਾਂ ਇਹ

ਇਕ ਤਰ੍ਹਾਂ, ਇਦੁੰਬਨ ਵੱਲੋਂ ਪਹਾੜੀਆਂ ਚੁੱਕੇ ਜਾਣ ਦਾ ਪ੍ਰਤੀਕ ਹੁੰਦਾ ਹੈ।

ਕਾਵੜੀਆਂ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ। ਦੁੱਧ ਤੇ ਗੁਲਾਬ-ਜਲ ਦੀਆਂ ਕਾਵੜੀਆਂ ਸਭ ਤੋਂ ਕੀਮਤੀ ਸਮਝੀਆਂ ਜਾਂਦੀਆਂ ਹਨ। ਪੀਲੇ ਕੱਪੜਿਆਂ ਵਾਲੇ ਯਾਤਰੂ ਜਦੋਂ ਓਥੇ ਪਹੁੰਚਦੇ ਹਨ ਤਾਂ ਉਨ੍ਹਾਂ ਦੇ ਮੋਢਿਆਂ ਉੱਤੇ ਪੰਜਾਲੀ ਵਰਗੀ ਲਕੜੀ ਰੱਖੀ ਜਾਂਦੀ ਹੈ ਤੇ ਉਨ੍ਹਾਂ ਦਿਆਂ ਗਲਾਂ ਵਿਚ ਹਾਰ ਪਾਏ ਜਾਂਦੇ ਹਨ, ਕਿਉਂਕਿ ਉਨ੍ਹਾਂ ਨੇ ਸੁੱਖੀਆਂ ਹੋਈਆਂ ਸੁੱਖਾਂ ਪੂਰੀਆਂ ਕਰਨ ਲਈ ਬੜੇ ਕਸ਼ਟ ਝੱਲੇ ਹੁੰਦੇ ਹਨ। ਉਹ ਗਲੀਆਂ ਵਿਚ ਦੀ ਨੱਚਦੇ ਹੋਏ ਪਹਾੜੀ ਦੇ ਉੱਪਰ ਚੜ੍ਹਦੇ ਹਨ ਤੇ ਢੋਲ ਦੇ ਮੁਗਧ ਕਰ ਦੇਣ ਵਾਲੇ ਸੰਗੀਤ ਅਤੇ ਤੂਤਣੀਆਂ ਤੇ ਛੈਣਿਆਂ ਦੀ ਘਨਘੋਰ ਵਿੱਚੋਂ ਉਹ ਆਪਣਾ ਕਸ਼ਟ ਭੁੱਲ ਜਾਂਦੇ ਹਨ।

ਇਸ ਨਾਚ ਦੀ ਵੰਨਗੀ ਲਾਸ੍ਯ ਵਾਲੀ ਨਹੀਂ, ਤਾਂਡਵ ਵਾਲੀ ਹੈ ਤੇ ਜਦੋਂ ਇਸ ਨੂੰ ਪੂਰੇ ਜੋਸ਼ ਤੇ ਤਿੱਖੇ ਕਦਮਾਂ ਨਾਲ ਕੀਤਾ ਜਾਂਦਾ ਹੈ ਤਾਂ ਵੇਖਣ ਵਾਲਿਆਂ ਉੱਤੇ ਬੜਾ ਓਜਸਵੀ ਪ੍ਰਭਾਵ ਪੈਂਦਾ ਹੈ ਤੇ ਉਨ੍ਹਾਂ ਦਾ ਜੀ ਕਰਨ ਲੱਗ ਪੈਂਦਾ ਹੈ ਕਿ ਉਹ ਵੀ ਇਸ ਨਾਚ ਦੀ ਤਾਲ ਉੱਤੇ ਥਰਕਣਾ ਸ਼ੁਰੂ ਕਰ ਦੇਣ।

ਕਾਵੜੀ ਨਾਚ ਨੱਚਣ ਵਾਲੇ ਕਈ ਭਗਤ, ਭਗਤੀ ਦੇ ਅਥਾਹ ਜੋਸ਼ ਵਿਚ ਆਪਣੇ ਬੁੱਲ੍ਹ ਵਿਗਾੜ ਲੈਂਦੇ ਹਨ। ਹੇਠਲੇ ਬੁੱਲ੍ਹ ਨੂੰ ਪਾੜ ਕੇ ਉਸ ਵਿਚ ਤਾਂਬੇ ਜਾਂ ਪਿੱਤਲ ਦੀ ਮੁੰਦਰੀ ਫਸਾ ਦਿੱਤੀ ਜਾਂਦੀ ਹੈ। ਆਮ ਤੌਰ ਉੱਤੇ ਇਉਂ ਮੋਨ ਧਾਰਨ ਲਈ ਕੀਤਾ ਜਾਂਦਾ ਹੈ। ਨਚਾਰ, ਆਪਣੇ ਹੰਕਾਰ, ਕ੍ਰੋਧ, ਕਾਮ ਤੇ ਹੋਰ ਅਵਗੁਣਾਂ ਨੂੰ ਵੱਸ ਵਿਚ ਕਰਨ ਲਈ ਬੜੀ ਕਰੜੀ ਤਪੱਸਿਆ ਕਰਦੇ ਹਨ। ਨੱਚਣ ਵਾਲੀ ਟੋਲੀ, ਗਾਉਣ ਵਾਲੀ ਟੋਲੀ ਵੱਲੋਂ ਗਾਏ ਜਾਂਦੇ 'ਕਾਵੜਿੱਚਿੰਡੂ' ਦੀ ਤਾਲ ਉੱਤੇ ਨੱਚਦੀ ਹੈ। ਕਿਸੇ ਸਿੱਖਿਆ-ਪ੍ਰਾਪਤ ਗਾਇਕ ਵੱਲੋਂ ਇਨ੍ਹਾਂ ਭਗਤੀ-ਗੀਤਾ ਦਾ ਮਨੋਹਰ ਸੰਗੀਤ ਬੰਨ੍ਹਿਆ ਗਿਆ ਹੁੰਦਾ ਹੈ। ਉਸ ਨੂੰ ਸਾਰੇ ਰਲ ਕੇ ਗਾਉਂਦੇ ਹਨ। ਭਾਵ-ਆਵੇਸ਼ ਵਿਚ ਮੁਗਧ ਨਚਾਰ, ਸੰਗੀਤ ਦੀ ਧੁਨ ਨਾਲ ਮੇਲ੍ਹਦੇ ਰਹਿੰਦੇ ਹਨ। ਕਈ ਵਾਰੀ ਉਹ ਆਪਣੀ ਕਾਵੜੀ ਮੋਢੇ, ਸਿਰ ਜਾਂ ਨੱਕ, ਆਦਿ ਉੱਤੇ ਟਿਕਾ ਕੇ, ਹੱਥਾ ਦੀ ਸਹਾਇਤਾ ਤੋਂ ਬਿਨਾਂ, ਵੱਖ ਵੱਖ ਮੁਦਰਾਵਾਂ ਤੇ ਸ਼ਕਲਾਂ ਬਣਾਉਂਦੇ ਜਾਂਦੇ ਹਨ।

'ਕਾਵੜਿੱਚਿੰਡੂ' ਤਮਿਲ ਪ੍ਰਤਿਭਾ ਦੀ ਇਕ ਵਿਸ਼ੇਸ਼ ਲੋਕ-ਰਚਨਾ ਹੈ। ਹੁਣ ਸਾਹਿੱਤਿਕ ਤੇ ਤਕਨੀਕੀ ਤੌਰ ਉੱਤੇ ਇਸ ਦਾ ਢੇਰ ਸਾਰਾ ਵਿਕਾਸ ਹੋ ਚੁੱਕਾ ਹੈ। ਇਸ ਨੂੰ ਚੋਣਵੇਂ ਸ਼ਬਦਾਂ ਦੀ ਵਰਤੋਂ ਨਾਲ, ਵੱਖ ਵੱਖ ਤਰ੍ਹਾਂ ਦੇ ਛੰਦਾਂ ਤੇ ਧੁਨਾਂ ਰਾਹੀਂ ਪ੍ਰਗਟਾਇਆ ਜਾਂਦਾ ਹੈ। ਸਰਲ ਸ਼ਬਦਾਵਲੀ ਹੋਣ ਕਰ ਕੇ ਉਹ ਸਰੋਤਿਆਂ ਨੂੰ ਕੀਲ ਲੈਂਦਾ ਹੈ ਤੇ ਕਾਵੜੀ ਚੁੱਕਣ ਵਾਲੇ ਭਗਤ ਨੂੰ ਸਰੀਰਿਕ ਕਸ਼ਟ ਤੋਂ ਮੁਕਤੀ ਦਿਵਾ ਦੇਂਦਾ ਹੈ। ਇਸ ਨੂੰ 'ਵਝਿਨਾਦਈ-ਚਿੰਡੂ' ਵੀ ਕਿਹਾ ਜਾਂਦਾ ਹੈ, ਕਿਉਂਕਿ ਯਾਤਰੂ, ਇਸ ਦਾ ਗਾਇਨ ਲੰਮੇ ਸਫ਼ਰਾਂ ਉੱਤੇ ਆਪਣਾ ਅਕੇਵਾਂ ਦੂਰ ਕਰਨ ਲਈ ਕਰਦੇ ਹਨ।

'ਕਾਵੜਿੱਚਿੰਡੂ', ਯਾਤਰਾ ਲਈ ਨਿਕਲੇ ਯਾਤਰੂ ਹੀ ਨਹੀਂ ਗਾਉਂਦੇ, ਮੰਦਰਾਂ ਵਿਚ ਵੀ ਇਸ ਦਾ ਗਾਇਨ ਕਾਫ਼ੀ ਹੁੰਦਾ ਹੈ। ਕਈ ਮੰਦਰਾਂ ਵਿਚ ਇਸ ਨੂੰ, ਨਰਾਤਿਆਂ ਦੇ ਅੰਤਲੇ ਦਿਨ, ਵੱਖ ਵੱਖ ਛੰਦਾਂ ਵਿਚ ਗਾਇਆ ਜਾਂਦਾ ਹੈ। ਤਿਰੂਚੇਂਦੂਰਤੇ ਪਲਨੀ ਵਿਚ 'ਚਿੰਡੂ' ਗੀਤਾਂ ਨੂੰ ਨਾਦਸ੍ਵਰਮ ਨਾਲ ਉਸ ਵੇਲੇ ਗਾਇਆ ਜਾਂਦਾ ਹੈ, ਜਦੋਂ ਜਲੂਸ ਦੀ ਸ਼ਕਲ ਵਿਚ ਦੇਵਤੇ ਲਿਜਾਏ ਜਾਣੇ ਸ਼ੁਰੂ ਹੁੰਦੇ ਹਨ। ਇਨ੍ਹਾਂ ਗੀਤਾਂ ਵਿਚ ਮੁਰੁਗ ਦਾ ਵੱਲੀ ਨਾਲ ਰੋਮਾਂਚਕ ਸੰਬੰਧ

ਬਿਆਨ ਕੀਤਾ ਹੁੰਦਾ ਹੈ ਤੇ ਆਮ ਲੋਕ ਇਸ ਯਥਾਰਥਕ ਚਿਤਰਣ ਨੂੰ ਬੜੇ ਸੁਆਦ ਨਾਲ ਸੁਣਦੇ ਹਨ।

'ਕਾਵੜਿੱਚਿੰਡੂ' ਗੀਤਾਂ ਦੀ ਕੁੱਲ ਗਿਣਤੀ 25 ਹੈ ਤੇ ਇਨ੍ਹਾਂ ਵਿਚ ਸਭ ਤੋਂ ਵੱਧ ਜਾਣੀ ਜਾਂਦੀ ਹੈ ਅੱਨਾਮਲਈ ਰੱਡੀਆਰ ਦੀ ਰਚਨਾ।

**ਕਾਰਗਮ ਨਾਚ**

ਕਾਰਗਮ ਦੀ ਲੋਕ-ਕਲਾ ਦਾ ਜਨਮ ਮਰੀਅੰਮਾ ਦੇ ਮਤ ਦੇ ਆਰੰਭ ਨਾਲ ਹੋਇਆ। ਇਸ ਦੀਆਂ ਦੋ ਵੰਨਗੀਆਂ ਹਨ: ਇਕ ਧਾਰਮਿਕ ਰੰਗ ਦੀ ਤੇ ਦੂਜੀ ਪੇਸ਼ਾਵਰਾਂ ਦੀ।

ਧਾਰਮਿਕ ਵੰਨਗੀ ਨੂੰ 'ਸ਼ਕਤੀ-ਕਾਰਗਮ' ਕਹਿੰਦੇ ਹਨ। ਇਕ ਛੋਟੇ ਜਿਹੇ ਭਾਂਡੇ ਨੂੰ ਪਾਣੀ ਨਾਲ ਭਰ ਕੇ ਉਸ ਦੇ ਉੱਪਰ ਸਾਬਤ ਨਾਰੀਅਲ ਟਿਕਾ ਦਿੱਤਾ ਜਾਂਦਾ ਹੈ। ਫੁੱਲਾਂ ਦੇ ਹਾਰਾਂ ਨਾਲ ਉਸ ਨੂੰ ਸਜਾ ਕੇ ਕਾਰਗਮ ਦੇ ਸਿਰ ਉੱਤੇ ਇਕ ਨਿੰਬੂ ਟਿਕਾ ਦਿੱਤਾ ਜਾਂਦਾ ਹੈ। ਮੰਦਰ ਦਾ ਪੁਜਾਰੀ ਜਾਂ ਉਸ ਦਾ ਕੋਈ ਬੰਦਾ, ਇਸ ਨੂੰ ਬੜੇ ਸ਼ਰਧਾਮਈ ਤੇ ਭਾਵਕ ਢੰਗ ਨਾਲ ਚੁੱਕ ਕੇ ਤੁਰਦਾ ਹੈ। ਇਹ ਉਸ ਦਾ ਪਿਤਾ-ਪੁਰਖੀ ਹੱਕ ਹੁੰਦਾ ਹੈ।

ਪੇਸ਼ਾਵਰਾਂ ਵਾਲੀ ਵੰਨਗੀ ਨੂੰ 'ਅੱਟਕ ਕਾਰਗਮ' ਕਹਿੰਦੇ ਹਨ। ਪੇਸ਼ਾਵਰ ਲੋਕ ਇਸ ਨੂੰ ਲੋੜੀਂਦੇ ਅਭਿਆਸ ਤੇ ਨਿਪੁਣਤਾ ਨਾਲ ਲੋਕਾਂ ਨੂੰ ਖ਼ੁਸ਼ ਕਰਨ ਲਈ ਕਿਤੇ ਵੀ ਕਰ ਸਕਦੇ ਹਨ। ਹਰ ਸਾਲ, ਨਵੀਂ ਦਿੱਲੀ ਵਿਚ ਗਣਤੰਤਰ ਦਿਵਸ ਦੇ ਮੌਕੇ ਉੱਤੇ, ਤਮਿਲਨਾਡੂ ਵੱਲੋਂ ਇਸੇ ਵੰਨਗੀ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ।

'ਅੱਟਕ ਕਾਰਗਮ' ਜਾਂ ਕਿਸੇ ਭਾਂਡੇ ਦਾ ਸਿਰ ਉੱਤੇ ਟਿਕਾਉਣ ਦਾ ਕਾਰਜ ਖ਼ਾਸ ਤਰ੍ਹਾਂ ਦੇ ਸਾਜ਼ਾਂ ਦੇ ਸੰਗੀਤ ਨਾਲ ਚਲਦਾ ਹੈ, ਜਿਨ੍ਹਾਂ ਨੂੰ ਪੰਪੜੀ, ਉਰੁਮੀ, ਤਾਵਿਲ, ਨਾਦਸੁਰਮ ਤੇ ਠੁਮੁੱਕੂ ਕਹਿੰਦੇ ਹਨ। ਇਹ ਸਾਜ਼ ਤਮਿਲ ਸੰਗੀਤ ਦੇ ਅਨਿੱਖੜ ਅੰਗ ਹਨ। ਕਾਰਗਮ ਨਚਾਰ ਤੰਗ ਕੱਪੜੇ ਪਾਉਂਦੇ ਹਨ ਤੇ ਇਉਂ ਲੱਗਦੇ ਹਨ ਜਿਵੇਂ ਲੜਾਈ ਲਈ ਤਿਆਰ ਹੋ ਕੇ ਆਏ ਹੋਣ। ਇਨ੍ਹਾ ਨੂੰ ਵੇਖ ਕੇ ਚਿਲੱਪਦਿਕਾਰਮ ਵਿਚਲੇ ਕੁਡਕ-ਕੂਟੂ ਨਚਾਰ ਚੇਤੇ ਵਿਚ ਉੱਭਰ ਆਉਂਦੇ ਹਨ।

ਕਾਰਗਮ ਸ਼ਬਦ ਦਾ ਮਤਲਬ ਹੈ, ਕੋਈ ਭਾਂਡਾ ਜਾਂ ਕੁੰਭਮ, ਜਿਸ ਵਿਚ ਪਵਿੱਤਰਤਾ ਵਰਤਾਉਣ ਲਈ ਪਵਿੱਤਰ ਜਲ ਭਰਿਆ ਹੁੰਦਾ ਹੈ। ਆਮ ਗੀਤਾਂ ਵੇਲੇ ਇਹ ਫ਼ਰਜ਼ ਕੀਤਾ ਜਾਂਦਾ ਹੈ ਕਿ ਵਰੁਣ ਅਰਥਾਤ ਮੀਂਹ ਦੇ ਦੇਵਤੇ ਦੇ ਸਾਰੇ ਸਾਗਰ ਤੇ ਸੱਤੇ ਪਵਿੱਤਰ ਨਦੀਆਂ ਕਾਰਗਮ ਵਿਚ ਆ ਜੁੜਦੀਆਂ ਹਨ ਤੇ ਇਨ੍ਹਾਂ ਦੀ ਵਾਪਸੀ ਓਦੋਂ ਹੀ ਹੁੰਦੀ ਹੈ, ਜਦੋਂ ਪੂਜਾ ਦੇ ਅੰਤ ਉੱਤੇ ਇਹ ਜਲ ਪੂਜਾ ਕਰਨ ਵਾਲਿਆਂ ਦੇ ਸਿਰਾਂ ਉੱਤੇ ਛਿੜਕਾ ਦਿੱਤਾ ਜਾਂਦਾ ਹੈ।

ਮੁੱਢਲੇ ਤਮਿਲ ਲੋਕ ਖੇਤੀ ਕਰਦੇ ਤੇ ਡੰਗਰ ਪਾਲਦੇ ਸਨ। ਇਸ ਲਈ ਉਨ੍ਹਾਂ ਦੀ ਖ਼ੁਸ਼ਹਾਲੀ ਦਾ ਆਧਾਰ ਪਾਣੀ ਹੁੰਦਾ ਸੀ। ਉਨ੍ਹਾਂ ਵੱਲੋਂ ਮਰੀਅੰਮਨ ਜਾਂ ਮੀਂਹ ਦੇ ਦੇਵਤੇ ਅਤੇ ਗੰਗਈਅੰਮਨ ਤੇ ਕਾਵੇਰੀਅੰਮਨ, ਅਰਥਾਤ ਗੰਗਾ ਤੇ ਕਾਵੇਰੀ ਦੇ ਸਦ-ਵਗਦੇ ਦਰਿਆਵਾਂ ਦੀ ਪੂਜਾ ਸ਼ੁਰੂ ਹੋਣੀ ਬਿਲਕੁਲ ਕੁਦਰਤੀ ਸੀ। ਕਾਰਗਮ ਦੀ ਰੀਤ ਇਨ੍ਹਾਂ ਦੇ ਸਤਿਕਾਰ ਵਜੋਂ ਸ਼ੁਰੂ ਹੋਈ। ਪੁਰਾਣੇ ਸਮੇਂ ਵਿਚ ਤਾਂ ਪਿੰਡ ਦੀਆਂ ਨੱਢੀਆਂ ਇਹ ਰਸਮ ਕਰਦੀਆਂ ਸਨ ਪਰ ਹੁਣ ਤੀਵੀਆਂ ਤੇ ਮਰਦ ਰਲ ਕੇ ਨੱਚਦੇ ਹਨ।

ਤਿਰੂਨੇਲਵੇਲੀ ਜ਼ਿਲੇ ਵਿਚ ਕਾਰਗਮ ਨੂੰ 'ਅੱਮਨ ਕੋਡਾਡੀ' ਵੀ ਕਿਹਾ ਜਾਂਦਾ ਹੈ, ਜਿਸ ਦੇ ਅਰਥ ਹਨ 'ਦੇਵੀਆਂ ਤੋਂ ਆਸ਼ੀਰਵਾਦ ਪ੍ਰਾਪਤ ਕਰਨ ਦਾ ਇਕ ਢੰਗ'।

ਕਾਰਗਮ ਨਚਾਰ ਆਪਣੇ ਪਿੰਡੇ ਉੱਤੇ ਭਸਮ ਮਲਦੇ, ਚੰਦਨ ਦਾ ਲੈਪ ਕਰਦੇ ਤੇ ਉੱਚੀਆਂ ਘੱਗਰੀਆਂ ਪਾਉਂਦੇ ਹਨ। ਸਿਰ ਉੱਤੇ ਚੌਲਾਂ ਦਾ ਭਰਿਆ ਭਾਂਡਾ ਹੁੰਦਾ ਹੈ, ਜਿਸ ਦੇ ਦੁਆਲੇ ਇਕ ਲੰਬੂਤਰਾ ਬਾਂਸ ਦਾ ਬਣਿਆ ਹੋਇਆ ਚੌਖਟਾ ਹੁੰਦਾ ਹੈ, ਜੋ ਫੁੱਲਾਂ ਨਾਲ ਕੱਜਿਆ ਹੁੰਦਾ ਹੈ। ਉਹ ਆਪਣੀ ਯਾਤਰਾ ਦਾ ਆਰੰਭ ਪਿੰਡ ਦੇ ਚੁਰਾਹੇ ਜਾਂ ਕਿਸੇ ਪਵਿੱਤਰ ਥਾਂ ਤੋਂ ਕਰਦੇ ਤੇ ਜਲੂਸ ਦੇ ਨਾਲ ਮੰਦਰ ਵੱਲ ਜਾਂਦੇ ਹਨ। ਬੜੇ ਤਿੱਖੇ ਕਦਮਾਂ ਨਾਲ ਨੱਚਦਿਆਂ ਇਕ ਤਲਵਾਰ ਜਾਂ ਲਾਠੀ ਘੁਮਾਉਂਦਾ ਹੈ ਤੇ ਉਸ ਦੇ ਨਾਲ ਦੇ ਦੋ ਸਾਥੀਆਂ ਵਿੱਚੋਂ ਇਕ ਢੋਲ ਉੱਤੇ ਡੱਗੇ ਮਾਰਦਾ ਤੇ ਦੂਜਾ ਇਕ ਲੰਮੀ ਤੂਤਣੀ ਵਜਾਉਂਦਾ ਹੈ। ਹੌਲੀ ਹੌਲੀ ਨਾਚ ਏਨਾ ਤਿੱਖਾ ਹੋ ਜਾਂਦਾ ਹੈ ਕਿ ਨਚਾਰ, ਉਸ ਦੇ ਜੋਸ਼ ਵਿਚ ਆਪਣੇ ਆਪ ਨੂੰ ਪੂਰੀ ਤਰ੍ਹਾਂ ਭੁੱਲ ਜਾਂਦੇ ਹਨ। ਉਹ ਬਥੇਰੇ ਨੱਚਦੇ-ਟੱਪਦੇ ਤੇ ਛਾਲਾਂ ਮਾਰਦੇ ਹਨ ਪਰ ਸਿਰ ਉੱਤੇ ਟਿਕੇ ਭਾਂਡੇ ਨੂੰ, ਹੱਥਾਂ ਨਾਲ ਛੇੜੇ ਬਿਨਾਂ, ਸਾਵਾਂ ਰੱਖਣ ਵਿਚ ਸਫਲ ਹੁੰਦੇ ਹਨ। ਲੋਕ ਇਹ ਸਮਝਦੇ ਹਨ ਕਿ ਨਚਾਰ ਦੇ ਸਰੀਰ ਵਿਚ ਦੇਵਤੇ ਦੀ ਆਤਮਾ ਪ੍ਰਵੇਸ਼ ਕਰ ਚੁੱਕੀ ਹੈ, ਇਸੇ ਲਈ ਉਹ ਇਹ ਕਰਤਬ ਕਰ ਸਕਦਾ ਹੈ। ਨੱਯੰਦੀ ਮੇਲਮ, ਜਿਸ ਦਾ ਜ਼ਿਕਰ ਪਹਿਲਾਂ ਹੋ ਚੁੱਕਾ ਹੈ, ਇਸ ਨਾਚ ਦੇ ਪਿਛੋਕੜੀ ਸੰਗੀਤ ਲਈ ਜ਼ਿੰਮੇਵਾਰ ਹੁੰਦੇ ਹਨ।

ਇਹ ਨਾਚ ਬੜਾ ਪ੍ਰਾਚੀਨ ਲੱਗਦਾ ਹੈ। ਇਕ ਪਰਵਰਤੀ ਉਪਨਿਸ਼ਦ ਵਿਚ ਇਕ ਸਲੋਕ ਆਉਂਦਾ ਹੈ "ਜਿਵੇਂ ਨ੍ਰਿਤਕਾਰ ਸੰਗੀਤ ਦੀ ਗੁੰਝਲਦਾਰ ਲੈਅ ਉੱਤੇ ਪੂਰਾ ਉਤਰਨ ਲਈ ਆਪਣਾ ਧਿਆਨ ਸਿਰ ਉੱਤੇ ਟਿਕੇ ਘੜੇ ਵਿਚ ਰੱਖਦਾ ਹੈ ਤੇ ਉਸ ਨੂੰ ਹਿੱਲਣ ਜਾਂ ਡਿੱਗਣ ਨਹੀਂ ਦੇਂਦਾ, ਉਸੇ ਤਰ੍ਹਾਂ ਜੀਵਨ ਦੀਆਂ ਸਾਰੀਆਂ ਸਰਗਰਮੀਆਂ ਵਿਚ ਵਿਚਰਦਿਆਂ ਹੋਇਆਂ ਵੀ, ਮਨੁੱਖ ਨੂੰ ਆਪਣਾ ਮਨ ਸਹਿਜ ਅਵਸਥਾ ਵਿਚ ਰੱਖਣਾ ਚਾਹੀਦਾ ਹੈ।"

## ਪੁਰ ਪੱਟੂ

ਪੁਰ ਪੱਟੂ ਜਾਂ ਕਬੂਤਰ-ਗੀਤ, ਤਮਿਲਨਾਡੂ ਵਿਚ ਯਾਰ੍ਹਵੀਂ ਸਦੀ ਤੋਂ ਗਾਏ ਜਾਂਦੇ ਹਨ। ਇਨ੍ਹਾਂ ਦਾ ਮਨਭਾਉਂਦਾ ਵਿਸ਼ਾ ਪ੍ਰੇਮ ਹੈ। ਇਕ ਬਿਰਹੋਂ-ਕੁੱਠੀ ਸੁੰਦਰੀ ਜਾਨਵਰਾਂ ਤੇ ਪੰਛੀਆਂ ਅਤੇ ਜਲ ਜਾਂ ਹਵਾ ਵਰਗੀਆਂ ਵਸਤੂਆਂ ਨੂੰ ਸੰਬੋਧਨ ਕਰ ਕੇ ਤਰਲਾ ਕਰਦੀ ਹੈ ਕਿ ਤੁਸੀਂ ਮੇਰੇ ਪ੍ਰੇਮੀ ਨੂੰ ਮੇਰੀ ਪ੍ਰੀਤ-ਵਿਛੁੰਨੀ ਦਸ਼ਾ ਦੀ ਸੂਚਨਾ ਦਿਓ।

## ਪੁਰਵੀ ਅਟਮ

'ਪੁਰਵੀ ਅਟਮ' ਦਾ ਦੂਜਾ ਨਾਂ 'ਪੋਈਕੱਲ ਕੁਤੀਰਈ' ਹੈ। ਇਹ ਬਣੌਟੀ ਘੋੜਿਆਂ ਦਾ ਨਾਚ ਹੁੰਦਾ ਹੈ। ਚੋਲ ਰਾਜਿਆਂ ਦੇ ਮੁੱਢਲੇ ਸਮੇਂ ਵਿਚ ਇਸ ਦਾ ਜਨਮ ਹੋਇਆ ਪ੍ਰਤੀਤ ਹੁੰਦਾ ਹੈ। ਇਹ ਚਿਲੱਪਦਿਕਾਰਕਮ ਵਿਚ, ਜਿਸ ਨੂੰ ਮਰੱਕਲ ਅਟਮ ਕਰ ਕੇ ਲਿਖਿਆ ਮਿਲਦਾ ਹੈ ਅਰਥਾਤ ਲੱਕੜੀਆਂ ਦੀਆਂ ਲੱਤਾਂ ਵਾਲਾ ਨਾਚ, 'ਪੁਰਵੀ ਅਟਮ' ਉਸੇ ਤੋਂ ਨਿਕਲਿਆ ਲੱਗਦਾ ਹੈ। ਮਰਾਠੇ ਰਾਜਿਆਂ ਨੇ ਇਸ ਦੇ ਵਿਕਾਸ ਵਿਚ ਬਹੁਤ ਹਿੱਸਾ ਪਾਇਆ। ਤੰਜਾਉਰ ਵਿਚ ਇਸ ਦੇ ਕਲਾਕਾਰ ਬਹੁਤ ਮਿਲਦੇ ਹਨ। ਹੁਣ ਇਸ ਵਿਚ ਨਵੀਂ ਜਾਨ ਫੂਕ ਦਿੱਤੀ ਗਈ

ਹੈ ਤੇ ਇਸ ਨੂੰ ਸੋਧ-ਸਵਾਰ ਕੇ ਆਧੁਨਿਕ ਰੂਪ ਦੇ ਦਿੱਤਾ ਗਿਆ ਹੈ। ਇਸ ਦੇ ਕਲਾਕਾਰ ਸਰਲ ਲੋਕ-ਸ਼ੈਲੀ ਦੇ ਨਾਲ-ਨਾਲ, ਕਦੀ-ਕਦੀ, ਭਰਤ ਨਾਟਿਅਮ ਤੇ ਕੱਥਕ ਸ਼ੈਲੀਆਂ ਦੀ ਵਰਤੋਂ ਵੀ ਕਰ ਲੈਂਦੇ ਹਨ।

ਬਣੌਟੀ ਘੋੜਾ, ਸਣ, ਗੱਤੇ, ਕਾਗ਼ਜ਼ ਤੇ ਸ਼ੀਸ਼ੇ ਦਾ ਬਣਾਇਆ ਜਾਂਦਾ ਹੈ ਤੇ ਸੰਨ 1971 ਦੀਆਂ ਦਰਾਂ ਅਨੁਸਾਰ, ਇਕ ਘੋੜੇ ਉੱਤੇ ਕੋਈ ਛੇ ਹਜ਼ਾਰ ਰੁਪੈ ਖ਼ਰਚ ਆਉਂਦੇ ਹਨ। ਇਸ ਨਾਚ ਵਿਚ ਆਦਮੀ ਤੇ ਤੀਵੀਆਂ ਰਲ ਕੇ ਹਿੱਸਾ ਲੈਂਦੀਆਂ ਹਨ।

ਭਰਪੂਰ ਸਜਾਵਟ ਵਾਲਾ ਗੱਤੇ ਦਾ ਘੋੜਾ ਲੋਕਾਂ ਦਾ ਬਹੁਤ ਧਿਆਨ ਖਿੱਚਦਾ ਹੈ। ਨਚਾਰ ਇਸ ਨੂੰ ਆਪਣੀ ਪੁਸ਼ਾਕ ਵਜੋਂ ਵਰਤਦਾ ਹੈ। ਇਸ ਵਿਚ ਬਣੀਆਂ ਵਿਰਲਾਂ ਰਾਹੀਂ ਨਚਾਰ ਇਸ ਦੇ ਅੰਦਰ ਵੜ ਜਾਂਦਾ ਹੈ ਤੇ ਅਜਿਹੀਆਂ ਹਰਕਤਾਂ ਕਰਦਾ ਹੈ ਜਿਵੇਂ ਘੋੜੇ ਉੱਤੇ ਚੜ੍ਹਿਆ ਹੋਇਆ ਹੋਵੇ। ਨੱਚਣ ਵਾਲੇ ਦੇ ਪੈਰਾਂ ਨਾਲ ਲਕੜੀ ਦੀਆਂ ਵਿਸਾਖੀਆਂ ਬੰਨ੍ਹ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਦੀ ਕਾਮਯਾਬ ਵਰਤੋਂ ਦੇ ਪਿੱਛੇ ਕਈ ਕਈ ਮਹੀਨਿਆਂ ਦਾ ਅਭਿਆਸ ਹੁੰਦਾ ਹੈ। ਇਨ੍ਹਾਂ ਵਿਸਾਖੀਆਂ ਨੂੰ ਸੱਪਾਂ ਤੇ ਠੂਹਿਆਂ ਤੋਂ ਬਚਣ ਲਈ ਵਰਤਿਆ ਜਾਂਦਾ ਹੋਵੇਗਾ।

ਆਮ ਤੌਰ ਉੱਤੇ ਇਹ ਨਾਚ ਨੱਚਣ ਵਾਲੀ ਇਕ ਜੋੜੀ ਹੁੰਦੀ ਹੈ, ਜਿਸ ਵਿਚ ਆਦਮੀ ਵਲੋਂ ਰਾਜੇ ਦੀ ਤੇ ਤੀਵੀਂ ਵਲੋਂ ਰਾਣੀ ਦੀ ਨਕਲ ਲਾਹੀ ਜਾਂਦੀ ਹੈ। ਕਦੀ-ਕਦੀ ਉਹ ਕਲਾਬਾਜ਼ੀਆਂ ਲਾਉਣ ਲੱਗ ਪੈਂਦੇ ਹਨ ਇਸ ਤਰ੍ਹਾਂ ਇਹ ਆਮ ਲੋਕਾਂ ਵਿਚ ਕਈ-ਕਈ ਘੰਟੇ ਆਪਣੀ ਕਲਾ ਵਿਖਾ ਲੈਂਦੇ ਹਨ।

ਗਣਤੰਤਰ ਦਿਵਸ ਦੇ ਨਵੀਂ ਦਿੱਲੀ ਵਿਚ ਹੋਣ ਵਾਲੇ ਉਤਸਵ ਉੱਤੇ ਇਹ ਬਣੌਟੀ ਘੋੜੇ ਵਾਲਾ ਨਾਚ ਵੱਡੀ ਖਿੱਚ ਵਾਲਾ ਤਮਾਸ਼ਾ ਹੁੰਦਾ ਹੈ ਤੇ ਉਸ ਵਿਚ ਭਾਗ ਲੈਣ ਲਈ ਹਰ ਸਾਲ ਤਮਿਲਨਾਡੂ ਵੱਲੋਂ ਇਸ ਦੇ ਪ੍ਰਬੀਨ ਕਲਾਕਾਰ ਭੇਜੇ ਜਾਂਦੇ ਹਨ।

### ਬੋਮੱਲੱਟਮ ਜਾਂ ਪਵਈਕੂੱਤੂ

ਇਹ ਇਕ ਕਠਪੁਤਲੀਆਂ ਦਾ ਨਾਚ ਹੈ ਤੇ ਇਸ ਨੂੰ ਧਾਰਮਿਕ ਕਥਾਵਾਂ ਦੇ ਪ੍ਰਚਾਰ ਲਈ ਵਰਤਿਆ ਜਾਂਦਾ ਹੈ। ਤਿਰੂੱਕੁਰਲ ਵਿਚ ਇਸ ਨੂੰ 'ਮਰੱਪਵਈ' ਕਿਹਾ ਗਿਆ ਹੈ। ਹੌਲੀ ਹੌਲੀ ਇਸ ਵਿਚ ਤੇਲੁਗੂ ਲੋਕ-ਨਾਟਕ ਦੇ ਕੁੱਝ ਲੱਛਣ ਸ਼ਾਮਿਲ ਹੁੰਦੇ ਗਏ ਹਨ। ਪਿੰਡਾਂ ਦੇ ਸਰਲ ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਤਮਾਸ਼ੇ ਨੂੰ ਆਪਣੇ ਪਿੰਡ ਵਿਚ ਕਰਾਉਣ ਨਾਲ ਪੁੰਨ ਹੁੰਦਾ ਹੈ, ਬਦਰੂਹਾਂ ਦੂਰ ਹੋ ਜਾਂਦੀਆਂ ਹਨ, ਵਬਾਵਾਂ ਨਹੀਂ ਫੈਲਦੀਆਂ ਤੇ ਖ਼ੁਸ਼ਹਾਲੀ ਵਰਤਦੀ ਹੈ। ਇਨ੍ਹਾਂ ਦੀਆਂ ਕਹਾਣੀਆਂ ਰਾਮਾਇਣ, ਮਹਾਭਾਰਤ ਤੇ ਭਾਗਵਤ ਵਿੱਚੋਂ ਲਈਆਂ ਹੁੰਦੀਆਂ ਹਨ।

ਇਹ ਤਮਾਸ਼ਾ ਲੋਹੇ ਦੇ ਸਰੀਆਂ ਤੇ ਉਂਗਲਾਂ ਨਾਲ ਬੰਨ੍ਹੇ ਧਾਗਿਆਂ ਨਾਲ ਕੀਤਾ ਜਾਂਦਾ ਹੈ। ਇਹ ਸਰੀਏ ਉੱਪਰੋਂ ਲਟਕਾਏ ਹੁੰਦੇ ਹਨ। ਮੰਚ ਇਸ ਤਰ੍ਹਾਂ ਤਿਆਰ ਕੀਤਾ ਜਾਂਦਾ ਹੈ ਕਿ ਦਰਸ਼ਕਾਂ ਨੂੰ ਸਿਰਫ਼ ਕਠਪੁਤਲੀਆਂ ਹੀ ਦਿੱਸਦੀਆਂ ਹਨ। ਸਾਹਮਣੇ ਪਾਸੇ ਕੋਈ ਚਾਰ ਮੀਟਰ ਉੱਚਾ ਝਰੋਖਾ ਰੱਖਿਆ ਹੁੰਦਾ ਹੈ। ਕਠਪੁਤਲੀਆਂ ਦੀ ਹਿਲ-ਜੁਲ ਨੂੰ ਬੜੇ ਤਜਰਬੇਕਾਰ ਤੇ ਹੁਨਰਮੰਦ ਕਲਾਕਾਰ ਸਾਂਭਦੇ ਹਨ ਪਰ ਆਪ ਦਰਸ਼ਕਾਂ ਦੇ ਸਾਹਮਣੇ ਨਹੀਂ ਆਉਂਦੇ। ਕਠਪੁਤਲੀਆਂ ਕਾਲੇ ਧਾਗੇ ਨਾਲ, ਜੋ ਦਿੱਸਦਾ ਨਹੀਂ, ਕਲਾਕਾਰਾਂ ਦੀਆਂ ਉਂਗਲਾਂ ਨਾਲ

ਬੱਝੀਆਂ ਹੁੰਦੀਆਂ ਹਨ।

ਆਮ ਤੌਰ ਉੱਤੇ, ਤਮਾਸ਼ਾ ਰਾਤ ਦੇ ਦਸ ਵਜੇ ਸ਼ੁਰੂ ਹੁੰਦਾ ਹੈ ਤੇ ਅਗਲੇ ਦਿਨ ਸਵੇਰੇ ਚਾਰ ਵਜੇ ਤਕ ਜਾਰੀ ਰਹਿੰਦਾ ਹੈ। ਇਹ ਕੋਈ ਹਫ਼ਤਾ ਜਾਂ ਦਸ ਦਿਨ ਲਗਾਤਾਰ ਚੱਲਦਾ ਹੈ। ਮੰਚ ਦੇ ਦੋਵੇਂ ਪਾਸੇ ਅਰਿੰਡ ਦੇ ਤੇਲ ਨਾਲ ਭਰੇ ਹੋਏ ਵੱਡੇ-ਵੱਡੇ ਦੀਵੇ ਰੱਖੇ ਹੁੰਦੇ ਹਨ। ਕੋਈ ਤਿੰਨ ਮੀਟਰ ਬਰ ਦਾ ਕਾਲਾ ਕੱਪੜਾ ਪਰਦੇ ਵਜੋਂ ਲਟਕਾਇਆ ਜਾਂਦਾ ਹੈ। ਕਠਪੁਤਲੀਆਂ ਇਸ ਪਰਦੇ ਦੇ ਸਾਹਮਣੇ ਨੱਚਦੀਆਂ ਹਨ।

ਜਦੋਂ ਚੰਦਰਾਮਤੀ ਤੇ ਹੋਰ ਕਠਪੁਤਲੀਆਂ ਨੱਚਣ ਲਈ ਪਰਦੇ ਸਾਹਮਣੇ ਆਉਂਦੀਆਂ ਹਨ ਤਾਂ ਪਰਦੇ ਦੇ ਪਿੱਛੇ ਬੈਠੇ ਕਲਾਕਾਰਾਂ ਨੂੰ ਆਪ ਵੀ ਸਰੀਰ ਦੀਆਂ ਨੱਚਣ ਵਾਲੀਆਂ ਸਾਰੀਆਂ ਮੁਦਰਾਵਾਂ ਕਰਨੀਆਂ ਪੈਂਦੀਆਂ ਹਨ। ਉਨ੍ਹਾਂ ਦੇ ਹੱਥਾਂ ਤੇ ਲੱਤਾਂ ਨੂੰ ਦੱਬ ਕੇ ਕੰਮ ਕਰਨਾ ਪੈਂਦਾ ਹੈ। ਜਿਹੜੇ ਦ੍ਰਿਸ਼ਾਂ ਵਿਚ ਚੰਦਰਾਮਤੀ ਆਪਣੇ ਗਲ ਦੇ ਹਾਰਾਂ ਨੂੰ ਤੋੜ-ਤੋੜ ਸੁੱਟਦੀ ਹੈ ਤੇ ਸ਼ਮਸ਼ਾਨ-ਭੂਮੀ ਵਿਚ ਵੈਣ ਪਾਉਂਦੀ ਹੈ, ਉਹ ਲੋਕਾਂ ਨੂੰ ਬਹੁਤ ਭਾਉਂਦੇ ਹਨ।

ਕਿਹਾ ਜਾਂਦਾ ਹੈ ਕਿ ਪੁਤਲੀਆਂ ਦਾ ਨਾਚ ਉਨ੍ਹਾਂ ਯਾਰ੍ਹਾਂ ਨਾਚਾਂ ਵਿੱਚੋਂ ਇਕ ਦੀ ਨਕਲ ਹੈ, ਜੋ ਪੈਸੇ ਦੀ ਦੇਵੀ ਲਕਸ਼ਮੀ ਨੇ ਅਸੁਰਾਂ ਨੂੰ ਮੋਹਿਤ ਕਰ ਕੇ ਨਾਸ ਕਰਨ ਲਈ ਵਰਤੇ ਸਨ। ਇਸ ਕਲਾ ਨੂੰ ਜੀਵਨ ਵਿਚ ਬੜੇ ਉੱਚੇ ਆਦਰਸ਼ਾਂ ਦੇ ਸੰਚਾਰ ਲਈ ਵਰਤਿਆ ਗਿਆ ਹੈ। ਮਸਲਨ, ਰਾਜਾ ਹਰੀਸ਼ ਚੰਦਰ ਦੀ ਕਥਾ ਇਹ ਦ੍ਰਿੜ੍ਹ ਕਰਾਉਂਦੀ ਹੈ ਕਿ ਬੰਦੇ ਨੂੰ ਸੱਚ ਦਾ ਪੱਲਾ ਨਹੀਂ ਛੱਡਣਾ ਚਾਹੀਦਾ ਤੇ ਦਿੱਤੇ ਹੋਏ ਬਚਨ ਪਾਲਣੇ ਚਾਹੀਦੇ ਹਨ, ਭਾਵੇਂ ਕਿੰਨੀਆਂ ਔਖਿਆਈਆਂ ਤੇ ਮੁਸੀਬਤਾਂ ਦਾ ਸਾਹਮਣਾ ਕਿਉਂ ਨਾ ਕਰਨਾ ਪਵੇ।

## ਚਮੜੇ ਦੀ ਪੁਤਲੀ ਦਾ ਨਾਚ

ਕਦੀ-ਕਦੀ ਮਹਾਰਾਸ਼ਟਰ ਤੋਂ ਤਮਿਲਨਾਡੂ ਵਿਚ ਪਹੁੰਚੀ ਚਮੜੇ ਦੀ ਪੁਤਲੀ ਦਾ ਨਾਚ ਵੀ ਵਿਖਾਇਆ ਜਾਂਦਾ ਹੈ। ਇਹ ਪੁਤਲੀਆਂ, ਜਿਨ੍ਹਾਂ ਵਿੱਚੋਂ ਕਈ ਬੰਦੇ ਦੇ ਆਕਾਰ ਦੀਆਂ ਹੁੰਦੀਆਂ ਹਨ, ਬੱਕਰੀ ਦੇ ਪਤਲੇ ਚੰਮ ਦੀਆਂ ਬਣੀਆਂ ਹੁੰਦੀਆਂ ਹਨ। ਇਸ ਚਮੜੇ ਨੂੰ ਪਾਰਦਰਸ਼ੀ ਬਣਾਉਣ ਲਈ ਇਸ ਉੱਤੇ ਬੜੀ ਮਿਹਨਤ ਕੀਤੀ ਜਾਂਦੀ ਹੈ। ਇਸ ਨੂੰ ਖ਼ਾਸ ਤਰਕੀਬ ਨਾਲ ਕਮਾਇਆ ਜਾਂਦਾ ਹੈ ਤੇ ਕੱਟ ਕੇ ਇਸ ਤਰ੍ਹਾਂ ਸੀਤਾ ਜਾਂਦਾ ਹੈ ਕਿ ਪਹਿਨ ਕੇ ਸਾਰੇ ਵੱਖ-ਵੱਖ ਅੰਗ, ਚੰਗੀ ਤਰ੍ਹਾਂ ਹਿਲਾਏ ਜਾ ਸਕਣ। ਇਨ੍ਹਾਂ ਉੱਤੇ ਖ਼ੁਸ਼ਕ ਤੇ ਗਾੜ੍ਹੇ ਰੰਗ ਵਰਤ ਕੇ ਇਨ੍ਹਾਂ ਨੂੰ ਆਦਮੀਆਂ-ਔਰਤਾਂ, ਦੇਵੀਆਂ-ਦੇਵਤਿਆਂ, ਰਾਕਸ਼ਾਂ ਤੇ ਜਾਨਵਰਾਂ ਦਾ ਰੂਪ ਦੇ ਦਿੱਤਾ ਜਾਂਦਾ ਹੈ। ਇਨ੍ਹਾਂ ਨੂੰ ਹੇਠਲੇ ਪਾਸਿਓਂ ਹਿਲਾਇਆ-ਜੁਲਾਇਆ ਜਾਂਦਾ ਹੈ ਤੇ ਬੜੇ ਪ੍ਰਬੀਨ ਢੰਗ ਨਾਲ ਇਨ੍ਹਾਂ ਦੀਆਂ ਹਰਕਤਾਂ, ਮੁਦਰਾਵਾਂ ਤੇ ਨਾਚਾਂ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ।

## ਕੁਰਵੰਜੀ

ਕੁਰਵੰਜੀ, ਤਮਿਲ ਲੋਕਾਂ ਦਾ ਵਿਸ਼ੇਸ਼ ਨਾਚ-ਨਾਟਕ ਹੈ। ਇਹ ਸ਼ਾਸਤਰੀ ਤੇ ਲੋਕ-ਕਲਾ ਦੇ ਵਿਚਕਾਰ ਦਾ, ਦੋਹਾਂ ਉੱਤੇ ਸੰਤੁਲਿਤ ਬਲ ਦੇਣ ਵਾਲਾ ਮਨ-ਪਰਚਾਵਾ ਹੈ।

ਤਮਿਲ ਵਿਚ ਸੈਂਕੜੇ ਕੁਰਵੰਜੀਆਂ ਮੌਜੂਦ ਹਨ। ਪਿਛਲੇ ਕੁੱਝ ਸਾਲਾਂ ਵਿਚ ਇਨ੍ਹਾਂ ਵਿੱਚੋਂ ਕੁੱਝ ਨੂੰ ਛਾਪੇ ਦਾ ਰੂਪ ਦਿੱਤਾ ਜਾ ਚੁੱਕਾ ਹੈ। ਕੁੱਝ ਹੋਰ ਅਜੇ ਤਕ ਵੀ ਅਣਛਪੀਆਂ

ਹਨ। ਘੱਟੋ-ਘਟ ਇਕ ਦੇ ਗੀਤ ਸੁਰ-ਲਿਪੀ ਵਿਚ ਛਪ ਚੁੱਕੇ ਹਨ। ਕੁੱਝ ਵਿਦਵਾਨ ਖੋਜੀਆਂ ਨੇ ਕੁੱਝ ਕੁਰਵੰਜੀਆਂ ਦਾ ਪੁਨਰ-ਸਿਰਜਨ ਕੀਤਾ ਹੈ ਤੇ ਇਨ੍ਹਾਂ ਨੂੰ ਮਦਰਾਸ ਸ਼ਹਿਰ ਵਿਚ ਖੇਡਿਆ ਵੀ ਗਿਆ ਹੈ। ਕੁਰਵੰਜੀਆਂ ਨੂੰ ਲੋਕਪ੍ਰੀਅ ਬਣਾਉਣ ਵਿਚ ਸ੍ਰੀਮਤੀ ਰੁਕਮਣੀ ਦੇਵੀ ਤੇ ਕਲਾਕਸ਼ੇਤ੍ਰ ਤੇ ਤਮਿਲ ਈਸਾਈ ਸੰਘਮ ਨੇ ਬੜਾ ਸ਼ਾਨਦਾਰ ਹਿੱਸਾ ਪਾਇਆ ਹੈ। ਇਥੇ ਇਹ ਦੱਸਣ ਦੀ ਲੋੜ ਹੈ ਕਿ ਇਸ ਕਲਾ ਦਾ ਸਭ ਤੋਂ ਪਹਿਲਾ ਸਰਪ੍ਰਸਤ ਚੋਲ ਰਾਜਾ, ਰਾਜਰਾਜਾ ਸੀ। ਉਸ ਨੇ ਤੰਜਾਉਰ ਦੇ ਵੱਡੇ ਮੰਦਰ ਵਿਚ ਸਾਲਾਨਾ ਕੁਰਵੰਜੀਆਂ ਵਿਖਾਉਣ ਦੇ ਮੇਲੇ ਲਈ ਇਕ ਬੜਾ ਵੱਡਾ ਥੜ੍ਹਾ ਬਣਵਾਇਆ ਸੀ, ਜਿਸ ਨੂੰ 'ਕੁਰਵੰਜੀ ਮੇਡਈ' ਕਹਿੰਦੇ ਹਨ।

ਹਰ ਕੁਰਵੰਜੀ ਵਿਚ ਨੱਚਣ ਗਾਉਣ ਵਾਲੀ ਕੁੜੀ ਸਥਾਨਕ ਦੇਵਤੇ ਜਾਂ ਰਾਜੇ ਨਾਲ ਪ੍ਰੇਮ ਕਰ ਲੈਂਦੀ ਹੈ। ਉਹ ਪ੍ਰੇਮ ਦੇ ਦੇਵਤੇ ਨੂੰ ਆਪਣੀ ਮੁਰਾਦ ਦੇ ਪੁਗਾਉਣ ਲਈ ਬੇਨਤੀ ਕਰਦੀ ਤੇ ਸ਼ਾਹੀ ਜਲੂਸ, ਰਾਜ ਦੀ ਕੁਦਰਤੀ ਖ਼ੁਸ਼ਹਾਲੀ ਤੇ ਜ਼ਰਖ਼ੇਜ਼ੀ ਆਦਿ ਦਾ ਜ਼ਿਕਰ ਕਰਦੀ ਹੈ। ਕੁਰਵੰਜੀ ਦਾ ਇਕ ਲੱਛਣ ਹੱਥ-ਰੇਖਾ ਰਾਹੀਂ ਭਵਿੱਖ ਬਾਰੇ ਜਾਣਕਾਰੀ ਦੇਣਾ ਹੈ। ਇਸ ਕਲਾ ਵਿਚ, ਟੱਪਰੀਵਾਸ ਇਸਤਰੀਆਂ ਤੋਂ ਛੁੱਟ, ਗਾਉਣ ਤੇ ਵਜਾਉਣ ਵਾਲੇ ਕਲਾਕਾਰਾਂ ਦੀ ਵੀ ਬੜੀ ਖਿੱਚ ਹੁੰਦੀ ਹੈ। ਨਾਇਕਾ ਆਪਣੀ ਦਾਸੀ ਦੀ ਮਿੰਨਤ ਕਰਦੀ ਹੈ ਕਿ ਉਹ ਇਸ ਦੇ ਪ੍ਰੇਮੀ ਨੂੰ ਲਿਆ ਕੇ ਉਸ ਦੀ ਤੜਪ ਦੂਰ ਕਰੇ।

ਕੁੱਝ ਦਹਾਕੇ ਪਹਿਲਾਂ ਕੁਰਵੰਜੀਆਂ ਮੰਦਰਾਂ ਵਿਚ ਬਾਕਾਇਦਗੀ ਨਾਲ ਹੁੰਦੀਆਂ ਸਨ ਤੇ ਕਲਾਕਾਰ ਸਦਾ ਤਿਆਰ-ਬਰ-ਤਿਆਰ ਰਿਹਾ ਕਰਦੇ ਸਨ। ਜਦੋਂ ਕਾਨੂੰਨ ਪਾਸ ਹੋਇਆ ਕਿ ਮੰਦਰਾਂ ਵਿਚ ਦੇਵਦਾਸੀਆਂ ਨ੍ਰਿਤ ਨਹੀਂ ਕਰ ਸਕਦੀਆਂ, ਓਦੋਂ ਤੋਂ ਕੁਰਵੰਜੀਆਂ ਦਾ ਮੰਦਰਾਂ ਵਿਚ ਕੀਤਾ ਜਾਣਾ ਬੰਦ ਹੋ ਗਿਆ ਹੈ। ਤਮਿਲ ਸੰਸਕ੍ਰਿਤੀ ਵਿਚ ਨਵੀਂ ਜਾਗ੍ਰਤੀ ਆਉਣ ਤੋਂ ਬਾਅਦ ਕੁਰਵੰਜੀਆਂ ਦੀ ਖੋਜ ਸ਼ੁਰੂ ਹੋਈ। ਇਹ ਖੋਜ ਦਾ ਬੜਾ ਵਧੀਆ ਵਿਸ਼ਾ ਹੈ। ਕੁਰੱਟੀਆਂ ਦੀਆਂ ਪੇਂਡੂ ਧੁਨਾਂ, ਜਿਨ੍ਹਾਂ ਵਿਚ ਇਸ ਦੇ ਪਠਾਰੀ ਇਲਾਕੇ ਦੀ ਵਡਿਆਈ ਤੇ ਖ਼ੁਸ਼ਹਾਲੀ ਬਾਰੇ ਗਾਇਆ ਜਾਂਦਾ ਹੈ, ਆਪਣੀ ਸਾਦਗੀ ਕਰਕੇ ਧਿਆਨਜੋਗ ਹਨ। 'ਤਿਰੁੱਕੁਤ੍ਰਾਲ ਕੁਰਵੰਜੀ' ਦਾ ਸੰਗੀਤਕ ਮੁੱਲ ਬਹੁਤ ਹੈ। 'ਅਝਾਗਰ ਕੁਰਵੰਜੀ' ਤੇ 'ਤਿਰੂਮਲਈ ਅੰਦਾਵਰ ਕੁਰਵੰਜੀ' ਵਿਚ ਸੰਗੀਤ ਤੇ ਸਾਹਿੱਤ ਦਾ ਬੜਾ ਅੱਛਾ ਸੁਮੇਲ ਹੈ। ਕੁਰਵੰਜੀਆਂ ਦੇ ਪਾਠ ਤਾਂ ਭਾਵੇਂ ਬਚ ਰਹੇ ਹਨ ਪਰ ਹਰ ਕੁਰਵੰਜੀ ਦੇ ਸੰਗੀਤ ਦੀਆਂ ਧੁਨਾਂ ਤੇ ਨਾਚ ਦੀਆਂ ਮੁਦਰਾਵਾਂ ਸੁਰੱਖਿਅਤ ਨਹੀਂ ਰਹਿ ਸਕੀਆਂ।

'ਤਿਰੂਕ ਕੁਤ੍ਰਾਲਕ ਕੁਰਵੰਜੀ' ਵਿਚ ਇਕ ਪਹਾੜਨ ਕੁੜੀ ਨੂੰ ਇਕ ਧਨਾਢ ਪਰਿਵਾਰ ਦੀ ਕੁਆਰੀ ਮੁਟਿਆਰ ਦਾ ਹੱਥ ਵੇਖਣ ਲਈ ਬੁਲਾਇਆ ਜਾਂਦਾ ਹੈ। ਮੁਟਿਆਰ ਸਥਾਨਕ ਦੇਵਤੇ ਦੇ ਇਸ਼ਕ ਵਿਚ ਮਤਵਾਲੀ ਹੋਈ ਹੁੰਦੀ ਹੈ। ਜਦੋਂ ਪਹਾੜਨ ਆਪਣੇ ਘਰ ਵਾਪਸ ਪਹੁੰਚਦੀ ਹੈ ਤਾਂ ਤੁਹਫ਼ਿਆਂ ਨਾਲ ਲੱਦੀ ਹੁੰਦੀ ਹੈ। ਉਸ ਦੇ ਪਤੀ ਨੂੰ ਉਸ ਉੱਤੇ ਸ਼ੱਕ ਹੋ ਜਾਂਦਾ ਹੈ, ਜਿਸ ਕਰਕੇ ਘਰ ਵਿਚ ਕਲੇਸ਼ ਖੜਾ ਹੋ ਜਾਂਦਾ ਹੈ, ਪਰ ਕੁੱਝ ਚਿਰ ਪਿੱਛੋਂ ਮੰਨ-ਮਨਾਈ ਹੋ ਜਾਂਦੀ ਹੈ। ਇਸ ਕਥਾ ਨੂੰ ਨ੍ਰਿਤ-ਨਾਟਕ ਦੇ ਰੂਪ ਵਿਚ ਪੀੜ੍ਹੀ-ਦਰ-ਪੀੜ੍ਹੀ ਮੰਦਰਾਂ ਦੇ ਵਿਹੜਿਆਂ ਵਿਚ ਖੇਡਿਆ ਜਾਂਦਾ ਰਿਹਾ ਹੈ।

'ਸੇਦਿਲ ਕੁਰਵੰਜੀ', ਤਿਰੂਚੇਂਦੂਰ ਦੇਵਤੇ ਦੁਆਲੇ ਘੁੰਮਦੀ ਹੈ। ਇਸ ਨ੍ਰਿਤ-ਨਾਟਕ ਦੀ

ਨਾਇਕਾ ਮਦਨ ਮੋਹਿਨੀ, ਜਦੋਂ ਸਾਹਮਣੇ ਆਉਂਦੀ ਹੈ ਤਾਂ ਆਪਣੀਆਂ ਸਹੇਲੀਆਂ ਨਾਲ ਮੌਜ-ਮੇਲਾ ਕਰ ਰਹੀ ਹੁੰਦੀ ਹੈ। ਉਸ ਦੀ ਨਿਗਾਹ ਜਲੂਸ ਵਿਚ ਆ ਰਹੇ ਭਗਵਾਨ ਅਰੂਮੁਗ ਉੱਤੇ ਪੈ ਜਾਂਦੀ ਹੈ ਤੇ ਪਹਿਲੀ ਨਜ਼ਰੇ ਹੀ ਉਹ ਆਪਣਾ ਦਿਲ ਦੇ ਬਹਿੰਦੀ ਹੈ। ਉਹ ਆਪਣੀਆਂ ਸਹੇਲੀਆਂ ਨੂੰ ਜਲੂਸ ਵਿਚ ਆ ਰਹੇ ਇਸ ਜੁਆਨ ਦਾ ਅਤਾ-ਪਤਾ ਪੁੱਛਦੀ ਹੈ। ਉਸ ਨੂੰ ਦੱਸਿਆ ਜਾਂਦਾ ਹੈ ਕਿ ਇਹ ਸਾਖਿਆਤ ਸੇਂਦਿਲ ਮੁਰੁਗਨ ਹੈ। ਮਦਨ ਮੋਹਿਨੀ ਆਪਣੇ ਪ੍ਰੇਮ ਦੀ ਕਥਾ, ਕੁੱਝ ਦੋਹਰਿਆਂ ਵਿਚ ਆਪਣੀਆਂ ਸਹੇਲੀਆਂ ਨੂੰ ਸੁਣਾਉਂਦੀ ਹੈ। ਉਸ ਦੀ ਇਕ ਸਹੇਲੀ ਜਾ ਕੇ ਭਗਵਾਨ ਮੁਰੁਗ ਨੂੰ ਉਸ ਦੀ ਹਾਲਤ ਦਾ ਪਤਾ ਦੇਂਦੀ ਹੈ। ਇਸ ਵੇਲੇ ਕੁੰਦਮਲਈ ਦੀ ਇਕ ਟੱਪਰੀਵਾਸਣ ਮੰਚ ਉੱਤੇ ਆ ਹਾਜ਼ਰ ਹੁੰਦੀ ਹੈ ਤੇ ਦਿਲ-ਖਿੱਚਵੇਂ ਗੀਤਾਂ ਵਿਚ ਵਾਸਲਵਾਲਮ ਤੇ ਦੇਸ਼ਵਾਲਮ, ਅਰਥਾਤ ਤਮਿਲ ਧਰਤੀ ਦੀ ਖ਼ੁਸ਼ਹਾਲੀ ਦਾ ਬਿਆਨ ਕਰਦੀ ਹੈ। ਉਹ ਨਾਇਕਾ ਦਾ ਹੱਥ ਵੇਖਦੀ ਹੈ ਤੇ ਭਵਿੱਖ ਬਾਣੀ ਕਰਦੀ ਹੈ ਕਿ ਉਸ ਦੀ ਇੱਛਾ ਪੂਰੀ ਹੋਵੇਗੀ। ਮਦਨ ਮੋਹਿਨੀ ਨੂੰ ਸੁਫ਼ਨੇ ਵਿਚ ਇਉਂ ਲੱਗਦਾ ਹੈ ਜਿਵੇਂ ਉਸ ਦਾ ਭਗਵਾਨ ਮੁਰੁਗ ਨਾਲ ਵਿਆਹ ਹੋ ਗਿਆ ਹੈ ਤੇ ਉਹ ਕੁਰਤੀ (ਜਿਪਸੀ ਸੁੰਦਰੀ) ਨੂੰ ਤੁਹਫ਼ਿਆਂ ਨਾਲ ਲੱਦ ਦੇਂਦੀ ਹੈ।

ਕੁਰਤੀ ਦਾ ਪਤੀ ਸਿੰਗਨ ਉਸ ਨੂੰ ਲੱਭਦਾ ਲੱਭਦਾ ਓਥੇ ਪਹੁੰਚ ਜਾਂਦਾ ਹੈ। ਇਸ ਮੌਕੇ ਉੱਤੇ ਲੋਕ ਹੱਸ-ਹੱਸ ਦੂਹਰੇ ਹੋ ਜਾਂਦੇ ਹਨ। ਮਦਨ-ਮੋਹਿਨੀ ਪਾਸੋਂ ਮਿਲੇ ਤੁਹਫ਼ਿਆਂ ਨੂੰ ਵੇਖ ਕੇ ਸਿੰਗਨ ਦਾ ਕ੍ਰੋਧ ਇਕਦਮ ਸ਼ਾਂਤ ਹੋ ਜਾਂਦਾ ਹੈ। ਅਖ਼ੀਰ ਵਿਚ ਆਸ਼ੀਰਵਾਦ ਦਾ ਇਕ ਗੀਤ ਗਾਇਆ ਜਾਂਦਾ ਹੈ ਤੇ ਨਾਟਕ ਦਾ ਭੋਗ ਪੈ ਜਾਂਦਾ ਹੈ।

### ਅਰਯਾਰ ਨਟਨਮ

ਲੋਕ-ਨਾਚ ਦੀ ਇਕ ਹੋਰ ਵੰਨਗੀ ਹੈ 'ਅਰਯਾਰ ਨਟਨਮ'। ਇਸ ਨੂੰ ਦਸੰਬਰ ਤੇ ਜਨਵਰੀ ਵਿਚ ਸ੍ਰੀਰੰਗਮ ਤੇ ਹੋਰ ਵੈਸ਼ਨਵ ਮੰਦਰਾਂ ਵਿਚ ਤਿਰੂਵਈਮੋਝੀ ਨਾਮੀ ਪਵਿੱਤਰ ਸਤੋਤਰ ਗਾਉਣ ਵਾਲੇ ਸੰਗੀਤਕਾਰਾਂ ਦੀਆਂ ਟੋਲੀਆਂ ਇਕ ਇਕ ਨਚਾਰ ਨਾਲ ਕਰਦੀਆਂ ਹਨ।

ਇਹ ਗਾਇਕ, ਜਿਨ੍ਹਾਂ ਨੂੰ 'ਅਰਯਾਰ' ਜਾਂ ਮੰਤਰਪਾਠੀ ਕਿਹਾ ਜਾਂਦਾ ਹੈ, ਮੰਦਰ ਦੇ ਹੋਰ ਕਰਮਚਾਰੀਆਂ ਵਾਂਗ, ਭੱਤੇ ਤੇ ਹੋਰ ਸਾਰਾ ਖਾਣਾ-ਦਾਣਾ ਮੰਦਰ ਤੋਂ ਲੈਂਦੇ ਹਨ। ਉਨ੍ਹਾਂ ਇਕ ਵਰਦੀ ਪਾਈ ਹੁੰਦੀ ਹੈ, ਜਿਸ ਵਿਚ ਇਕ ਲੰਬੂਤਰੀ ਟੋਪੀ (ਕਿਰੀਟਮ) ਸ਼ਾਮਲ ਹੁੰਦੀ ਹੈ, ਜੋ ਪਾਠ ਵੇਲੇ ਉਹ ਆਪਣੀ ਨਿਸ਼ਾਨੀ ਵਜੋਂ ਸਿਰ ਉੱਤੇ ਪਹਿਨ ਲੈਂਦੇ ਹਨ। ਭਜਨ ਗਾਉਣ ਵੇਲੇ ਕੈਂਹ ਦੇ ਬਣੇ ਹੋਏ ਛੈਣਿਆਂ ਦੀ ਜੋੜੀ ਵੀ ਉਨ੍ਹਾਂ ਦੇ ਕੋਲ ਹੁੰਦੀ ਹੈ। ਇਨ੍ਹਾਂ ਵਿੱਚੋਂ ਇਕ, ਗੀਤ ਦੇ ਵਾਤਾਵਰਨ ਦੇ ਅਨੁਕੂਲ ਮੁਦਰਾਵਾਂ ਕਰਦਾ ਰਹਿੰਦਾ ਹੈ। ਆਪਣੇ ਪਾਠ ਦੇ ਵਿਚ-ਵਿਚਾਲੇ ਉਹ ਕੋਡੱਟਮ ਗਾ ਕੇ ਦੇਵਤੇ ਦੀ ਸ਼ਾਨ ਵਿਚ ਸੋਹਿਲੇ ਗਾਉਂਦੇ ਹਨ।

ਇਹ 'ਅਰਯਾਰ' ਦਾ ਇਕ ਹੋਰ ਰਹੱਸਮਈ ਪ੍ਰਕਾਰ ਦਾ ਨਾਚ ਵੀ ਕਰਦੇ ਹਨ, ਜਿਸ ਦੀਆਂ ਮੁਦਰਾਵਾਂ ਕ੍ਰਿਸ਼ਨ ਦੀ ਬਾਲ-ਲੀਲ੍ਹਾ ਨੂੰ ਰਿਵਾਇਤੀ ਰੂਪ ਰਾਹੀਂ ਦਰਸਾਉਂਦੀਆਂ ਹਨ।

### ਪੋਡੀਕਾਝੀ ਅੱਟਮ

ਪਾਂਡੀਚੇਰੀ ਦੇ ਨੇੜੇ, ਸਮੁੰਦਰ ਦੇ ਤਟ ਉੱਤੇ ਵੱਸਦੇ ਪਿੰਡਾਂ ਦੇ ਮਛੇਰੇ, ਜਦੋਂ ਆਪਣੇ ਪਿਆਰੇ

ਦੇਵਤੇ ਮੁਰੁਗ ਦਾ ਮੇਲਾ ਮਨਾਉਂਦੇ ਹਨ ਤਾਂ ਉਹ 'ਪੋਡੀਕਾੜੀ ਅੱਟਮ' ਨਾਚ ਸਭ ਤੋਂ ਵੱਧ ਨੱਚਦੇ ਹਨ। ਅੱਠ ਤੋਂ ਸੋਲਾਂ ਤਕ ਦੇ ਮਛੇਰਿਆਂ ਦੀ ਟੋਲੀ, ਆਪਣੀ ਰਿਵਾਇਤੀ ਪੁਸ਼ਾਕ ਪਹਿਨ ਕੇ ਢੋਲ ਦੀ ਤਾਲ ਉੱਤੇ ਨੱਚਦੀ ਹੈ। ਆਮ ਤੌਰ ਤੇ ਸੰਗੀਤ ਦੀ ਸੇਵਾ ਉਨ੍ਹਾਂ ਦੀਆਂ ਤੀਵੀਆਂ ਨੂੰ ਕਰਨੀ ਪੈਂਦੀ ਹੇ।

**ਭਾਗਵਤ ਮੇਲਾ**

ਭਾਰਤ ਦੇ ਸ਼ਾਸਤਰੀ ਨ੍ਰਿਤ ਦੇ ਬਹੁਤ ਹੀ ਵਿਗਸਿਤ ਰੂਪ ਵਜੋਂ ਭਰਤ ਨਾਟਯਮ ਦੀ ਕਲਾਤਮਕ ਪਰੰਪਰਾ ਚਿਰ ਕਾਲ ਤੋਂ ਤੁਰੀ ਆਉਂਦੀ ਹੈ। ਇਸੇ ਦੀ ਤਕਨੀਕ ਰਾਹੀਂ ਤਮਿਲਨਾਡੂ ਦੇ ਬਹੁਤ ਸਾਰੇ ਲੋਕ-ਨਾਚ ਪੈਦਾ ਹੋਏ ਹਨ, ਜਿਵੇਂ ਪਹਿਲਿਆਂ ਸਮਿਆਂ ਵਿਚ ਦੇਵਦਾਸੀਆਂ ਵੱਲੋਂ ਕੀਤਾ ਜਾਂਦਾ ਨੱਟੁਨ ਮੇਲੇ (ਇਕ ਏਕਲ-ਗਾਇਨ) ਦਾ ਲੋਕਪ੍ਰੀਅ ਰੂਪ 'ਸਾਦਿਰ ਨਾਟ੍ਯ'। ਇਸ ਤੋਂ ਕੁੱਝ ਇਸ ਤਰ੍ਹਾਂ ਦਾ ਪ੍ਰਭਾਵ ਲਿਆ ਗਿਆ ਕਿ ਜਿਵੇਂ ਭਰਤ ਨਾਟ੍ਯਮ ਵਿਚ ਆਦਮੀਆਂ ਦਾ ਕੋਈ ਭਾਗ ਨਹੀਂ ਹੁੰਦਾ। ਕਦੀ ਭਾਗਵਤ ਮੇਲਾ ਸਾਰੇ ਤਮਿਲਨਾਡੂ ਵਿਚ ਚੱਲਦਾ ਸੀ, ਪਰ ਹੁਣ ਤੰਜਾਉਰ ਜ਼ਿਲੇ ਦੇ ਇੱਕੋ ਪਿੰਡ ਮੇਲਾਟੂਰ ਵਿਚ ਹੀ ਹੁੰਦਾ ਹੈ ਤੇ ਮਈ-ਜੂਨ ਵਿਚ ਨਰਸਿੰਘ ਜਯੰਤੀ ਦੇ ਸਾਲਾਨਾ ਮੇਲੇ ਉੱਤੇ ਕੀਤਾ ਜਾਂਦਾ ਹੈ। ਮੰਦਰ ਦੇ ਸਾਹਮਣੇ ਗਲੀ ਵਿਚ ਇਕ ਵੱਡਾ ਸਾਰਾ ਛੱਪਰ ਤੇ ਇਕ ਛੋਟਾ ਜਿਹਾ ਮੰਚ ਖੜਾ ਕੀਤਾ ਜਾਂਦਾ ਹੈ ਤੇ ਮੰਦਰ ਦੇ ਵਿਹੜੇ ਦੇ ਅੱਧ-ਵਿਚਕਾਰ ਰੱਖੇ ਹੋਏ ਦੇਵਤੇ ਨੂੰ ਸਮਰਪਿਤ ਨਾਟਕ ਖੇਡੇ ਜਾਂਦੇ ਹਨ।

ਭਾਗਵਤ ਮੇਲੇ ਦਾ ਨਾਚ-ਨਾਟਕ ਬੜੀ ਮੱਧਮ ਚਾਲ ਵਾਲੀ ਖ਼ੂਬਸੂਰਤ ਰਚਨਾ ਹੁੰਦੀ ਹੈ, ਜਿਸ ਵਿਚ ਸੁਰੀਲਾ ਸੰਗੀਤ ਗਾਇਆ-ਵਜਾਇਆ ਜਾਂਦਾ ਹੈ। ਉੱਚ ਸ਼ਬਦਾਵਲੀ ਵਿਚ ਗੱਲ-ਬਾਤ, ਸੁਝਾਊ ਪਰ ਸੰਜਮਪਰਕ ਅਭਿਨੈ ਤੇ ਪ੍ਰਤੀਕਾਤਮਕ ਕਾਰਜ ਇਸ ਨਾਚ-ਨਾਟ ਦੀਆਂ ਵਿਸ਼ੇਸ਼ਤਾਈਆਂ ਹਨ। ਇਸ ਨਾਟਕ ਵਿਚ ਕਤਲ-ਗ਼ਾਰਤ ਵਰਗੇ ਹਿੰਸਕ ਪ੍ਰਸੰਗ ਮੰਚ ਉੱਤੇ ਨਹੀਂ ਵਿਖਾਏ ਜਾਂਦੇ। ਵੱਧ ਤੋਂ ਵੱਧ ਸ਼ਬਦਾਂ ਰਾਹੀਂ ਇਨ੍ਹਾਂ ਬਾਰੇ ਦੱਸ ਦਿੱਤਾ ਜਾਂਦਾ ਹੈ। ਭਾਗਵਤ ਮੇਲੇ ਦੇ ਨਾਚ-ਨਾਟਕ ਦਾ ਨਾਟਕੀ ਅੰਸ਼ ਸ਼ਾਸਤਰੀ ਸੰਗੀਤ ਤੇ ਨਾਚ ਨਾਲ ਤੀਬਰ ਬਣਾਇਆ ਜਾਂਦਾ ਹੈ। ਇਸ ਦੇ ਸਾਰੇ ਪਾਤਰ ਭਰਤ-ਨਾਟ੍ਯਮ ਦੇ ਮਾਹਰ ਹੁੰਦੇ ਹਨ।

ਨਾਚ-ਨਾਟਕ ਦਾ ਆਰੰਭ 'ਕੋਨੰਗੀ' ਜਾਂ ਵਿਦੂਸ਼ਕ ਦੇ ਪ੍ਰਵੇਸ਼ ਨਾਲ ਹੁੰਦਾ ਹੈ। ਉਹ ਕੁੱਝ ਪਲਾਂ ਲਈ ਨੱਚਦਾ ਹੈ ਤੇ ਦਰਸ਼ਕਾਂ ਨੂੰ ਬੜੇ ਅਰਾਮ ਨਾਲ ਨਾਟਕ ਵੇਖਣ ਦੀ ਬੇਨਤੀ ਕਰਦਾ ਹੈ। ਫੇਰ ਰਾਗੀਆਂ ਦਾ ਇਕ ਜੱਥਾ ਮੰਚ ਉੱਤੇ ਆ ਕੇ, 'ਟੋਡਾਯ ਮੰਗਲਮ' ਜਾਂ ਮੰਗਲਾਚਰਣ ਵਜੋਂ ਕੁੱਝ ਗਾਉਂਦਾ ਹੈ। ਉਪਰੰਤ ਖੇਡੇ ਜਾਣ ਵਾਲੇ ਨਾਟਕ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ। ਫੇਰ ਦਾਖ਼ਲ ਹੁੰਦੇ ਹਨ ਸ੍ਰੀ ਗਣੇਸ਼ ਜੀ, ਜੋ ਨਾਟਕ ਨੂੰ ਅਸੀਸ ਦੇਂਦੇ ਹਨ। ਆਮ ਤੌਰ ਉੱਤੇ, ਇਕ ਛੋਟੇ ਬੱਚੇ ਨੂੰ ਗਣੇਸ਼ ਜੀ ਦਾ ਮੁਖੋਟਾ ਪਵਾ ਦਿੱਤਾ ਜਾਂਦਾ ਹੈ। ਪਿਛੋਕੜ ਵਿੱਚੋ ਆ ਰਹੀ ਸੰਗੀਤ ਦੀ ਧੁਨ ਉੱਤੇ ਉਹ ਬੱਚਾ ਨੱਚਦਾ ਹੈ। ਇਸ ਤੋਂ ਪਿੱਛੋਂ ਸਾਰੇ ਪਾਤਰਾਂ ਨਾਲ ਜਾਣ-ਪਛਾਣ ਕਰਾਈ ਜਾਂਦੀ ਹੈ ਤੇ ਇਸ ਸਾਰੇ ਭੂਮਿਕਈ ਅਡੰਬਰ ਦੇ ਪਿੱਛੋਂ ਨਾਟਕ ਸ਼ੁਰੂ ਹੁੰਦਾ ਹੈ।

### ਸ਼ੰਖ ਵਾਦਯ੍ਰਮ

ਆਮ ਲੋਕਾਂ ਲਈ ਸੰਖ ਬੜੇ ਸਨਮਾਨ ਵਾਲੀ ਵਸਤ ਹੈ। ਸੰਖ ਦੇ ਨਾਲ ਚਾਂਦੀ ਦੀ ਇਕ ਨਲਕੀ ਜੋੜ ਕੇ ਰਾਗ ਪੈਦਾ ਕਰ ਲਿਆ ਜਾਂਦਾ ਹੈ। ਨਲਕੀ ਦਾ ਸਿਰਾ ਫੂਕ ਮਾਰਨ ਲਈ ਵਰਤਿਆ ਜਾਂਦਾ ਹੈ। ਇਸ ਨਲਕੀ ਵਿਚ ਹਵਾ ਲਈ ਛੇਕ ਨਹੀਂ ਹੁੰਦੇ। ਵਜਾਉਣ ਵਾਲਾ ਆਪਣੀ ਫੂਕ ਦੀ ਮਾਤਰਾ ਤੇ ਦਬਾਉ ਨੂੰ ਬੜੀ ਚਤੁਰਾਈ ਨਾਲ ਘਟਾ-ਵਧਾ ਕੇ ਸੰਗੀਤ ਪੈਦਾ ਕਰਦਾ ਹੈ। ਇਸ ਤਰ੍ਹਾਂ ਨਿਕਲੀ ਹੋਈ ਧੁਨੀ, ਸ਼ਹਿਨਾਈ ਤੇ 'ਮੁਖ ਵੀਣਾਂ' (ਮੂੰਹ ਵਾਲੇ ਵਾਜੇ) ਦੀ ਰਲੀ-ਮਿਲੀ ਧੁਨੀ ਵਰਗੀ ਹੁੰਦੀ ਹੈ।

ਪਲਨੀ ਵਿਚ, ਪਾਂਡਰਮਾਂ ਦੇ ਇਕ ਪਰੰਪਰਾਗਤ ਪਰਿਵਾਰ ਦੇ ਜੀਆਂ ਨੂੰ ਸੰਖ ਉੱਤੇ, ਆਘਾਤੀ ਸਾਜ਼ਾਂ ਦੀ ਸੁਰ ਨਾਲ ਮਿਲਾ ਕੇ ਕੁੱਝ ਸੰਗੀਤਕ ਧੁਨਾਂ ਉਪਜਾਉਣ ਦੀ ਬਹੁਤ ਮੁਹਾਰਤ ਹੈ।

ਸੰਖ ਵਜਾਉਣ ਦੇ ਵੱਖਰੇ ਸਮਾਗਮ ਵੀ ਹੁੰਦੇ ਰਹਿੰਦੇ ਹਨ। ਇਸ ਕੰਮ ਲਈ 'ਧਵਲ ਸੰਖ' ਵਰਤਿਆ ਜਾਂਦਾ ਹੈ। ਇਸ ਸੰਖ ਦੇ ਮੂੰਹ ਨਾਲ ਪੰਜ ਇੰਚ ਦੀ ਇਕ ਵੱਖਰੀ ਨਲਕੀ ਜੋੜੀ ਹੁੰਦੀ ਹੈ। ਸੰਖ ਵਜਾਉਣ ਵਾਲੇ ਦੀ ਸਾਰੀ ਸਫਲਤਾ ਉਸ ਦੇ ਆਪਣੀ ਫੂਕ ਉੱਤੇ ਚਤੁਰਾਈ ਨਾਲ ਕਾਬੂ ਰੱਖ ਸਕਣ ਉੱਤੇ ਨਿਰਭਰ ਹੁੰਦੀ ਹੈ।

ਸੰਖ ਨੂੰ ਸੰਗੀਤ ਉਪਜਾਉਣ ਵਾਲੇ ਸਾਜ਼ ਵਜੋਂ ਖੇਤਾਂ ਵਿਚ ਵੀ ਵਜਾਇਆ ਜਾਂਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਦੇ ਸੰਗੀਤ ਨਾਲ ਪੈਦਾਵਾਰ ਵਿਚ ਵਾਧਾ ਹੁੰਦਾ ਹੈ। ਹੁਣ ਤਾਂ ਕਈ ਸਾਇੰਸਦਾਨ ਵੀ ਇਸੇ ਮਤ ਦੇ ਧਾਰਨੀ ਹੋ ਗਏ ਹਨ। 'ਏਂਕਰੂਨੂਰੂ' ਤੇ ਕਈ ਹੋਰ ਕਿਤਾਬਾਂ ਵਿਚ ਲਿਖਿਆ ਮਿਲਦਾ ਹੈ ਕਿ ਤਮਿਲਨਾਡੂ ਦੀ ਖ਼ੁਸ਼ਹਾਲੀ ਕਿਰਸਾਣਾਂ ਵੱਲੋਂ ਹਲ ਵਾਹੁਣ ਤੋਂ ਪਹਿਲਾਂ ਵਲਮਪੁਰੀ ਸੰਖ ਵਜਾਉਣ ਕਰਕੇ ਉਪਜਦੀ ਹੈ। ਹੁਣ ਵੀ ਜਿਹੜੀਆਂ ਜ਼ਮੀਨਾਂ ਮੰਦਰਾਂ ਦੀ ਮਲਕੀਅਤ ਵਿਚ ਹਨ, ਓਥੇ ਇਹ ਰਸਮ ਜ਼ਾਰੀ ਹੈ।

### ਨਵਸੰਧੀ

'ਨਵਸੰਧੀ' ਦੇ ਅਰਥ ਹਨ 'ਨੌ-ਦਿਸ਼ਾਵਾਂ'। ਇਹ ਇਕ ਨਾਚ ਦਾ ਨਾਂ ਹੈ ਜੋ ਤਿਰੂਚੇਂਦੂਰ ਮੰਦਰ ਦੇ ਸਾਲਾਨਾ ਪੁਰਬ ਸਮੇਂ ਝੰਡਾ ਝੁਲਾਉਣ ਦੀ ਰਸਮ ਵੇਲੇ ਸੰਗੀਤ ਦੇ ਨਾਲ ਕੀਤਾ ਜਾਂਦਾ ਹੈ। ਤਮਿਲਨਾਡੂ ਦੇ ਮੰਦਰਾਂ ਵਿਚ ਨਾਚ ਦੀਆਂ ਕਈ ਹੋਰ ਸ਼ਾਖ਼ਾਂ ਵੀ ਵੇਖਣ ਵਿਚ ਆਈਆਂ ਹਨ, ਜਿਵੇਂ ਭਗਵਾਨ ਦੀ ਪਾਲਕੀ ਚੁੱਕਣ ਵਾਲੇ ਜਿਹੜਾ ਨਾਚ ਕਰਦੇ ਹਨ, ਉਹ ਨਾਟਕ ਦੀ ਇਕ ਹੋਰ ਵੰਨਗੀ ਹੈ, ਜਿਸ ਵਿਚ ਸੰਗੀਤ ਤੇ ਨ੍ਰਿਤ ਦਾ ਸੁਮੇਲ ਹੋਇਆ ਹੁੰਦਾ ਹੈ।

### ਲੋਕ-ਨਾਚ

ਹੁਣ ਅਸੀ ਕੁੱਝ ਲੋਕ-ਨਾਚਾਂ ਤੇ ਲੋਕ-ਨਾਚੀ ਨਾਟਕਾਂ ਦੀ ਗੱਲ ਕਰਾਂਗੇ। ਇਨ੍ਹਾਂ ਦੇ ਬਹੁਤ ਸਾਰੇ ਰੂਪ ਪੇਂਡੂ ਲੋਕਾਂ ਨੂੰ ਮੋਹਣ ਲਈ ਫ਼ਿਲਮਾਂ ਵਿਚ ਵਰਤੇ ਜਾਂਦੇ ਹਨ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਤਮਿਲਨਾਡੂ ਵਿਚ ਫ਼ਿਲਮ ਉਦਯੋਗ ਵਿਚ ਤੇਜ਼ ਵਾਧੇ ਦਾ ਬੁਨਿਆਦੀ ਕਾਰਨ ਪੇਂਡੂ ਲੋਕ ਬਣ ਗਏ ਹਨ।

## ਕੁਰਵਈਕ ਕੂਤੁ

ਇਸ ਨਾਚ ਵਿਚ ਸੱਤ ਕੁੜੀਆਂ ਇਕ ਦੂਜੇ ਦਾ ਹੱਥ ਫੜ ਕੇ ਇਕ ਚੱਕਰ ਬਣਾ ਲੈਂਦੀਆਂ ਹਨ। ਇਸ ਨਾਚ ਨੂੰ ਚਿਲੱਪਦਿਕਾਰਮ ਵਿਚ 'ਏਚਿਆਰ ਕੁਰਵਈ' ਜਾਂ 'ਗਵਾਲਾ ਕੁੜੀਆਂ ਨਾਚ' ਦਾ ਨਾਂ ਦਿੱਤਾ ਗਿਆ ਹੈ।

ਇਸ ਨਾਚ ਦੀ ਬੜੀ ਸੰਗੀਤਕ ਅਹਿਮੀਅਤ ਹੈ। ਸੰਗੀਤ ਦੀਆਂ ਸੱਤੇ ਸੁਰਾਂ ਇਕ ਚੱਕਰ ਵਿਚ ਖੜੀਆਂ ਕੀਤੀਆਂ ਜਾਂਦੀਆਂ ਹਨ ਤੇ ਇਨ੍ਹਾਂ ਸੱਤੇ ਹੀ ਕੁੜੀਆਂ ਦੇ ਨਾਂ ਸੱਤਾਂ ਸੁਰਾਂ ਅਨੁਸਾਰ ਰੱਖੇ ਜਾਂਦੇ ਹਨ, ਜਿਵੇਂ ਕੁਰਲ ਤੱਤਮ, ਕਈਂਕਿਲਈ, ਆਦਿ।

ਇਸ ਲੋਪ ਹੋ ਚੁੱਕੇ ਨਾਚ ਦਾ ਬਚਿਆ-ਖੁਚਿਆ ਰੂਪ ਅਚੋਪੋਗ ਨਾਂ ਦੇ ਲੋਕ-ਨਾਚ ਵਿਚ ਮਿਲ ਜਾਂਦਾ ਹੈ। ਇਸ ਵਿਚ ਕਈ ਕੁੜੀਆਂ ਇਕ ਚੱਕਰ ਵਿਚ ਖਲੋ ਕੇ ਲੈਅਪੂਰਨ ਗਤੀ ਨਾਲ ਤਾੜੀਆਂ ਵਜਾ ਕੇ ਗਾਉਂਦੀਆਂ ਹਨ। ਪ੍ਰਸਿੱਧ ਕਵੀ ਭਾਰਤੀ ਨੇ, ਇਸ ਨਾਚ ਦੇ ਬੜੇ ਸੋਹਿਲੇ ਗਾਏ ਹਨ ਤੇ ਗੀਤ ਅਤੇ ਤਾੜੀਆਂ ਦੀ ਮਧੁਰ ਗੁੰਜਾਰ ਦੀ ਹੀ ਨਹੀਂ ਬਲਕਿ ਕੁੜੀਆਂ ਦੀਆਂ ਵੰਗਾਂ ਦੀ ਛਣਕਾਰ ਦੀ ਗੱਲ ਵੀ ਛੇੜੀ ਹੈ।

## ਕਝਈਕੂੱਤੁ

ਇਹ ਨਾਚ ਵੰਝਾਂ ਉੱਤੇ ਹੁੰਦਾ ਹੈ। ਇਸ ਦਾ ਨਮੂਨਾ ਸ੍ਰੀ ਵਿੱਲੀਪੁਤੁਰ ਦੇ ਸ੍ਰੀ ਅੰਦਾਲ ਮੰਦਰ ਦੇ ਪੱਥਰਾਂ ਵਿਚ ਤਰਾਸ਼ੇ ਹੋਏ ਦ੍ਰਿੱਸ਼ਾ ਵਿੱਚੋਂ ਮਿਲ ਜਾਂਦਾ ਹੈ। ਨੱਚਣ ਵਾਲਾ ਆਪਣੇ ਆਪ ਨੂੰ ਦੋ ਵੰਝਾਂ ਉੱਤੇ ਖੜੋ ਕੇ ਸਾਂਭਦਾ ਹੈ। ਦੋਵੇਂ ਵੰਝ ਦੋ-ਦੋ ਮੀਟਰ ਲੰਮੇ ਹੁੰਦੇ ਹਨ। ਉਸ ਦੀ ਘਰਵਾਲੀ ਢੋਲ ਵਜਾਉਂਦੀ ਹੈ ਤੇ ਉਹ ਨੱਚਦਾ ਹੈ।

## ਕਨਿਅਨ ਅੱਟਮ

ਇਸ ਕਲਾ-ਕਿਰਤ ਵਿਚ ਦੋ ਵਿਦੂਸ਼ਕ, ਇਕ ਮਰਦ ਤੇ ਇਕ ਤੀਵੀ, ਤੁਰਦਿਆਂ ਇਕ ਬਿਆਨੀਆ ਲੋਕ-ਗੀਤ ਗਾਉਂਦੇ ਹਨ। ਸਪਸ਼ਟ ਹੈ ਕਿ ਇਸ ਲਈ ਕਿਸੇ ਥੜੇ ਦੀ ਲੋੜ ਨਹੀਂ ਹੁੰਦੀ। ਹੁਣ ਇਹ ਇਕਾਂਗੀ-ਨਾਟਕ ਮਰ ਰਿਹਾ ਹੈ। ਏਥੋਂ ਤਕ ਕਿ ਸਥਾਨਕ ਦੇਵੀਆਂ ਦੇ ਜਿਨ੍ਹਾਂ ਮੰਦਰਾਂ ਵਿਚ ਉਸ ਦਾ ਬੜਾ ਜ਼ੋਰ ਹੁੰਦਾ ਸੀ, ਓਥੇ ਵੀ ਹੁਣ ਇਹ ਵੇਖਣ ਨੂੰ ਨਹੀਂ ਮਿਲਦਾ।

## *ਨਾਚ ਦਾ ਵਿਰਸਾ*

ਤਮਿਲਨਾਡੂ ਦਾ ਨਾਚ ਤੇ ਨਾਚ-ਨਾਟਕ ਦਾ ਮੁਖ ਰੰਗ ਧਾਰਮਿਕ ਹੈ। ਸ਼ਿਵ ਜੀ ਨੂੰ ਨਟਰਾਜ ਜਾਂ ਸਭ ਤੋਂ ਵੱਡਾ ਨਰਤਕ ਮੰਨਿਆ ਜਾਂਦਾ ਹੈ। ਉਸ ਦੇ ਨਾਚ ਨੂੰ 'ਆਨੰਦ ਤਾਂਡਵ' ਕਿਹਾ ਜਾਂਦਾ ਹੈ, ਜਿਸ ਰਾਹੀ ਇਹ ਯੋਗੀਆਂ ਦਾ ਯੋਗੀ (ਸ਼ਿਵ ਜੀ) ਧਰਤੀ ਤੇ ਅਕਾਸ਼ ਨੂੰ ਮਿਲਾ ਸਕਦਾ ਤੇ ਮਨੁੱਖ-ਮਾਤਰ ਲਈ ਮੁਕਤੀ ਦਾ ਰਸਤਾ ਖੋਲ੍ਹ ਸਕਦਾ ਹੈ। ਨਟਰਾਜ ਵਾਲਾ ਸਰੂਪ ਸਦੀਵੀ ਗਤੀ, ਪਰਿਵਰਤਨ ਦੀ ਨਿਰੰਤਰਤਾ ਤੇ ਸ਼ਾਂਤੀ ਦਾ ਸੂਚਕ ਹੈ। ਚਿਦੰਬਰਮ ਵਿਚ ਉਸ ਦੇ ਸ਼ਿਵਾਲੇ ਦੀ ਮਾਨਤਾ, ਨ੍ਰਿਤ ਦੇ ਜਨਮ-ਅਸਥਾਨ ਵਜੋਂ ਹੁੰਦੀ ਹੈ।

ਇਸ ਮਹਾਨ ਮੰਦਰ ਦੇ ਇਕ ਗੋਪੁਰਮ ਦੀ ਅੰਦਰਲੀ ਕੰਧ ਉੱਤੇ ਨ੍ਰਿਤ ਦੀਆਂ ਮੁਦਰਾਵਾਂ ਉੱਕਰੀਆਂ ਹੋਈਆਂ ਹਨ। ਨਾਚ ਦੀ ਹਰ ਮੁਦਰਾ ਦਾ ਨਿੱਕਾ ਨਿੱਕਾ ਵੇਰਵਾ ਬਿਲਕੁਲ ਸਪਸ਼ਟ ਅੰਕਿਤ ਹੋਇਆ ਮਿਲਦਾ ਹੈ। ਇਨ੍ਹਾਂ ਵਿਚ ਵੱਖ-ਵੱਖ ਨਾਚਾਂ ਦੇ 'ਕਰਣ', ਇਕ ਦੂਜੇ ਦੇ ਉੱਪਰ, ਇਸ ਤਰ੍ਹਾਂ ਤਰਤੀਬ ਵਿਚ ਰੱਖੇ ਹੋਏ ਹਨ ਕਿ ਵੇਖਣ ਵਾਲੇ ਨੂੰ ਲੱਗਦਾ ਹੈ, ਜਿਵੇਂ ਥੰਮ੍ਹ, ਕੰਧ ਦੇ ਵਿੱਚੋਂ ਨਿਕਲ ਰਹੇ ਹੋਣ।

ਪੁਰਾਣੇ ਸਮਿਆਂ ਵਿਚ ਤਮਿਲਨਾਡੂ ਦੇ ਵੱਡੇ ਵੱਡੇ ਮੰਦਰਾਂ ਵਿਚ ਸਵੇਰ ਤੋਂ ਲੈ ਕੇ ਸ਼ਾਮ ਤਕ ਨਾਚ ਗਾਣਾ ਚਲਦਾ ਰਹਿੰਦਾ ਸੀ। ਸੰਗੀਤ ਨੇ ਭਗਵਾਨ ਨੂੰ ਨੀਂਦਰ ਤੋਂ ਜਗਾਉਣਾ ਹੁੰਦਾ ਸੀ। ਰਾਤ ਨੂੰ ਲੋਰੀਆਂ ਗਾ ਗਾ ਕੇ ਭਗਵਾਨ ਨੂੰ ਸਵਾਇਆ ਜਾਂਦਾ ਸੀ। ਵਿਚ-ਵਿਚਾਲੇ ਨਾਚ ਦੀਆਂ ਮਹਿਫ਼ਲਾਂ ਹੁੰਦੀਆਂ ਸਨ।

ਰਾਜਰਾਜਾ ਚੋਲ ਨੇ ਮੰਦਰਾਂ ਵਿਚ ਬੜੇ ਪਹੁੰਚੇ ਹੋਏ ਤੇ ਅਭਿਆਸੀ ਨਰਤਕ ਰੱਖੇ, ਖ਼ਾਸ ਕਰ ਕੇ ਨਰਤਕੀਆਂ, ਜੋ ਆਪਣੀ ਕਲਾ ਆਪਣੇ ਬੱਚਿਆਂ ਨੂੰ ਵਿਰਸੇ ਵਿਚ ਦੇਂਦਿਆਂ ਸਨ। ਬਚਪਨ ਵਿਚ ਹੀ ਮੰਦਰਾਂ ਨੂੰ ਸਮਰਪਿਤ ਹੋਈਆਂ ਇਹ ਕੁੜੀਆਂ, ਜਿਨ੍ਹਾਂ ਨੂੰ ਦੇਵਦਾਸੀਆਂ ਕਿਹਾ ਜਾਂਦਾ ਸੀ, ਸ਼ਾਸਤਰੀ ਨਾਚ ਤੇ ਗਾਣਾ ਵੱਡੇ-ਵੱਡੇ ਉਸਤਾਦਾਂ ਕੋਲੋਂ ਸਿੱਖਦੀਆਂ ਸਨ, ਜਿਨ੍ਹਾਂ ਨੂੰ 'ਨੱਟੁਵਨਾਰ' ਕਿਹਾ ਜਾਂਦਾ ਸੀ। ਸਮਰਪਣ ਦੀ ਰਸਮ ਮੰਦਰ ਦਾ ਪੁਜਾਰੀ ਕਰਦਾ ਸੀ। ਉਹ ਦੇਵਦਾਸੀ ਦੇ ਗਲੇ ਵਿਚ ਮੰਗਲਸੂਤਰ ਪਾਉਂਦਾ ਸੀ ਤੇ ਦੇਵਤੇ ਨਾਲ ਉਸ ਦਾ ਵਿਆਹ ਕਰਦਾ ਸੀ। ਸੱਤਾਂ ਸਾਲਾਂ ਦੀ ਸਿਖਲਾਈ ਪਿੱਛੋਂ ਦੇਵਦਾਸੀ ਦੇ ਨਾਚ ਤੇ ਗਾਣੇ ਦਾ ਪਹਿਲਾ ਪ੍ਰਦਰਸ਼ਨ (ਅਰਨਕੇਰਰਮ) ਮੰਦਰ ਵਿਚ ਰਾਜੇ ਦੀ ਹਾਜ਼ਰੀ ਵਿਚ ਹੁੰਦਾ ਸੀ, ਜਿਸ ਪਿੱਛੋਂ ਦੇਵਦਾਸੀ ਉੱਤੇ ਪਦਵੀਆਂ ਨਿਛਾਵਰ ਕੀਤੀਆਂ ਜਾਂਦੀਆਂ ਸਨ।

ਇਕੱਲੇ ਤੰਜਾਉਰ ਵਿਚ, 400 ਦੇਵਦਾਸੀਆਂ ਇਸ ਵੱਡੇ ਮੰਦਰ ਦੀ ਫੁਟਕਲ ਸੇਵਾ ਤੇ ਬੱਝਵੇਂ ਨਾਚ ਕਰਨ ਲਈ ਵੱਸੀਆਂ ਹੋਈਆਂ ਸਨ। ਜਿਹੜੇ ਕੰਮ ਇਨ੍ਹਾਂ ਨੂੰ ਕਰਨੇ ਪੈਂਦੇ ਸਨ ਉਨ੍ਹਾਂ ਵਿਚ ਸ਼ਾਮਿਲ ਸਨ, ਚੌਲ ਸਾਫ਼ ਕਰਨੇ, ਫ਼ਰਸ਼ ਤੇ ਕੰਧਾਂ ਉੱਤੇ ਗੋਹੇ ਦੀ ਲਿਪਾਈ ਕਰਨੀ ਅਤੇ ਫੁੱਲਾਂ ਤੇ ਪਵਿੱਤਰ ਭਸਮ ਦੇ ਥਾਲ ਲਿਜਾਣੇ। ਕੁੱਝ ਨੂੰ ਮਹੱਲ ਸਜਾਉਣ ਲਈ ਵੀ ਭੇਜਿਆ ਜਾਂਦਾ ਸੀ। ਰਾਜੇ ਦੀ ਸੇਵਾ ਕਰਨ ਵਾਲਿਆਂ ਨੂੰ ਤਨਖ਼ਾਹ ਮਿਲਦੀ ਸੀ। ਇਸੇ ਤਰ੍ਹਾਂ, ਰਾਣੀ ਦੀ ਸੇਵਾਦਾਰਨੀਆਂ ਨੂੰ ਵੀ ਤਨਖ਼ਾਹ ਮਿਲਦੀ ਸੀ। ਉਨ੍ਹਾਂ ਤੋਂ ਕੁੱਝ ਹੋਰ ਸੇਵਾਵਾਂ ਵੀ ਲਈਆਂ ਜਾਂਦੀਆਂ ਸਨ। ਬੜੇ ਉੱਚੇ ਘਰਾਣਿਆਂ ਤੇ ਸਿਰਕੱਢ ਪਰਿਵਾਰਾਂ ਦੀਆਂ ਇਸਤਰੀਆਂ ਤੇ ਬਹੁਤ ਹੀ ਕਾਰਜ-ਕੁਸ਼ਲ ਤੇ ਸ੍ਰੇਸ਼ਟ ਪ੍ਰਕਾਰ ਦੀਆਂ ਤੀਵੀਆਂ ਆਪਣੇ ਆਪ ਨੂੰ ਸਾਰੀ ਉਮਰ ਲਈ ਮੰਦਰਾਂ ਵਿਚ ਸੇਵਾ ਲਈ ਸਮਰਪਿਤ ਕਰ ਦੇਂਦਿਆਂ ਸਨ।

ਇਕ ਲੋਕ-ਕਥਾ ਹੈ ਕਿ ਰਾਜਰਾਜਾ ਚੋਲ ਵੱਲੋਂ ਤੰਜਾਉਰ ਦੇ ਵੱਡੇ ਸ਼ਿਵਾਲੇ ਬਣਵਾਉਣ ਪਿੱਛੇ ਇਕ ਦੇਵਦਾਸੀ ਦਾ ਹੱਥ ਸੀ। ਉਹ ਬੜੀ ਸੁੰਦਰ ਨਰਤਕੀ ਸੀ ਤੇ ਕੇਵਲ ਦੇਵਤੇ ਦੇ ਸਾਹਮਣੇ ਹੀ ਨੱਚਿਆ ਕਰਦੀ ਸੀ। ਉਸ ਦਾ ਪਿਤਾ ਵੱਡਾ ਪੱਥਰਘਾੜਾ ਸੀ। ਉਸ ਨੇ ਰਾਜੇ ਪਾਸ ਆਪਣੀ ਬੇਟੀ ਦੀ ਗੱਲ ਤੋਰੀ ਤੇ ਉਸ ਦੀ ਸਹਾਇਤਾ ਕਰਨ ਦੀ ਬੇਨਤੀ ਕੀਤੀ। ਰਾਜੇ ਨੇ ਇਕ ਮੰਦਰ ਉੱਸਰਵਾ ਦਿੱਤਾ ਜਿੱਥੇ ਉਸ ਨਰਤਕੀ ਨੇ ਸਭ ਤੋਂ ਪਹਿਲਾਂ ਨਾਚ ਕੀਤਾ।

ਤਮਿਲਨਾਡੂ ਦੀ ਨਾਚ-ਕਲਾ ਨੂੰ ਖੱਦੀ, ਭੱਦੀ, ਅਨੈਤਿਕ ਤੇ ਅਸ਼ਲੀਲ ਕਹਿ ਕੇ ਭੰਡਿਆ ਗਿਆ ਹੈ ਕਿਉਂਕਿ ਦੇਵਦਾਸੀ-ਪ੍ਰਬੰਧ ਹੇਠ, ਮੰਦਰਾਂ ਵਿਚ ਨਚਾਰ ਕੁੜੀਆਂ ਨੂੰ

ਪਾਲਿਆ ਜਾਂਦਾ ਸੀ। ਇਸ ਪ੍ਰਬੰਧ ਨੇ, ਪਿਛਲੇ ਸਮੇਂ ਵਿਚ, ਨਾਚ ਦੀ ਕਲਾ ਨੂੰ ਸੁਰੱਖਿਅਤ ਕਰਨ ਵਿਚ ਮਦਦ ਦਿੱਤੀ ਹੈ। ਨਾਚ-ਵਿਰੋਧੀ ਲਹਿਰ ਤੇ ਸਮਾਜ-ਸੁਧਾਰਕ ਅੰਦੋਲਨਾਂ ਨੇ ਇਸ ਰਸਮ ਦਾ ਅੰਤ ਕਰ ਦਿੱਤਾ ਹੈ। ਆਜ਼ਾਦੀ ਦੇ ਮਿਲਣ ਵੇਲੇ ਪਰੰਪਰਾਗਤ ਨਾਚ-ਕਲਾ ਲੋਪ ਹੋਣ ਲੱਗ ਪਈ ਸੀ। ਏਥੋਂ ਤਕ ਕਿ ਭਰਤ ਨਾਟਯਮ ਦੀ 'ਸਾਤਿਰ' ਨਾਂ ਦੀ ਇਕ-ਪਾਤਰੀ ਵੰਨਗੀ ਨੂੰ ਬੜੀ ਨਫ਼ਰਤ ਨਾਲ ਵੇਖਿਆ ਜਾਣ ਲੱਗ ਪਿਆ ਸੀ।

ਆਜ਼ਾਦ ਭਾਰਤ ਵਿਚ ਗਭਲੀ ਸ਼੍ਰੇਣੀ ਦੇ ਇੱਜ਼ਤਦਾਰ ਪਰਿਵਾਰ, ਸਿਰਕੱਢ ਨਾਚ-ਕੇਂਦਰ, ਜਿਵੇਂ ਕਲਾ-ਕਸ਼ੇਤ੍ਰ, ਰਾਜ ਤੇ ਕੇਂਦਰ ਦੀਆਂ ਸੰਗੀਤ ਨਾਟਕ ਅਕਾਡਮੀਆਂ ਤੇ ਹੋਰ ਸੰਸਥਾਵਾਂ ਹੁਣ ਨ੍ਰਿਤ ਕਰਨ ਵਾਲੇ ਕਲਾਕਾਰਾਂ ਦੇ ਹੌਸਲੇ ਵਧਾਉਣ, ਕਲਾ ਨੂੰ ਸੁਰਜੀਤ ਕਰਨ ਤੇ ਇਸ ਦੇ ਕਲਚਰ ਦੀ ਭਰਪੂਰਤਾ ਤੇ ਗੌਰਵ ਵੱਲ ਲੋਕਾਂ ਦਾ ਧਿਆਨ ਮੋੜਨ ਵਾਲੇ ਪਾਸ ਲੱਗੀਆਂ ਹੋਈਆਂ ਹਨ।

ਕੁੱਝ ਸਮਾਜਿਕ ਬੰਦਸ਼ਾਂ ਦੇ ਕਾਰਨ, ਜੋ ਹੁਣ ਹੌਲੀ ਹੌਲੀ ਹਟ ਰਹੀਆਂ ਹਨ, ਨਾਚ ਸਿਖਾਉਣ ਵਾਲੇ ਪਰਿਵਾਰਾਂ ਦੇ ਵਾਰਿਸ, ਆਪਣੇ ਪੇਸ਼ੇ ਨੂੰ ਸ਼ਰਮਨਾਕ ਸਮਝ ਕੇ, ਰੋਜ਼ੀ ਕਮਾਉਣ ਦੇ ਹੋਰ ਵਸੀਲੇ ਲੱਭਣ ਵੱਲ ਤੁਰ ਪਏ ਸਨ। ਕੇਵਲ ਥੋੜ੍ਹੇ ਜਿਹੇ ਘਰਾਣੇ ਹੀ ਇਸ ਕਲਾ ਨਾਲ ਜੁੜੇ ਹੋਏ ਰਹਿ ਗਏ ਹਨ, ਜਿਵੇਂ ਪੰਡਨਈਨੱਲੂਰ ਦੇ ਸੁਰਗਵਾਸੀ ਸ੍ਰੀ ਮੀਨਾਕਸ਼ੀ ਸੁੰਦਰਮ ਪਿੱਲਈ ਦਾ ਘਰਾਣਾ। ਨਾਚ ਨਾਲ ਸੰਬੰਧਿਤ ਹਰ ਤਰ੍ਹਾਂ ਦੇ ਗਿਆਨ ਦੇ ਭੰਡਾਰ ਤੇ ਦੂਰ-ਦੂਰ ਤਕ ਜਾਣੇ ਜਾਂਦੇ ਪ੍ਰਬੀਨ ਕਲਾਕਾਰ ਸ੍ਰੀ ਪਿੱਲਈ ਨੇ ਬੜੇ ਚੋਟੀ ਦੇ ਸ਼ਾਗਿਰਦਾਂ ਨੂੰ ਕਲਾ ਦੇ ਔਖੇ ਤੋਂ ਔਖੇ ਭੇਤਾਂ ਦੀ ਬੜੇ ਠਰ੍ਹੰਮੇ ਨਾਲ ਜਾਣਕਾਰੀ ਦਿੱਤੀ। ਹੁਣ ਇਨ੍ਹਾਂ ਵਿੱਚੋਂ ਕਈਆਂ ਦੀ ਰਾਜ-ਸਰਕਾਰ ਨੇ ਹੌਸਲਾ-ਅਫ਼ਜ਼ਾਈ ਕਰਨ ਲਈ ਮਾਨਤਾ ਦਿੱਤੀ ਹੈ, ਮਾਲੀ ਸਹਾਇਤਾ ਕੀਤੀ ਹੈ ਅਤੇ ਉਨ੍ਹਾਂ ਨੂੰ ਸਨਮਾਨ ਤੇ ਇਨਾਮ ਆਦਿ ਦੇ ਕੇ ਸਤਿਕਾਰਿਆ ਹੈ।

ਲੋਕ-ਨਾਚ ਵਿਚ ਲੋਕ ਬੜੀ ਡੂੰਘੀ ਦਿਲਚਸਪੀ ਲੈਣ ਲੱਗ ਪਏ ਹਨ ਤੇ ਇਸ ਵਿਚ ਨਵੀਂ ਜਾਨ ਫੂਕੀ ਜਾ ਰਹੀ ਹੈ। ਮਸ਼ਹੂਰ ਨਰਤਕਾਂ-ਨਰਤਕੀਆਂ ਦੀ ਸ਼ੁਹਰਤ ਤੋਂ ਕਈ ਨੌਜਵਾਨ ਕੁੜੀਆਂ-ਮੁੰਡੇ ਤੇ ਉਨ੍ਹਾਂ ਦੇ ਮਾਪੇ, ਸਮਾਂ, ਧਨ ਤੇ ਮਿਹਨਤ ਲਾ ਕੇ, ਇਸ ਕਲਾ ਨੂੰ ਸਿੱਖਣ ਵੱਲ ਪ੍ਰੇਰਿਤ ਹੋ ਚੁੱਕੇ ਹਨ ਤੇ ਹੋ ਰਹੇ ਹਨ। ਇਸ ਕਲਾ ਦੀ ਆਮ ਪੱਧਰ ਹੁਣ ਖ਼ਾਸੀ ਉੱਚੀ ਹੈ ਤੇ ਨ੍ਰਿਤ ਦੇ ਕਾਰਜ-ਕ੍ਰਮਾਂ ਵਿਚ ਲੋਕ ਹੁੰਮ-ਹੁਮਾ ਦੇ ਪਹੁੰਚਣ ਲੱਗ ਪਏ ਹਨ। ਇਸ ਤਰ੍ਹਾਂ, ਇਕ ਪਾਸੇ ਤਾਂ ਉਹ ਆਪਣੇ ਆਪ ਨੂੰ ਸੁਸਿੱਖਿਅਤ ਕਰਦੇ ਹਨ ਤੇ ਦੂਜੇ ਪਾਸੇ ਹੋਣਹਾਰ ਕਲਾਕਾਰਾਂ ਨੂੰ ਉਤਸਾਹ ਦੇਂਦੇ ਹਨ। ਹਰ ਵਰ੍ਹੇ ਨਵੇਂ ਨਵੇਂ ਕਲਾਕਾਰ ਸਾਹਮਣੇ ਆਈ ਜਾ ਰਹੇ ਹਨ। ਇਨ੍ਹਾਂ ਵਿੱਚੋਂ ਕਈ ਸਿੱਧਹਸਤ ਤੇ ਕਈ ਹੋਣਹਾਰ ਹਨ।

ਧੰਨ ਹਨ ਉਹ ਗੁਰੂ, ਜਿਨ੍ਹਾਂ ਨੇ ਨ੍ਰਿਤ ਦੀ ਪਰੰਪਰਾ ਨੂੰ ਜੀਉਂਦੀ ਰੱਖਿਆ ਹੈ।

# 8

# ਲੋਕ-ਨਾਟਕ ਅਤੇ ਲੋਕ-ਮਨਪਰਚਾਵੇ

ਤਮਿਲਨਾਡੂ ਦੇ ਲੋਕਾਂ ਨੇ ਆਪਣੇ ਲਈ ਨਾਟਕ, ਮਨਪਰਚਾਵੇ ਅਤੇ ਕਈ ਤਰ੍ਹਾਂ ਦੀਆਂ ਹੋਰ ਕਲਾਵਾਂ ਵਿਗਸਿਤ ਕੀਤੀਆਂ ਹੋਈਆਂ ਹਨ। ਇਨ੍ਹਾਂ ਦੀ ਆਪਣੀ ਇਕ ਵੱਖਰੀ ਪਰੰਪਰਾ ਹੈ ਤੇ ਕੁੱਝ ਨੇ ਬੜੀ ਸੰਪੂਰਨਤਾ ਪ੍ਰਾਪਤ ਕਰ ਲਈ ਹੈ।

## *ਨਾਟਕ*

ਤਮਿਲਨਾਡੂ ਵਿਚ ਰੰਗ-ਮੰਚ ਉੱਤੇ ਨਾਟਕ ਖੇਡਣ ਦਾ ਰਿਵਾਜ ਪਹਿਲੇ ਰਾਜਰਾਜਾ ਦੇ ਵੇਲੇ ਤੋਂ ਸ਼ੁਰੂ ਹੋ ਗਿਆ ਸੀ। ਇਸ ਤੋਂ ਪਹਿਲਾਂ ਨਾਚ-ਨਾਟਕ ਵਿਚ ਕ੍ਰਿਸ਼ਨ-ਚਰਿੱਤਰ ਤੇ ਹੋਰ ਪ੍ਰਸਿੱਧ ਪੌਰਾਣਿਕ ਕਥਾਵਾਂ ਵਿੱਚੋਂ ਦ੍ਰਿੱਸ਼ ਲੈ ਲੈ ਕੇ ਗੁੰਦੇ ਹੁੰਦੇ ਸਨ। ਮੰਦਰਾਂ ਵਿਚ ਕਈ ਤਰ੍ਹਾਂ ਦੇ ਨਾਚ-ਨਾਟਕ ਅਕਸਰ ਹੁੰਦੇ ਰਹਿੰਦੇ ਸਨ।

ਹਰ ਮੰਦਰ ਵਿਚ ਇਕ ਪੂਰਾ ਨਾਟ-ਘਰ ਬਣਿਆ ਹੁੰਦਾ ਸੀ। ਜਿਨ੍ਹਾਂ ਮੰਦਰਾਂ ਵਿਚ ਇਹ ਨਾਟ-ਘਰ ਨਹੀਂ ਹੁੰਦੇ ਸਨ, ਉਨ੍ਹਾਂ ਵਿਚ ਮੰਚ ਜ਼ਰੂਰ ਬਣੇ ਹੁੰਦੇ ਸਨ। ਇਨ੍ਹਾਂ ਉੱਤੇ ਕਈ ਤਰ੍ਹਾਂ ਦੇ ਮਨਪਰਚਾਵੇ ਦੇ ਪ੍ਰਦਰਸ਼ਨ ਹੁੰਦੇ ਰਹਿੰਦੇ ਸਨ। ਆਮ ਤੌਰ ਉੱਤੇ, ਇਹ ਕਾਰਜ-ਕ੍ਰਮ ਧਾਰਮਿਕ ਉਤਸਵਾਂ ਦੇ ਮੌਕੇ ਉੱਤੇ ਕੀਤੇ ਜਾਂਦੇ ਸਨ। ਇਕ ਤਾਂ ਇਨ੍ਹਾਂ ਦੀ ਸਾਰੀ ਦੀ ਸਾਰੀ ਵਿਉਂਤ ਹੀ ਆਮ ਲੋਕਾਂ ਨੂੰ ਮੁਖ ਰਖ ਕੇ ਤਿਆਰ ਕੀਤੀ ਜਾਂਦੀ ਸੀ, ਦੂਜੇ ਇਨ੍ਹਾਂ ਦੇ ਵਿਸ਼ੇ ਅਜਿਹੇ ਹੁੰਦੇ ਸਨ, ਜਿਹੜੇ ਦਰਸ਼ਕਾਂ ਵਿਚ ਰਾਜ-ਭਗਤੀ, ਨਾਟਕ ਲਈ ਪ੍ਰੇਮ ਤੇ ਧਰਮ ਲਈ ਸ਼ਰਧਾ ਪੈਦਾ ਕਰਦੇ ਸਨ।

'ਰਾਜਰਾਜਾ ਨਾਟਕਮ', ਜੋ ਪਹਿਲੇ ਰਾਜਰਾਜਾ ਦੇ ਸਮੇਂ ਵਿਚ ਰਚਿਆ ਗਿਆ ਸੀ, ਉਸ ਦੇ ਫ਼ੌਜੀ ਕਾਰਨਾਮਿਆਂ ਤੇ ਤੰਜਾਉਰ ਦੇ ਵੱਡੇ ਸ਼ਿਵਾਲੇ ਦੀ ਉਸਾਰੀ ਵਰਗੀਆਂ ਘਟਨਾਵਾਂ ਦਾ ਨਿਰੂਪਣ ਇਸ ਨਾਟਕ ਵਿਚ ਹੋਇਆ ਦੱਸਿਆ ਜਾਂਦਾ ਹੈ। ਨਾਟਕ ਵਿਚ ਕੰਮ ਕਰਨ ਵਾਲੇ ਕਲਾਕਾਰਾਂ ਨੂੰ ਧਾਈਂ ਉਪਜਾਉਣ ਵਾਲੀ ਜ਼ਰਖ਼ੇਜ਼ ਧਰਤੀ ਦਿੱਤੀ ਜਾਂਦੀ ਸੀ ਤੇ ਇਨ੍ਹਾਂ ਵਿੱਚੋਂ ਸਭ ਤੋਂ ਵਧੀਆ ਕਲਾਕਾਰਾਂ ਨੂੰ ਉਪਾਧੀਆਂ ਨਾਲ ਸਤਕਾਰਿਆ ਜਾਂਦਾ ਸੀ।

## ਤੇਰੁਕੂੱਤੁ

ਅੱਜਕਲ ਦੇ ਲੋਕ-ਨਾਟਕ ਵਿਚ, ਜਿਸ ਨੂੰ 'ਤੇਰੁਕੂੱਤੁ' ਕਹਿੰਦੇ ਹਨ, ਸੰਗੀਤ, ਨਾਚ ਤੇ ਲੰਮੇ ਲੰਮੇ ਭਾਸ਼ਣ ਹੁੰਦੇ ਹਨ। ਸਾਜ਼ਾਂ ਵਿਚ ਹਾਰਮੋਨੀਅਮ, ਮ੍ਰਿਦੰਗਮ ਤੇ ਬੰਸਰੀ ਪ੍ਰਮੁੱਖ ਹਨ। ਗਾਣੇ ਬੜੀ ਉੱਚੀ ਸੁਰ ਵਿਚ ਗਾਏ ਜਾਂਦੇ ਹਨ ਤੇ ਫ਼ਿਲਮਾਂ ਵਿੱਚੋਂ ਚੁਣੇ ਹੁੰਦੇ ਹਨ। ਜੇ ਦਰਸ਼ਕਾਂ ਵਿੱਚੋਂ ਕਿਸੇ ਗਾਣੇ ਨੂੰ ਦੁਬਾਰਾ ਗਾਏ ਜਾਣ ਦੀ ਮੰਗ ਹੋਵੇ ਤਾਂ ਉਸ ਨੂੰ ਦੁਬਾਰਾ ਵੀ ਗਾਇਆ

ਜਾਂਦਾ ਹੈ।

ਤੇਰੁਕੂੱਤੁ ਨਾਟਕ ਰਾਤ ਦੇ ਦਸ ਵਜੇ ਸ਼ੁਰੂ ਹੋ ਕੇ ਕਿਤੇ ਤੜਕੇ ਜਾ ਮੁੱਕਦਾ ਹੈ। ਇਸੇ ਕਰਕੇ ਇਕ ਕਹਾਵਤ ਹੈ 'ਕੁਤੜੀ ਕਿਲੱਕੇ ਪਾਰੱਪਨ, ਕੂਨਿਕਰਨ ਮੇਰਕੇ ਪਾਰੱਪਨ', ਜਿਸ ਦੇ ਅਰਥ ਹਨ ਕਿ ਮਜ਼ਦੂਰ ਨੂੰ ਤਾਂ ਸੂਰਜ ਡੁੱਬਣ ਤਕ ਕੰਮ ਕਰਨਾ ਪੈਂਦਾ ਹੈ ਪਰ ਐਕਟਰ ਨੂੰ ਸੂਰਜ ਚੜ੍ਹਨ ਤਕ ਆਪਣਾ ਕੰਮ ਜਾਰੀ ਰੱਖਣਾ ਪੈਂਦਾ ਹੈ।

ਤੇਰੁਕੂੱਤੁ ਜਾਂ ਤਾਂ ਸਾਲਾਨਾ ਮੇਲਿਆਂ ਉੱਤੇ ਹੁੰਦਾ ਹੈ ਜਾਂ ਮੀਂਹ ਪਵਾਉਣ ਦੀ ਖ਼ਾਤਰ ਕਰਵਾਇਆ ਜਾਂਦਾ ਹੈ। ਕਈ ਵਾਰੀ ਇਉਂ ਵੀ ਹੁੰਦਾ ਹੈ ਕਿ ਪਿੰਡ ਦੇ ਧੜੇ ਸਮਝੌਤਾ ਕਰ ਲੈਂਦੇ ਹਨ ਕਿ ਮੇਲਾ ਬਾਅਦ ਵਿਚ ਕਿਸੇ ਹੋਰ ਮਿਤੀ ਉੱਤੇ ਮਨਾਇਆ ਜਾਏਗਾ। ਪਿੰਡ ਦੇ ਵਿਚਕਾਰ ਜਾਂ ਮੰਦਰ ਦੇ ਸਾਹਮਣੇ, ਖੁੱਲ੍ਹਾ ਮੰਚ ਬਣ ਜਾਂਦਾ ਹੈ। ਘਰਾਂ ਵਿਚ ਜਾ ਜਾ ਕੇ ਕੋਈ ਉਗਰਾਹੀ ਨਹੀਂ ਕੀਤੀ ਜਾਂਦੀ ਤੇ ਖ਼ਰਚਿਆਂ ਦਾ ਭੁਗਤਾਨ ਪਿੰਡ ਵਿੱਚੋਂ ਇਕੱਠੀ ਕੀਤੀ ਰਾਸ਼ੀ ਨਾਲ ਹੁੰਦਾ ਹੈ। ਇਸ ਨਾਟਕ ਵਿਚ ਕਈ ਵਾਰੀ ਸਾਹਮਣੇ ਤੇ ਜਾਂ ਪਾਸਿਆਂ ਦੇ ਪਰਦਿਆਂ ਤੇ ਭੜਕੀਲੀਆਂ ਪੁਸ਼ਾਕਾਂ ਦੀ ਵਰਤੋਂ ਕੀਤੀ ਜਾਣ ਲੱਗ ਪਈ ਹੈ, ਜਿਸ ਨਾਲ ਪਰੰਪਰਾਗਤ ਤਕਨੀਕ ਭੰਗ ਹੋਣ ਲੱਗ ਪਈ ਹੈ। ਇਸ ਨਵੀਂ ਰੁਚੀ ਦੀ ਪ੍ਰਾਪਤੀ ਇਹ ਹੈ ਕਿ ਇਸ ਨੇ ਇਨ੍ਹਾਂ ਨਾਟਕਾਂ ਦੀ ਸਰਲਤਾ ਤੇ ਸੰਜੀਦਗੀ ਨੂੰ ਖ਼ਰਾਬ ਕੀਤਾ ਹੈ। ਹੋਰ ਕੁੱਝ ਨਹੀਂ ਕੀਤਾ।

ਬਹੁਤ ਕਰਕੇ, ਵੱਲੀ-ਤਿਰੂਮਨਮ, ਪਵਲੱਕੋਡੀ, ਅਰਜਨ ਦੀ ਤਪੱਸਿਆ, ਨੱਲਤੰਗਲ, ਮਦੁਰਈਵਿਰਨ, ਪਦਮਾਸੁਰਨ, ਕਥਾਵਰਾਯਣ, ਰਾਮਾਇਣ ਅਤੇ ਰਹੀਸ਼ਚੰਦਰ ਮਯਨਾਕੰਦਮ ਵਰਗੀਆਂ ਕਹਾਣੀਆਂ ਮੰਚ ਉੱਪਰ ਪੇਸ਼ ਕੀਤੀਆਂ ਜਾਂਦੀਆਂ ਹਨ। ਜੇ ਨਾਟਕ-ਮੇਲਾ ਇੱਕੋ ਦਿਨ ਦਾ ਹੋਵੇ ਤਾਂ ਹਰੀਸ਼ਚੰਦਰ ਦੀ ਕਹਾਣੀ ਇਸ ਲਈ ਨਹੀਂ ਚੁਣੀ ਜਾਂਦੀ ਕਿ ਮੇਲੇ ਦੇ ਅੰਤਲੇ ਦਿਨ ਦੁਖਾਂਤ ਦਾ ਪ੍ਰਦਰਸ਼ਨ ਠੀਕ ਨਹੀਂ ਹੁੰਦਾ।

## ਮਾਵਲੀ ਨਾਟਕਮ

ਮਾਵਲੀ ਨਾਟਕਮ ਤੰਜਾਉਰ ਜ਼ਿਲੇ ਦੇ ਵੇਦਾਰੰਯਮ ਮੰਦਰ ਨਾਲ ਸੰਬੰਧਿਤ ਇਕ ਨਾਚ-ਨਾਟਕ ਹੈ। ਸੰਨ 1938 ਤੋਂ ਇਸ ਨੂੰ ਖੇਡਣਾ ਬੰਦ ਕਰ ਦਿੱਤਾ ਗਿਆ ਸੀ। ਇਸ ਦੀ ਕਹਾਣੀ ਦਾ ਨਾਇਕ ਇਕ ਵੱਡਾ ਸਾਰਾ ਚੂਹਾ ਹੁੰਦਾ ਸੀ, ਜਿਸ ਨੇ ਮੰਦਰ ਦੇ ਗਰਭ-ਗ੍ਰਹਿ ਵਿਚ ਬੁਝਦੀ ਜੋਤੀ ਨੂੰ ਮੁੜ ਜਗਾ ਕੇ ਦੇਵਤੇ ਤੋਂ ਆਸ਼ੀਰਵਾਦ ਪ੍ਰਾਪਤ ਕੀਤਾ ਸੀ।

## ਨੌਂਦੀ ਨਾਟਕਮ

'ਨੌਂਦੀ' ਨਾਟਕਮ ਜਾਂ 'ਲੰਗੜੇ ਦਾ ਲੋਕ-ਨਾਟਕ', ਇਕ ਅਜਿਹੇ ਬੰਦੇ ਦੀ ਕਹਾਣੀ ਹੈ ਜੋ ਇਕ ਵੇਸਵਾ ਦੇ ਜਾਲ ਵਿਚ ਫਸ ਕੇ ਆਪਣਾ ਸਾਰਾ ਮਾਲ-ਮੱਤਾ ਤੇ ਸਿਹਤ ਗਵਾ ਬੈਠਦਾ ਹੈ। ਉਸ ਦੀ ਇਕ ਬਾਂਹ ਤੇ ਇਕ ਲੱਤ ਚੋਰੀ ਦੇ ਅਲਜ਼ਾਮ ਵਿਚ ਕੱਟ ਦਿੱਤੀ ਜਾਂਦੀ ਹੈ, ਜਿਸ ਕਰਕੇ ਉਹ ਲੰਗੜਾ ਕੇ ਤੁਰਦਾ ਹੈ। ਬਾਅਦ ਵਿਚ ਉਹ ਸੁਬ੍ਰਹਮਣਯਮ ਦਾ ਭਗਤ ਬਣ ਜਾਂਦਾ ਹੈ ਤੇ ਲੰਗੜਾ ਕੇ ਤੁਰਦਿਆਂ ਵੀ ਸੁਬ੍ਰਹਮਣਯਮ ਦੇ ਮੰਦਰ ਤਕ ਪਹੁੰਚਣ ਵਿਚ ਸਫਲ ਹੋ ਜਾਂਦਾ ਹੈ। ਭਗਤੀ ਦੇ ਸਿਦਕ ਤੇ ਭਗਵਾਨ ਦੀ ਅਪਾਰ ਕਿਰਪਾ ਸਦਕਾ ਉਸ ਦੀ ਲੱਤ ਤੇ ਬਾਂਹ ਉਸ ਨੂੰ ਸਾਲਮ ਹਾਲਤ ਵਿਚ ਵਾਪਸ ਮਿਲ ਜਾਂਦੀਆਂ ਹਨ ਤੇ ਇਸ ਤਰ੍ਹਾਂ ਚਿੰਡੂ

ਛੰਦ ਵਿਚ ਰਚਿਆ ਨਾਟਕ ਉਸ ਭਗਤ ਦੀ ਸਿਹਤ ਤੇ ਖ਼ੁਸ਼ਹਾਲੀ ਦੀ ਬਹਾਲੀ ਨਾਲ ਮੁੱਕ ਜਾਂਦਾ ਹੈ।

### ਪਾਗਲ ਵੇਸ਼ਮ

'ਪਾਗਲ ਵੇਸ਼ਮ' ਦਾ ਅਰਥ ਹੈ 'ਦਿਨ ਦੇ ਕੱਪੜੇ'। ਇਸ ਨੂੰ ਬੜਾ ਵਧੀਆ ਐਕਟਰ ਹੀ ਕਰ ਸਕਦਾ ਹੈ, ਜੋ ਭੇਖ ਬਦਲਣ ਦੀ ਕਲਾ ਨਾਲ ਆਪਣੀ ਪਛਾਣ ਨੂੰ ਪੂਰੀ ਤਰ੍ਹਾਂ ਲੁਕਾ ਸਕਣ ਦੇ ਸਮਰੱਥ ਹੋਵੇ।

ਦਿਨ-ਦਿਹਾੜੇ ਕਿਤੇ ਤਾਂ ਉਹ ਭਿਖਾਰੀ ਦੇ ਰੂਪ ਵਿਚ, ਕਿਤੇ ਸਕੂਲ ਦੇ ਮਾਸਟਰ ਦੇ ਰੂਪ ਵਿਚ ਤੇ ਕਿਤੇ ਜੋਤਸ਼ੀ ਦੇ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ। ਉਸ ਦੀ ਘਰ ਵਾਲੀ ਉਸ ਦੇ ਨਾਲ ਹੁੰਦੀ ਹੈ 1 ਐਕਟਰ ਉਸ ਨਾਲ ਝੂਠ-ਮੂਠ ਦੇ ਝਗੜੇ ਦਾ ਸਵਾਂਗ ਰਚਾਉਂਦਾ ਹੈ। ਘਰ ਵਾਲੀ ਉਸ ਨੂੰ ਮਿਹਣੇ ਮਾਰਦੀ ਹੈ, ਬਹੁਰੂਪੀਆ ਧਮਕੀਆਂ ਦੇਂਦਾ ਹੈ; ਉਹ ਰੋਣ ਲੱਗ ਪੈਂਦੀ ਹੈ। ਰਾਹ-ਜਾਂਦੇ ਉਨ੍ਹਾਂ ਦੀ ਮੰਨ-ਮਨਾਈ ਕਰਾਉਣ ਦਾ ਜਤਨ ਕਰਦੇ ਹਨ ਪਰ ਝਗੜਾ ਜਾਰੀ ਰਹਿੰਦਾ ਹੈ। ਪਤੀ ਉਸ ਦੇ ਗੁਜ਼ਾਰੇ ਲਈ ਇਕ ਪਾਈ ਦਿੱਤੇ ਬਿਨਾਂ, ਸਦਾ ਲਈ ਤੁਰ ਜਾਂਦਾ ਹੈ। ਤਮਾਸ਼ਬੀਨਾਂ ਨੂੰ ਤਰਸ ਆ ਜਾਂਦਾ ਹੈ। ਇਕ ਟੋਪੀ ਉਨ੍ਹਾਂ ਵਿਚ ਫੇਰੀ ਜਾਂਦੀ ਹੈ ਤੇ ਇਸ ਤਰ੍ਹਾਂ ਇਕ ਬੇਰਹਿਮ ਪਤੀ ਦੀ ਛੁੱਟੜ ਪਤਨੀ ਦੇ ਗੁਜ਼ਾਰੇ ਲਈ ਕੁੱਝ ਰਕਮ ਇਕੱਠੀ ਹੋ ਜਾਂਦੀ ਹੈ।

### ਇਰੂਲਾਰਾਂ ਦੇ ਨਾਟਕ

'ਇਰੂਲਾਰ' ਨੀਲਗਿਰੀ ਦੇ ਅਨਪੜ੍ਹ ਤੇ ਅੱਧਪੜ੍ਹ ਕਿਸਾਨਾਂ ਦੀ ਇਕ ਜਾਤੀ ਹੈ। ਮੰਦਰ-ਮੇਲਿਆਂ ਉੱਤੇ ਇਹ ਲੋਕ ਰਾਮਾਇਣ ਤੇ ਮਹਾਭਾਰਤ ਦੀਆਂ ਸਾਖੀਆਂ ਮੰਚ ਉੱਤੇ ਪੇਸ਼ ਕਰਦੇ ਹਨ। ਉਹ ਕੋਈ ਪਰਦਾ ਨਹੀਂ ਵਰਤਦੇ। ਕਿਸੇ ਘਰ ਦੇ ਬਰਾਂਡੇ ਵਿਚ ਲੋਕਾਂ ਦੇ ਬੈਠਣ ਦੀ ਥਾਂ ਬਣਾ ਲਈ ਜਾਂਦੀ ਹੈ ਤੇ ਮੰਚ ਉੱਤੇ ਚਾਨਣ ਕਰਨ ਲਈ ਇਕ ਲੈਂਪ ਟੰਗ ਦਿੱਤਾ ਜਾਂਦਾ ਹੈ। ਪਾਤਰਾਂ ਨੂੰ ਕਿਸੇ ਨਾਟਕ ਦੇ ਅਧਿਆਪਕ ਪਾਸੋਂ ਸਿਖਲਾਈ ਲੈਣੀ ਪੈਂਦੀ ਹੈ ਤੇ ਉਹ ਕਈ ਦਿਨ ਲਗਾਤਾਰ ਨਾਟਕ ਦਾ ਅਭਿਆਸ ਕਰਦੇ ਰਹਿੰਦੇ ਹਨ। ਮਹਾਭਾਰਤ ਦਾ ਸਭ ਤੋਂ ਲੋਕਪ੍ਰੀਅ ਦ੍ਰਿਸ਼ ਅਰਜਨ ਦੀ ਤਪੱਸਿਆ ਵਾਲਾ ਹੈ, ਜਿਸ ਨੂੰ ਇਕ ਸੁੰਦਰੀ ਤੋੜਨਾ ਚਾਹੁੰਦੀ ਹੈ। ਕਾਫ਼ੀ ਲੁਭਾਉਣੇ, ਵਾਸ਼ਨਾ-ਉਪਜਾਊ ਤੇ ਖੁੱਲ੍ਹੀ-ਡੁੱਲ੍ਹੀ ਸ਼ਬਦਾਵਲੀ ਵਿਚ ਇਸ ਕਾਮਣੀ ਦੇ ਇਕ ਇਕ ਅੰਗ ਦੀ ਸਡੌਲਤਾ ਨੂੰ ਬਿਆਨ ਕੀਤਾ ਜਾਂਦਾ ਹੈ। ਸਾਰੇ ਇਰੂਲਾਰ, ਖ਼ਾਸ ਕਰ ਕੇ ਇਨ੍ਹਾਂ ਦੀਆਂ ਤੀਵੀਆਂ, ਇਸ ਵਰਣਨ ਨੂੰ ਬਹੁਤ ਪਸੰਦ ਕਰਦੀਆਂ ਹਨ।

### ਮੋਡੀ

'ਮੋਡੀ' ਵਿਚ ਇਕ ਬੰਦਾ ਰੇਤ ਦੇ ਢੇਰ ਵਿਚ ਇਕ ਆਂਡਾ ਲੁਕਾ ਦੇਂਦਾ ਹੈ ਤੇ ਸੱਤ ਲੀਕਾਂ ਖਿੱਚ ਦੇਂਦਾ ਹੈ। ਆਂਡਾ ਲੱਭਣ ਵਾਲੇ ਨੂੰ 'ਮੋਡੀ' ਕਹਿੰਦੇ ਹਨ ਤੇ ਉਸ ਨੂੰ ਲੱਭਣ ਤੋਂ ਰੋਕਣ ਵਾਲਾ ਬੈਂਤ ਮਾਰ ਮਾਰ ਕੇ ਉਸ ਨੂੰ ਰੋਕਦਾ ਹੈ। ਇਕ ਵਿਦੂਸ਼ਕ ਦਖ਼ਲ ਦੇ ਕੇ ਦਰਸ਼ਕਾਂ ਨੂੰ ਹਲਕੇ-ਫੁਲਕੇ ਗਾਣੇ ਸੁਣਾਉਂਦਾ ਤੇ ਖ਼ੁਸ਼ ਕਰਦਾ ਹੈ।

## *ਹੋਰ ਲੋਕ-ਮਨਪਰਚਾਵੇ*

### ਖੁਣਾਈ

ਪੇਸ਼ਾਵਰ ਖ਼ਾਨਾਬਦੋਸ਼ਾਂ ਵੱਲੋਂ ਕੀਤੀ ਜਾਂਦੀ ਖੁਣਾਈ ਨੂੰ 'ਪਚਈ ਕੁਤੁਤਲ' ਕਿਹਾ ਜਾਂਦਾ ਹੈ। ਬਾਹਵਾਂ, ਹੱਥਾਂ, ਮੱਥੇ, ਆਦਿ ਉੱਤੇ ਦੇਵੀ-ਦੇਵਤਿਆਂ, ਠੂਹੇਂ, ਸੱਪ ਜਾਂ ਕਿਸੇ ਵੀ ਹੋਰ ਸ਼ੈ ਦਾ ਚਿਤਰ ਜਾਂ ਬੰਦੇ ਦਾ ਆਪਣਾ ਨਾਂ ਖੁਣਿਆ ਜਾਂਦਾ ਹੈ।

ਕਿਸੇ ਸਿਲ ਉੱਤੇ ਹਲਦੀ ਤੇ ਅਕਥਿਕ ਕੀਰਈ (ਟਾਹਲੀ ਦੇ ਪੱਤੇ) ਰਗੜ ਕੇ ਕਿਸੇ ਪਤਲੇ ਕੱਪੜੇ ਉੱਤੇ ਖਿਲਾਰ ਦਿੱਤੇ ਜਾਂਦੇ ਹਨ। ਫੇਰ ਇਸ ਨੂੰ ਇਕ ਬੱਤੀ ਦੀ ਸ਼ਕਲ ਵਿਚ ਵਲ੍ਹੇਟ ਕੇ ਇਸ ਨੂੰ ਬੱਤੀ ਦੀ ਤਰ੍ਹਾਂ ਬਾਲਿਆ ਜਾਂਦਾ ਹੈ। ਇਸ ਬੱਤੀ ਦੇ ਕੱਜਲ ਤੇ ਸੜੇ ਹੋਏ ਤਮਾਕੂ ਨੂੰ ਕਿੱਕਰ ਦੀਆਂ ਪੱਤੀਆਂ ਦੇ ਰਸ ਵਿਚ ਘੋਲ ਕੇ ਖੁਣਾਈ ਲਈ ਕਾਲਾ ਰੰਗ ਤਿਆਰ ਕੀਤਾ ਜਾਂਦਾ ਹੈ। ਨੀਲੇ ਟਿਮਕਣਿਆਂ ਲਈ ਨੀਲ ਵਰਤਿਆ ਜਾਂਦਾ ਹੈ ਤੇ ਲਾਲ ਟਿਮਕਣਿਆਂ ਲਈ ਸੰਧੂਰ।

ਖੁਣਨ ਲਈ ਕੱਪੜੇ ਸੀਣ ਵਾਲੀਆਂ ਤਿੰਨ ਸੂਈਆਂ ਇਕ ਧਾਗੇ ਨਾਲ ਬੰਨ੍ਹ ਕੇ ਵਰਤੀਆਂ ਜਾਂਦੀਆਂ ਹਨ।

ਬਹੁਤ ਸਾਰੇ ਨਮੂਨੇ ਬਣਾ ਕੇ ਪਹਿਲਾਂ ਹੀ ਰੱਖੇ ਹੁੰਦੇ ਹਨ। ਖੁਣਾਉਣ ਵਾਲਾ ਇਨ੍ਹਾਂ ਵਿੱਚੋਂ ਆਪਣੀ ਮਰਜ਼ੀ ਦਾ ਨਮੂਨਾ ਚੁਣ ਲੈਂਦਾ ਹੈ। ਖੁਣਾਈ ਕਰਨ ਵਾਲਾ ਕਿਸੇ ਲੱਕੜੀ ਦੀ ਕਲਮ ਸ਼ਾਹੀ ਵਿਚ ਡੋਬ ਕੇ ਇਹ ਨਮੂਨਾ ਪਹਿਲਾਂ ਚਮੜੀ ਉੱਤੇ ਉਲੀਕ ਲੈਂਦਾ ਹੈ। ਫੇਰ ਇਹੀ ਨਮੂਨਾ ਸੂਈਆਂ ਨਾਲ ਚਮੜੀ ਦੇ ਅੰਦਰ ਭੇਜ ਦਿੱਤਾ ਜਾਂਦਾ ਹੈ। ਬਾਅਦ ਵਿਚ ਖੁਣੇ ਹੋਏ ਅੰਗ ਨੂੰ ਠੰਢੇ ਪਾਣੀ ਨਾਲ ਧੋ ਦਿੱਤਾ ਜਾਂਦਾ ਹੈ। ਰੰਗ ਨੂੰ ਪੱਕਾ ਕਰਨ ਲਈ ਸਿਆਹੀ ਦਾ ਫਹਿਆ ਇਕ ਵਾਰੀ ਫੇਰ ਖੁਣੀ ਹੋਈ ਥਾਂ ਉੱਤੇ ਫੇਰ ਦਿੱਤਾ ਜਾਂਦਾ ਹੈ। ਪੀੜ ਨੂੰ ਮੱਠਾ ਕਰਨ ਲਈ ਥੋੜ੍ਹਾ ਜਿਹਾ ਖੋਪੇ ਦਾ ਤੇਲ ਮਲਿਆ ਜਾਂਦਾ ਹੈ। ਪੀਸੀ ਹੋਈ ਹਲਦੀ ਰੰਗ ਉਘਾੜਨ ਤੇ ਸੋਜ ਤੋਂ ਬਚਾਉਣ ਲਈ ਖੁਣੀ ਹੋਈ ਥਾਂ ਉੱਤੇ ਮਲ ਦਿੱਤੀ ਜਾਂਦੀ ਹੈ।

### *ਕੋਲਮ*

ਰੰਗੋਲੀ ਨੂੰ ਤਮਿਲਨਾਡੂ ਵਿਚ 'ਕੋਲਮ' ਬੋਲਦੇ ਹਨ। ਹਰ ਕੁੜੀ ਕੋਲਮ ਦੇ ਨਮੂਨੇ ਬਣਾਉਣ ਵਿਚ ਪ੍ਰਬੀਨ ਹੋਣਾ ਚਾਹੁੰਦੀ ਹੈ। ਇਹ ਨਮੂਨੇ ਜਾਂ ਤਾਂ ਰੇਖਾ-ਗਣਿਤ ਦੇ ਨਮੂਨਿਆਂ ਵਰਗੇ ਹੁੰਦੇ ਹਨ ਤੇ ਜਾਂ ਫੁੱਲਾਂ-ਪੱਤੀਆਂ ਦੀ ਨਕਲ ਹੁੰਦੇ ਹਨ। ਬੜੇ-ਬੜੇ ਗੁੰਝਲਦਾਰ ਨਮੂਨੇ ਅੰਗੂਠੇ ਤੇ ਉਸ ਦੇ ਨਾਲ ਦੀ ਉਂਗਲ ਦੀ ਚੂੰਢੀ ਵਿਚ ਸੁਲੱਖੜੀ ਫੜ ਕੇ ਬਣਾ ਲਏ ਜਾਂਦੇ ਹਨ।

'ਕੋਲਮ' ਹਰ ਰੋਜ਼ ਘਰ ਦੇ ਬੂਹੇ ਦੇ ਬਾਹਰਵਾਰ ਫ਼ਰਸ਼ ਉੱਤੇ ਚਿਤਰਿਆ ਜਾਂਦਾ ਹੈ। ਉਤਸਵਾਂ ਵਾਲੇ ਦਿਨਾਂ ਵਿਚ ਸਾਰੀਆਂ ਗਲੀਆਂ 'ਕੋਲਮ' ਦੇ ਨਮੂਨਿਆਂ ਨਾਲ ਚਿਤਰੀਆਂ ਹੁੰਦੀਆਂ ਹਨ। 'ਕੋਲਮ' ਖਾਣੇ ਦੀਆਂ ਚੌਕੀਆਂ, ਵਿਆਹ ਦਿਆਂ ਮੰਚਾਂ ਤੇ ਹਵਨ ਦੀਆਂ ਵੇਦੀਆਂ, ਆਦਿ ਦੁਆਲੇ ਵੀ ਬਣਾਇਆ ਜਾਂਦਾ ਹੈ।

## ਸੜਕਾਂ ਦੇ ਕਲਾਕਾਰ

ਅਪੰਗ ਜਾਂ ਭਿਖਾਰੀ ਕਿਸੇ ਚਾਕ ਦੇ ਟੁੱਕੜੇ ਜਾਂ ਕੋਲੇ ਨਾਲ ਸੜਕ ਉੱਤੇ ਹੀ ਦੇਵੀ-ਦੇਵਤਿਆਂ ਦੀਆਂ ਸੁੰਦਰ ਮੂਰਤਾਂ ਬਣਾ ਲੈਂਦੇ ਹਨ। ਜਿਸ ਸੁੰਦਰਤਾ ਨਾਲ ਇਨ੍ਹਾਂ ਮੂਰਤਾਂ ਦੇ ਵੱਖ ਵੱਖ ਅੰਗ ਬਣਾਏ ਜਾਂਦੇ ਹਨ ਤੇ ਜਿਸ ਸੁਚੱਜ ਨਾਲ ਵੱਖ ਵੱਖ ਰੰਗਾਂ ਦਾ ਸੁਮੇਲ ਕੀਤਾ ਜਾਂਦਾ ਹੈ ਅਤੇ ਜਿਵੇਂ ਇਕ ਇਕ ਵੇਰਵਾ ਬੜੀ ਬਾਰੀਕੀ ਨਾਲ ਚਿਤਰਿਆ ਜਾਂਦਾ ਹੈ, ਉਸ ਨੂੰ ਵੇਖ ਕੇ ਕੋਲੋਂ ਲੰਘਦੇ ਲੋਕ ਬਦੋ ਬਦੀ ਕੁੱਝ ਪਲਾਂ ਲਈ ਓਥੇ ਖੜੇ ਜਾਂਦੇ ਹਨ। ਸਾਰੇ ਦਰਸ਼ਕ ਇਨ੍ਹਾਂ ਕਲਾਕਾਰਾਂ ਦਾ ਹੁਨਰ ਸਲਾਹੁੰਦੇ ਹਨ ਅਤੇ ਨਾਲ ਹੀ ਉਨ੍ਹਾਂ ਨੂੰ ਕੁੱਝ ਦੇ ਕੇ ਉਨ੍ਹਾਂ ਦੀ ਆਰਥਿਕ ਸਹਾਇਤਾ ਵੀ ਕਰ ਜਾਂਦੇ ਹਨ।

## ਲੋਕ-ਖੇਡਾਂ

ਪਿੰਡਾਂ ਵਿਚ ਜੁਗਾਂ-ਜੁਗਾਂਤਰਾਂ ਤੋਂ ਕੁੱਝ ਖੇਡਾਂ ਖਿਡੀਦੀਆਂ ਆ ਰਹੀਆਂ ਹਨ। ਇਨ੍ਹਾਂ ਬਾਰੇ ਅਸੀਂ ਏਥੇ ਕੁੱਝ ਥੋੜ੍ਹਾ ਥੋੜ੍ਹਾ ਵੇਰਵਾ ਦੇਂਦੇ ਹਾਂ:

### ਸਿਲੰਬਮ (ਪਟੇਬਾਜ਼ੀ)

ਇਸ ਖੇਡ ਦਾ ਨਾਂ ਲੈਂਦੇ ਹੀ ਤਮਿਲਨਾਡੂ ਦੇ ਲੋਕਾਂ ਵਿਚ ਪੁਰਾਣੇ ਸਮੇਂ ਦੀ ਸੂਰਬੀਰਤਾ ਤੇ ਦਲੇਰੀ ਦੀ ਯਾਦ ਤਾਜ਼ਾ ਹੋ ਜਾਂਦੀ ਹੈ। ਇਹ ਇਸ ਇਲਾਕੇ ਦੀ ਐਸੀ ਜੁੱਧਮਈ ਸਰਗਰਮੀ ਹੈ, ਜੋ ਭਾਰਤ ਦੇ ਹੋਰ ਕਿਸੇ ਭਾਗ ਵਿਚ ਨਹੀਂ ਮਿਲਦੀ। ਕਸਰਤ ਦੇ ਮੌਕੇ ਪੈਦਾ ਕਰਨ ਦੇ ਨਾਲ ਨਾਲ, ਇਸ ਰਾਹੀਂ ਬੰਦਾ ਆਪਣੇ ਵੈਰੀਆਂ ਦੇ ਹੱਲਿਆਂ ਤੋਂ ਬਚਣ ਦਾ ਵੱਲ ਵੀ ਸਿੱਖ ਲੈਂਦਾ ਹੈ। ਹਰ ਖਿਡਾਰੀ ਕੋਲ ਇਕ ਕਰੜੀ ਲਾਠੀ ਹੁੰਦੀ ਹੈ। ਇਹ ਲਾਠੀ, ਆਮ ਤੌਰ ਉੱਤੇ, ਸਖ਼ਤ ਬਾਂਸ ਦੀ ਤਿੰਨ ਮੀਟਰ ਲੰਮੀ ਹੁੰਦੀ ਹੈ। ਇਸ ਨੂੰ ਘੁਮਾ ਕੇ, ਕਈ ਤਰੀਕਿਆਂ ਨਾਲ, ਵੈਰੀ ਉੱਤੇ ਵਾਰ ਕੀਤੇ ਜਾਂਦੇ ਹੈ। ਆਪਣੇ ਆਪ ਨੂੰ ਬਚਾਉਣ ਵਾਲੇ ਲਈ ਜ਼ਰੂਰੀ ਹੁੰਦਾ ਹੈ ਕਿ ਉਹ ਵਾਰ ਨੂੰ ਨਕਾਰਾ ਬਣਾ ਦੇਵੇ। ਸਿਲੰਬਮ ਵਿਚ ਕੇਵਲ ਹੱਥ ਵਿਚ ਡੰਡਾ ਫੜ ਲੈਣਾ ਹੀ ਕਾਫ਼ੀ ਨਹੀਂ ਹੁੰਦਾ, ਇਸ ਵਿਚ ਬੜੀਆਂ ਚਤਰ ਜੁਗਤਾਂ ਦੀ ਲੋੜ ਪੈਂਦੀ ਹੈ—ਜਿਵੇਂ ਪੈਰਾਂ ਦੀ ਛੂਹਲੀ ਗਤੀ, ਲਾਠੀ ਦਾ ਠੀਕ ਘੁਮਾਉਣਾ, ਕੱਟਣਾ, ਹੱਲਾ ਕਰਨਾ, ਸੱਟ ਮਾਰਨੀ ਤੇ ਪੈਂਤੜਾ ਬਦਲਨਾ, ਆਦਿ। ਇਸ ਦੇ ਤੀਹਰੇ ਗੁਣ ਹਨ ਤੇ ਤਿੰਨੇਂ ਹੀ ਬੜੇ ਟੁੰਬਣ ਵਾਲੇ ਹਨ—ਇਕ ਤਮਾਸ਼ੇ ਵਾਲਾ, ਦੂਜਾ ਮੁਕਾਬਲੇ ਵਾਲਾ ਤੇ ਤੀਜਾ ਆਤਮ-ਰੱਖਿਆ ਵਾਲਾ ਜੁਝਾਰ ਸਾਧਨ।

### ਚਾਡੂਕੁਡੂ (ਕਬੱਡੀ)

'ਚਾਡੂਕੁਡੂ' ਲਈ ਦੋ ਦਲਾਂ ਦੀ ਲੋੜ ਪੈਂਦੀ ਹੈ। ਇਕ ਦਲ ਵਿੱਚੋਂ ਕੋਈ ਬੰਦਾ ਮੂੰਹ ਵਿੱਚੋਂ ਨਿਰੰਤਰ ਕੋਈ ਸ਼ਬਦ ਦੁਹਰਾਉਂਦਾ, ਵਿਚਕਾਰਲੀ ਲੀਕ ਨੂੰ ਪਾਰ ਕਰ ਕੇ ਮੁਕਾਬਲੇ ਦੇ ਦਲ ਦੇ ਘੇਰੇ ਵਿਚ ਜਾ ਪਹੁੰਚਦਾ ਹੈ। ਜੇ ਉਹ ਦੂਜੇ ਦਲ ਦੇ ਕਿਸੇ ਬੰਦੇ ਨੂੰ ਛੂਹ ਲਵੇ ਤੇ ਫੜੇ ਜਾਣ ਤੋਂ ਬਿਨਾਂ ਆਪਣੇ ਪਾਲੇ ਵਿਚ ਮੁੜ ਆਵੇ ਤਾਂ ਜਿਸ ਨੂੰ ਛੋਹਿਆ ਹੁੰਦਾ ਹੈ, ਉਹ

ਖੇਡ ਤੋਂ ਬਾਹਰ ਹੋ ਜਾਂਦਾ ਹੈ। ਜੇ ਦੂਜੀ ਧਿਰ ਦਾ ਕੋਈ ਬੰਦਾ ਉਨ੍ਹਾਂ ਦੇ ਪਾਲੇ ਵਿਚ ਦਾਖਲ ਹੋਏ ਬੰਦੇ ਨੂੰ ਜੱਫਾ ਮਾਰ ਲੈਂਦਾ ਹੈ ਤੇ ਉਸ ਨੂੰ ਆਪਣੇ ਪਾਲੇ ਵਲ ਮੁੜਨ ਨਹੀਂ ਦੇਂਦਾ ਤਾਂ ਅਸਫਲ ਖਿਡਾਰੀ ਖੇਡ ਤੋਂ ਬਾਹਰ ਹੋ ਜਾਂਦਾ ਹੈ। ਜਿੰਨੀ ਦੇਰ ਇਕ ਦਲ ਦੇ ਸਾਰੇ ਬੰਦੇ ਬਾਹਰ ਨਹੀਂ ਹੋ ਜਾਂਦੇ, ਓਨੀ ਦੇਰ ਖੇਡ ਜਾਰੀ ਰਹਿੰਦੀ ਹੈ। ਇਕ ਤਰ੍ਹਾਂ ਇਹ ਖੇਡ ਸਾਹ ਨੂੰ ਬਹੁਤੀ ਦੇਰ ਨਾ ਟੁੱਟਣ ਦੇਣ ਦਾ ਮੁਕਾਬਲਾ ਹੁੰਦਾ ਹੈ।

### ਪੱਚਈ ਕੁਤੀਰਈ (ਡੱਡੂ ਛਾਲ)

ਇਸ ਖੇਡ ਵਿਚ ਇਕ ਮੁੰਡਾ ਕੋਡਾ ਹੁੰਦਾ ਹੈ। ਉਸ ਨੇ ਆਪਣੇ ਹੱਥ ਆਪਣੇ ਪੈਰਾਂ ਨਾਲ ਛੁਹਾਏ ਹੁੰਦੇ ਹਨ। ਉਹ ਕੁਤੀਰਈ ਜਾਂ ਘੋੜਾ ਅਖਵਾਉਂਦਾ ਹੈ। ਦੂਜੇ ਮੁੰਡੇ ਉਸ ਦੇ ਪਿੱਛੋਂ ਉਸ ਵੱਲ ਦੌੜੇ ਆਉਂਦੇ ਹਨ ਤੇ ਆਪਣੇ ਹੱਥ ਉਸ ਦੀ ਪਿੱਠ ਉੱਤੇ ਟਿਕਾ ਕੇ ਤੇ ਆਪਣੀਆਂ ਲੱਤਾਂ ਚੌੜੀਆਂ ਕਰਕੇ ਉਸ ਦੇ ਉੱਤੋ ਦੀ ਟੱਪ ਜਾਂਦੇ ਹਨ। ਕੋਡਾ ਮੁੰਡਾ ਹੌਲੀ ਹੌਲੀ ਉੱਚਾ ਹੁੰਦਾ ਜਾਂਦਾ ਹੈ, ਜਿਸ ਨਾਲ ਉਸ ਦੇ ਉੱਤੋਂ ਦੀ ਟੱਪਣਾ ਵੀ ਹੌਲੀ ਹੌਲੀ ਔਖਾ ਹੁੰਦਾ ਜਾਂਦਾ ਹੈ। ਜੇ ਕੋਈ ਮੁੰਡਾ ਟੱਪਣ ਤੋਂ ਪਹਿਲਾਂ ਘੋੜੇ ਦੇ ਪਿੰਡੇ ਨੂੰ ਛੁਹ ਜਾਵੇ ਤਾਂ ਉਸ ਨੂੰ ਘੋੜਾ ਬਣਨਾ ਪੈ ਜਾਂਦਾ ਹੈ।

### ਕੀਲੀਤਹੁ (ਗੁੱਲੀ ਡੰਡਾ)

ਇਹ ਇਕ ਤਰ੍ਹਾਂ ਦੀ ਪੇਂਡੂ ਕ੍ਰਿਕਟ ਹੈ, ਜੋ ਦੋ ਡੰਡਿਆਂ ਤੇ ਇਕ ਗੁੱਲੀ ਨਾਲ ਖੇਡੀ ਜਾਂਦੀ ਹੈ। ਗੁੱਲੀ ਤਕਰੀਬਨ ਚਾਰ ਇੰਚ ਲੰਮੀ ਤੇ ਦੋਹਾਂ ਪਾਸਿਆਂ ਤੋਂ ਘੜੀ ਹੋਈ ਹੁੰਦੀ ਹੈ। ਗੁੱਲੀ ਜ਼ਮੀਨ ਉੱਤੇ ਰੱਖੀ ਹੋਈ ਹੁੰਦੀ ਹੈ। ਇਸ ਦੇ ਘੜੇ ਹੋਏ ਇਕ ਕੰਢੇ ਉੱਤੇ ਡੰਡਾ ਮਾਰ ਕੇ ਉਸਨੂੰ ਉੱਪਰ ਉਛਾਲਿਆ ਜਾਂਦਾ ਹੈ ਤੇ ਹੇਠਾਂ ਡਿੱਗਦੀ ਨੂੰ ਕੱਸ ਕੇ ਡੰਡਾ ਮਾਰਿਆ ਜਾਂਦਾ ਹੈ। ਜਿਸ ਨਾਲ ਉਹ ਦੂਰ ਜਾ ਡਿੱਗਦੀ ਹੈ। ਦੂਜਾ ਬੰਦਾ ਉਸ ਨੂੰ ਡਿੱਗਣ ਤੋਂ ਪਹਿਲਾਂ ਬੋਚ ਲਵੇ ਜਾਂ ਗੁੱਲੀ ਚੁੱਕ ਕੇ ਖੁੱਤੀ ਕੋਲ ਪਏ ਦੂਜੇ ਡੰਡੇ ਨੂੰ ਛੁਹਾ ਦੇਵੇ ਤਾਂ ਪਹਿਲੀ ਧਿਰ ਦਾ ਖਿਡਾਰੀ ਮਰ ਗਿਆ ਸਮਝਿਆ ਜਾਂਦਾ ਹੈ। ਇਸ ਖੇਡ ਵਿਚ ਡਰ ਇਹੀ ਰਹਿੰਦਾ ਹੈ ਕਿ ਗੁੱਲੀ ਕਿਸੇ ਦੀ ਅੱਖ ਵਿਚ ਨਾ ਜਾ ਵੱਜੇ।

### ਨੀਲਾ ਪੁਚੀ (ਧੁੱਪ-ਛਾਂ ਦੀ ਖੇਡ)

ਦੋਵੇਂ ਧਿਰਾਂ ਇਕ ਦੂਜੇ ਨੂੰ ਫੜਨ ਦਾ ਯਤਨ ਕਰਦੀਆਂ ਹਨ। ਇਕ ਧਿਰ ਦਾ ਬੰਦਾ ਖੇਡ ਤੋਂ ਬਾਹਰ ਹੋ ਜਾਂਦਾ ਹੈ ਜੇ ਉਸ ਨੂੰ ਚਾਨਣ ਵਿਚ ਫੜ ਲਿਆ ਜਾਏ ਤੇ ਦੂਜੀ ਧਿਰ ਦਾ ਬੰਦਾ "ਮਰ" ਜਾਂਦਾ ਹੈ ਜੇ ਉਸ ਨੂੰ ਹਨੇਰੇ ਵਿਚ ਛੂਹ ਲਿਆ ਜਾਏ।

### ਨੋਂਦੀ (ਲੰਗੜੀ)

'ਨੋਂਦੀ', ਬਚਿੱਆਂ ਦੀ ਖੇਡ ਹੈ। ਜ਼ਮੀਨ ਉੱਤੇ ਇਕ ਚੌਰਸ ਖ਼ਾਨਾ ਵਾਹ ਲਿਆ ਜਾਂਦਾ ਹੈ ਤੇ ਪੰਜ-ਪੰਜ ਜਾਂ ਛੇ-ਛੇ ਬੱਚਿਆਂ ਦੀਆਂ ਟੋਲੀਆਂ ਬਣ ਜਾਂਦੀਆਂ ਹਨ। ਇਕ ਟੋਲੀ ਇਕ ਪਾਸੇ ਤੇ ਦੂਜੀ ਟੋਲੀ ਦੂਜੇ ਪਾਸੇ। ਇਕ ਧਿਰ ਦਾ ਬੱਚਾ ਇਕ ਟੰਗ ਉੱਤੇ ਕੁੱਦ ਕੁੱਦ ਕੇ ਚੌਰਸ

ਖ਼ਾਨੇ ਦੇ ਅੰਦਰ ਖੜੇ ਬੱਚਿਆਂ ਨੂੰ ਛੂਹਣ ਦਾ ਜਤਨ ਕਰਦਾ ਹੈ। ਬਾਕੀ ਦੇ ਭੱਜ ਕੇ ਆਪਣੇ ਆਪ ਨੂੰ ਬਚਾਉਂਦੇ ਹਨ। ਜੇ ਇਕ-ਟੰਗੇ ਦੀ ਦੂਜੀ ਟੰਗ ਹੇਠਾਂ ਲੱਗ ਜਾਏ ਤਾਂ ਉਸ ਨੂੰ ਖੇਡ ਤੋਂ ਬਾਹਰ ਹੋਣਾ ਪੈਂਦਾ ਹੈ, ਪਰ ਜੇ ਉਹ ਇਕ ਟੰਗ ਉੱਤੇ ਬਹੁਤ ਦੇਰ ਖੜਾ ਰਹਿੰਦਾ ਹੈ ਤਾਂ ਚੌਰਸ ਖ਼ਾਨੇ ਵਿਚ ਖੜੇ ਬੱਚੇ ਉਸ ਨੂੰ ਥਕਾਉਣ ਲਈ ਉਸ ਦੀ ਲੱਤ ਉੱਤੇ ਮਿੱਟੀ ਸੁੱਟਣੀ ਸ਼ੁਰੂ ਕਰ ਦੇਂਦੇ ਹਨ।

### ਹੋਰ ਖੇਡਾਂ

ਸ਼ਾਮ ਨੂੰ ਵਿਹਲਾ ਸਮਾਂ ਬਿਤਾਉਣ ਲਈ ਲੋਕਾਂ ਕੋਲ ਹੋਰ ਬਥੇਰੀਆਂ ਖੇਡਾਂ ਹਨ। ਮਸਲਨ, ਤਾਯਮ (ਜੋ ਸ਼ਤਰੰਜ ਦੀ ਤਰ੍ਹਾਂ ਗੋਟਾਂ ਜਾਂ ਮੁਹਰਿਆਂ ਨਾਲ ਖੇਡੀ ਜਾਂਦੀ ਹੈ); ਪੱਲੰਗੁਝੀ (ਜੋ ਇਮਲੀ ਦੇ ਬੀਜਾਂ ਜਾਂ ਹੋਰ ਬੀਜਾਂ ਨਾਲ ਲੱਕੜੀ ਦੀ ਕਿਸੇ ਤਖ਼ਤੀ ਉੱਤੇ ਚੌਦਾਂ ਛੋਟੇ-ਛੋਟੇ ਖ਼ਾਨੇ ਬਣਾ ਕੇ ਖੇਡੀ ਜਾਂਦੀ ਹੈ) ਲੁੱਕਣ-ਮੀਟੀ, ਤਿਰੀ ਥੋਮੱਕੇਈ, ਔਤਯਾ ਰੇਟੱਯਾ (ਸਮ ਜਾਂ ਵਿਸ਼ਮ ਗਿਣਤੀ ਨਾਲ ਉੱਪਰ ਸੁੱਟੀ ਗੇਂਦ ਜਾਂ ਫਲ ਨੂੰ ਫੜਨ ਦੀ ਖੇਡ); ਕਿੱਟੀ (ਜੋ ਡੰਡਿਆਂ ਦੀਆਂ ਦੋ ਜੋੜੀਆਂ ਨਾਲ ਖੇਡੀ ਜਾਂਦੀ ਹੈ); ਪਤੰਗਾਂ ਉਡਾਉਣੀਆਂ (ਕੇਵਲ ਖ਼ੁਸਕ ਮੌਸਮ ਵਿਚ), ਮੀਂਹ ਵੇਲੇ ਕਾਗ਼ਜ਼ ਦੀਆਂ ਬੇੜੀਆਂ ਬਣਾ ਕੇ ਪਾਣੀ ਵਿਚ ਛੱਡਣੀਆਂ, ਸੀਨਡੀ (ਇਕ ਤਰ੍ਹਾਂ ਦੀ ਕੁਸ਼ਤੀ), ਵਰਮਨਿਅਮ (ਨਾੜੀਆਂ ਨੂੰ ਵੱਸ ਵਿਚ ਰੱਖਣ ਦਾ ਮੁਕਾਬਲਾ)।

### ਖੇਡਾਂ ਵਿਚ ਲੋਕ-ਗੀਤ

ਕੁੱਝ ਖੇਡਾਂ ਵਿਚ ਲੋਕ-ਗੀਤ ਵੀ ਗਾਏ ਜਾਂਦੇ ਹਨ, ਮਸਲਨ ਇਕ ਬੰਦਾ ਕਹੇਗਾ, 'ਕੋਬਰਈ, ਕੋਬਰਈ' (ਸਿੰਗਾਂ ਵਾਲੇ ਹਨ, ਸਿੰਗਾਂ ਵਾਲੇ ਹਨ)। ਬਾਕੀ ਬੱਚੇ ਇਸ ਨੂੰ ਦੁਹਰਾਉਂਦੇ ਹਨ। ਦੂਜੀ ਧਿਰ ਦਾ ਬੱਚਾ ਕਹਿੰਦਾ ਹੈ 'ਮਾਡੂਮ ਕੋਬਰਈ', 'ਆਡੂਮ ਕੋਬਰਈ' ਤੇ ਇਸ ਤਰ੍ਹਾਂ ਉਹ ਸਿੰਗਾਂ ਵਾਲੇ ਜਾਨਵਰਾਂ ਦਾ ਨਾ ਲਈ ਜਾਂਦਾ ਹੈ। ਬੱਚੇ ਇਸ ਨੂੰ ਵੀ ਦੁਹਰਾਉਂਦੇ ਹਨ। ਬੋਲਦਾ-ਬੋਲਦਾ ਬੱਚਾ ਕਹਿ ਜਾਂਦਾ ਹੈ, 'ਹਾਥੀ ਦੇ ਵੀ ਸਿੰਗ ਹੁੰਦੇ ਨੇਂ' ਜਾਂ 'ਆਦਮੀ ਦੇ ਵੀ ਸਿੰਗ ਹੁੰਦੇ ਨੇਂ'। ਜਿਹੜੇ ਬੱਚੇ ਇਸ ਗ਼ਲਤ-ਬਿਆਨੀ ਨੂੰ ਵੀ ਬਿਨਾਂ ਸੋਚੇ-ਸਮਝੇ ਦੁਹਰਾ ਦੇਂਦੇ ਹਨ, ਉਨ੍ਹਾਂ ਨੂੰ ਖੇਡ ਤੋਂ ਬਾਹਰ ਹੋਣਾ ਪੈਂਦਾ ਹੈ।

### ਲੋਕ-ਕਲਾਵਾਂ

ਲੋਕ-ਕਲਾਵਾਂ ਤੇ ਸ਼ਿਲਪਾਂ ਦਾ ਸਭ ਤੋਂ ਵਧੀਆ ਨਮੂਨਾ ਹਨ, ਕਾਂਚੀਪੁਰਮ ਦੀਆਂ ਰੇਸ਼ਮੀ ਸਾੜ੍ਹੀਆਂ, ਜਿਨ੍ਹਾਂ ਨੂੰ ਬਣਾਉਣ ਵਾਲੇ, ਆਮ ਤੌਰ ਉੱਤੇ, ਸੌਰਾਸ਼ਟਰ ਤੇ ਮੁਦਲੀਯਰ ਜਾਤੀਆਂ ਵਿੱਚੋਂ ਆਉਂਦੇ ਹਨ।

ਕੱਚੇ ਰੇਸ਼ਮ ਦੀ ਕਤਾਈ ਤੋਂ ਲੈ ਕੇ ਤਿਆਰ ਮਾਲ ਨੂੰ ਅੰਤਿਮ ਰੂਪ ਦੇਣ ਤਕ ਦੀ ਸਾਰੀ ਪ੍ਰਕਿਰਿਆ ਹੱਥਾਂ ਨਾਲ ਕੀਤੀ ਜਾਂਦੀ ਹੈ। ਕੱਚੇ ਰੇਸ਼ਮ ਦੀਆਂ ਪੂਣੀਆਂ ਨੂੰ ਬਾਂਸ ਦੀ ਤਕਲੀ ਉੱਤੇ ਵੱਟਣਾ, ਵੱਟੇ ਹੋਏ ਰੇਸ਼ਮ ਦੀਆਂ ਲੱਛੀਆਂ ਤਿਆਰ ਕਰਨੀਆਂ, ਪਿਲੱਤਣ ਤੇ ਗੂੰਦ ਦੀ ਸਫ਼ਾਈ ਲਈ ਲੱਛੀਆਂ ਦੀ ਧੁਆਈ, ਫੇਰ ਉਨ੍ਹਾਂ ਨੂੰ ਮਰੋੜ ਕੇ ਨਿਚੋੜਨਾ (ਇਸ ਕਿਰਿਆ ਨੂੰ 'ਅਲੁੱਪੀ ਡੁਤਲ' ਕਹਿੰਦੇ ਹਨ) ਤੇ ਅਖ਼ੀਰ ਵਿਚ ਬਾਂਸ ਦੇ ਚਰਖੇ ਉੱਤੇ ਉਨ੍ਹਾਂ

ਨੂੰ ਕੱਤਣਾ—ਇਨ੍ਹਾਂ ਵਿੱਚੋਂ ਕਿਸੇ ਵੀ ਅਮਲ ਲਈ ਮਸ਼ੀਨ ਨਹੀਂ ਵਰਤੀ ਜਾਂਦੀ। ਇਸ ਨੂੰ ਦਸਤਕਾਰੀ ਦਾ ਬਹੁਤ ਵਿਗਸਿਆ ਹੋਇਆ ਰੂਪ ਮੰਨਿਆ ਜਾ ਸਕਦਾ ਹੈ, ਕਿਉਂਕਿ ਇਸ ਵਿਚ ਘਰ ਦੇ ਸਾਰੇ ਜੀਅ—ਤੀਵੀਆਂ, ਮਰਦ, ਬੱਚੇ ਤੇ ਬੁੱਢੇ ਕੰਮ ਤੇ ਲੱਗੇ ਹੁੰਦੇ ਹਨ। ਕੱਚੇ ਮਾਲ ਵਿਚ ਸ਼ਹਿਤੂਤ ਦੇ ਪੱਤਿਆਂ ਉੱਤੇ ਪਲੇ ਕੀੜਿਆਂ ਦੇ ਸ਼ੁੱਧ ਰੇਸ਼ਮ ਤੇ ਜ਼ਰੀ ਦੀ ਵਰਤੋਂ ਹੁੰਦੀ ਹੈ। ਬੁਣਾਈ ਪਰੰਪਰਾਗਤ ਤਰੀਕੇ ਨਾਲ ਹੁੰਦੀ ਹੈ, ਪਰ ਰੰਗਾਂ ਦੇ ਮੇਲ ਅਤੇ ਨਮੂਨਿਆਂ ਦੀਆਂ ਸ਼ਕਲਾਂ ਵਿਚ ਲਗਾਤਾਰ ਅਦਲਾ-ਬਦਲੀ ਹੁੰਦੀ ਹੀ ਰਹਿੰਦੀ ਹੈ।

ਇਸ ਤੋਂ ਛੁੱਟ ਵੀ ਕਈ ਦਸਤਕਾਰੀਆਂ ਮੌਜੂਦ ਹਨ। ਤਮਿਲਨਾਡੂ ਦੇ ਆਮ ਲੋਕਾਂ ਨੂੰ ਆਪਣੀ ਸੁਯੋਗਤਾ ਤੇ ਖਮਤਾ ਉੱਤੇ ਬੜਾ ਮਾਣ ਹੈ।

ਖਿਡੌਣੇ ਬਣਾਉਂਣੇ, ਕੈਂਹ ਦੀਆਂ ਜਗਤ-ਪ੍ਰਸਿੱਧ ਮੂਰਤੀਆਂ ਤਿਆਰ ਕਰਨ, ਪਿੱਤਲ ਜਾਂ ਤਾਂਬੇ ਦੀ ਚਾਦਰ ਉੱਤੇ ਚਾਂਦੀ ਦਾ ਮੁਲੱਮਾ ਚੜ੍ਹਾਉਣ ਤੇ ਇਨ੍ਹਾਂ ਉੱਤੇ ਸੁੰਦਰ ਮੂਰਤੀਆਂ ਜਾਂ ਫੁੱਲ-ਬੂਟੇ ਬਣਾਉਣ (ਜਿਵੇਂ ਕਿ ਤੰਜਾਉਰ ਦੇ ਮੰਦਰਾਂ ਵਿਚ ਹੈ), ਧਾਤ ਦੇ ਬਚਿੱਤਰ ਲੈਂਪ ਮੰਦਰਾਂ ਲਈ ਝੰਡੇ ਬਣਾਉਣ ਅਤੇ ਬੜੀਆਂ ਖ਼ੂਬਸੂਰਤ ਚਟਾਈਆਂ ਤੇ ਮਨਮੋਹਣੇ ਗਲੀਚੇ ਬੁਣਨ ਵਰਗੇ ਹੱਥੀ ਕੀਤੇ ਜਾਣ ਵਾਲੇ ਉਦਯੋਗ ਬੜੇ ਪ੍ਰਸਿੱਧ ਹਨ। ਚੇੱਟੀਨਾਡੂ ਵਿਚ ਕੰਧਾਂ ਉੱਤੇ ਪੱਕਾ ਪਲਸਤਰ ਕਰਨ ਦੀ ਜੁਗਤ ਰਾਜ-ਮਿਸਤਰੀਆਂ ਦੀ ਕਲਾ ਦਾ ਅਦੁੱਤੀ ਨਮੂਨਾ ਹੈ। ਇਸ ਵਿਚ ਕਦੇ ਵੀ ਤਰੇੜਾਂ ਨਹੀਂ ਆਉਂਦੀਆਂ ਤੇ ਕੰਧਾਂ ਸ਼ੀਸ਼ੇ ਦੀ ਤਰ੍ਹਾਂ ਚਮਕਦੀਆਂ ਰਹਿੰਦੀਆਂ ਹਨ। ਇਨ੍ਹਾਂ ਉੱਤੇ ਰੰਗ ਕਰਨ ਜਾਂ ਸਫ਼ੈਦੀ ਕਰਾਉਣ ਦੀ ਲੋੜ ਨਹੀਂ ਪੈਂਦੀ।

### ਕੁਮਿਹਾਰਗੀਰੀ

ਕੁਮਿਹਾਰਗੀਰੀ, ਤਮਿਲਨਾਡੂ ਦੀ ਬਹੁਤ ਪ੍ਰਾਚੀਨ ਤੇ ਲੋਕ-ਜੀਵਨ ਵਿਚ ਆਦਰ-ਮਾਣ ਪਾਉਣ ਵਾਲੀ ਕਲਾ ਰਹੀ ਹੈ। ਮਨਦੁਰਈ ਦੇ ਕਾਲੀ ਤੇ ਲਾਲ ਮਿੱਟੀ ਦੇ ਘੜਿਆਂ ਦੀ ਕਾਰੀਗਰੀ ਤੇ ਪਾਲਿਸ਼ ਕੀਤੇ ਹੋਏ ਮਿੱਟੀ ਦੇ ਭਾਂਡੇ, ਆਪਣੀ ਸੁੰਦਰਤਾ, ਸ਼ਕਲ-ਸੂਰਤ ਤੇ ਉੱਜਲ ਰੰਗਾਂ ਲਈ ਦੂਰ-ਦੂਰ ਤਕ ਜਾਣੇ ਜਾਂਦੇ ਹਨ। ਕਈ ਅੰਤਰਰਾਸ਼ਟਰੀ ਪ੍ਰਦਰਸ਼ਨੀਆਂ ਵਿਚ ਇਨ੍ਹਾਂ ਦੀ ਸੁੱਘੜਤਾ ਨੂੰ ਬਹੁਤ ਸਲਾਹਿਆ ਜਾ ਚੁੱਕਾ ਹੈ।

ਕੁਮਿਹਾਰ ਦੀਆਂ ਹੁਨਰਮੰਦ ਉਂਗਲਾਂ, ਮਿੱਟੀ ਦੇ ਥੋਬੇ ਨੂੰ ਚੱਕ ਉੱਤੇ ਚਾੜ੍ਹ ਕੇ, ਉਸ ਵਿੱਚੋਂ ਅਣਗਿਣਤ ਸੁੰਦਰ ਵਸਤਾਂ ਤਿਆਰ ਕਰ ਲੈਂਦੀਆਂ ਹਨ। ਕਈ ਖਿਡੌਣੇ ਵਗੈਰਾ, ਮਿੱਟੀ ਦੇ ਸੱਚਿਆਂ ਵਿਚ ਬਣਦੇ ਹਨ। ਕਈਆਂ ਨੂੰ ਆਵੀ ਵਿਚ ਪਕਾਇਆ ਜਾਂਦਾ ਹੈ ਤੇ ਕਈ ਹੋਰਾਂ ਨੂੰ ਕੱਚਾ ਹੀ ਰੰਗ ਦਿੱਤਾ ਜਾਂਦਾ ਹੈ। ਹਰ ਪਿੰਡ ਦੇ ਮੁਖ ਦੁਆਰ ਉੱਤੇ ਪਿੰਡ ਦੀ ਸੁਰੱਖਿਆ ਦੇ ਜ਼ਿੰਮੇਵਾਰ ਦੇਵਤੇ ਅੱਯਨਾਰ ਦੀ ਵੱਡੀ ਸਾਰੀ ਰੰਗੀਨ ਮੂਰਤੀ ਵੇਖਦੇ ਸਾਰ ਬਦੇਸੀਆ ਦੇ ਮਨ ਮੋਹੇ ਜਾਂਦੇ ਹਨ। ਇਹ ਮੂਰਤੀਆਂ ਅਕਸਰ ਉਪਰੋਕਤ ਤਰ੍ਹਾਂ ਹੀ ਬਣਾਈਆਂ ਜਾਂਦੀਆਂ ਹਨ। ਬਦੇਸੀਆਂ ਦੀ ਮੰਗ ਪੂਰੀ ਕਰਨ ਲਈ ਅੱਯਨਾਰ ਦੀਆਂ ਛੋਟੀਆਂ ਛੋਟੀਆਂ ਪਕਾਈਆਂ ਹੋਈਆਂ ਮੂਰਤੀਆਂ ਵੀ ਬਣਾਈਆਂ ਜਾਂਦੀਆਂ ਹਨ। ਫੇਰ ਵੀ ਮਿੱਟੀ ਦੇ ਕੰਮ ਵਿਚ ਇਹ ਘਾਟ ਤਾਂ ਹੈ ਹੀ ਕਿ ਇਨ੍ਹਾਂ ਮੂਰਤੀਆਂ ਦੀ ਹੰਢਣਸਾਰਤਾ ਘੱਟ ਹੁੰਦੀ ਹੈ। ਇਹ ਏਨੀਆਂ ਨਾਜ਼ੁਕ ਹੁੰਦੀਆਂ ਹਨ ਕਿ ਬੜੀ ਚੌਕਸੀ ਨਾਲ ਖੋਖਿਆਂ ਵਿਚ ਬੰਦ ਕਰਨ ਦੇ

ਬਾਵਜੂਦ, ਇਨ੍ਹਾਂ ਨੂੰ ਬਹੁਤੀ ਦੂਰ ਨਹੀ ਭੇਜਿਆ ਜਾ ਸਕਦਾ। ਬਹੁਤ ਸਾਵਧਾਨੀ ਨਾਲ ਕੀਤੀ ਹੋਈ ਮਜ਼ਬੂਤ ਪੈਕਿੰਗ ਹੀ ਸਫਲ ਹੋ ਸਕਦੀ ਹੈ, ਪਰ ਇਸ ਤਰ੍ਹਾਂ ਕਈ ਵਾਰੀ ਮੂਰਤੀ ਨਾਲੋਂ ਪੈਕਿੰਗ ਦਾ ਖ਼ਰਚ ਵਧ ਜਾਣ ਦੀ ਸੰਭਾਵਨਾ ਹੁੰਦੀ ਹੈ।

### ਪੇਪੀਅਰਮੈਸ਼ੀ

ਮਿੱਟੀ ਦੇ ਸਮਾਨ ਦੀ ਭੰਗਰਤਾ ਦੇ ਕਾਰਨ ਕਲਾਕਾਰਾਂ ਦਾ ਰੁਖ਼ ਅੱਜਕਲ ਪੇਪੀਅਰਮੈਸ਼ੀ ਵੱਲ ਵਧੇਰੇ ਹੋਣ ਲੱਗ ਪਿਆ ਹੈ। ਜਦੋਂ ਵੀ ਕੋਈ ਵੱਡੇ ਆਕਾਰ ਦੀ ਚੀਜ਼ ਬਣਾਉਣੀ ਹੁੰਦੀ ਹੈ ਤਾਂ ਪੇਪੀਅਰਮੈਸ਼ੀ ਦੀ ਵਰਤੋਂ ਕੀਤੀ ਜਾਂਦੀ ਹੈ। ਸੱਜੇ ਵਿਚ ਢਾਲਣ ਦਾ ਕੰਮ ਮਿੱਟੀ ਤੇ ਪੇਪੀਅਰਮੈਸ਼ੀ ਦੀ ਹਾਲਤ ਵਿਚ ਇੱਕੋ ਜਿਹਾ ਹੁੰਦਾ ਹੈ, ਪਰ ਪੇਪੀਅਰਮੈਸ਼ੀ ਦੇ ਕੰਮ ਵਿਚ ਸਫ਼ਾਈ ਬਹੁਤ ਆਉਂਦੀ ਹੈ, ਨਕਸ਼ ਤਿੱਖੇ ਬਣ ਸਕਦੇ ਹਨ ਤੇ ਰੰਗ ਵੀ ਅਸਲ ਅਨੁਸਾਰ ਕੀਤੇ ਜਾ ਸਕਦੇ ਹਨ। ਵਜ਼ਨ ਵਿਚ ਹਲਕਾ ਹੋਣ ਕਰ ਕੇ ਪੈਕਿੰਗ ਤੇ ਢੁਆਈ-ਲਿਜਾਈ ਦਾ ਕੋਈ ਵੱਡਾ ਮਸਲਾ ਨਹੀਂ ਹੁੰਦਾ। ਇਨ੍ਹਾਂ ਕਾਰਨਾਂ ਕਰਕੇ ਪੇਪੀਅਰਮੈਸ਼ੀ ਨੇ ਹੋਰ ਵਸਤਾਂ ਦੀ ਥਾਂ ਲੈਣੀ ਸ਼ੁਰੂ ਕਰ ਦਿੱਤੀ ਹੈ। ਪੇਪੀਅਰਮੈਸ਼ੀ ਦਾ ਬਣਿਆ ਹੋਇਆ ਐਲਸੇਸ਼ੀਅਨ ਕੁੱਤਾ ਏਨਾ ਹੂ-ਬ-ਹੂ ਤੇ ਸਜੀਵ ਦਿੱਸਦਾ ਹੈ ਕਿ ਦੁਕਾਨਾਂ ਦੇ ਬਾਹਰ ਸ਼ੀਸ਼ੇ ਦੀਆਂ ਅਲਮਾਰੀਆਂ ਵਿਚ ਰੱਖਿਆ ਹੋਵੇ ਤਾਂ ਬਾਹਰਲੇ ਕੁੱਤੇ ਉਸ ਨੂੰ ਵੇਖ ਕੇ ਭੌਂਕਣਾ ਸ਼ੁਰੂ ਕਰ ਦੇਂਦੇ ਹਨ। ਗਾਹਕ, ਉਸ ਦੀ ਹੂ-ਬ-ਹੂ ਸ਼ਕਲ, ਅਸਲ ਵਰਗੇ ਰੰਗ, ਉਸ ਦੀ ਲਮਕਦੀ ਲਾਲ ਜੀਭ ਤੇ ਬਿਲਕੁਲ ਵਾਸਤਵਿਕ ਭਰਵੱਟਿਆਂ ਵਾਲੀਆਂ ਜਿਉਂਦੀਆਂ ਅੱਖਾਂ ਵੇਖ ਕੇ ਬਦੋ-ਬਦੀ ਉਸ ਵੱਲ ਖਿੱਚਿਆ ਜਾਂਦਾ ਹੈ। ਪੇਪੀਅਰਮੈਸ਼ੀ ਦੀਆਂ ਹੋਰ ਚੀਜ਼ਾਂ ਹਨ: ਨਚਾਰ ਕੁੜੀ, ਰਥਵਾਹ ਕ੍ਰਿਸ਼ਨ (ਗੀਤਾਉਪਦੇਸਮ), ਮੀਨਾਕਸ਼ੀ ਕਲਿਆਣਮ (ਸ਼ਿਵ-ਪਾਰਬਤੀ ਵਿਆਹ), ਆਦਿ। ਇਨ੍ਹਾਂ ਦੀ ਖ਼ੂਬਸੂਰਤੀ ਤੇ ਮਨਮੋਹਕ ਕਾਰੀਗਰੀ ਦੀ ਮਿਸਾਲ ਮਿਲਣੀ ਮੁਸ਼ਕਿਲ ਹੈ।

ਇਸ ਤੋਂ ਵੀ ਵਧੇਰੇ ਤਿੱਖੇ ਨੈਣ-ਨਕਸ਼ ਚਾਹੀਦੇ ਹੋਣ ਤਾਂ ਪਲਾਸਟਰ-ਔਵ-ਪੈਰਿਸ ਸਹਾਇਤਾ ਕਰਦਾ ਹੈ। ਇਸ ਦੀ ਬਣੀ ਹੋਈ ਨਿਰਮਲ, ਗੋਰੀ-ਚਿੱਟੀ 'ਮੀਰਾਂ', ਪਲਾਸਟਰ ਵਿਚ ਢੱਲੇ ਹੋਏ ਸੁਫ਼ਨੇ ਵਰਗੀ ਜਾਪਦੀ ਹੈ। ਇਹੋ ਜਿਹੀਆਂ ਹੀ ਲੋਕਪ੍ਰੀਅ ਮੂਰਤੀਆਂ ਹਨ ਨਟਰਾਜ ਤੇ ਸ਼ਿਵ-ਪਾਰਬਤੀ ਦੀਆਂ। ਪਲਾਸਟਰ-ਔਵ-ਪੈਰਿਸ ਦੇ ਕੰਮ ਵਿਚ ਜੋ ਸਫ਼ਾਈ ਤੇ ਕੂਲਾਪਣ ਆ ਸਕਦਾ ਹੈ, ਉਹ ਮਿੱਟੀ ਤੇ ਪੇਪੀਅਰਮੈਸ਼ੀ ਦੇ ਕੰਮ ਵਿਚ ਕਿਸੇ ਹਾਲਤ ਵਿਚ ਨਹੀ ਆ ਸਕਦਾ।

### ਲੱਕੜੀ ਦੇ ਖਿਡੌਣੇ

ਜਿੰਨੀ ਤਰ੍ਹਾਂ ਦੇ ਲੱਕੜੀ ਦੇ ਖਿਡੌਣਿਆਂ ਦਾ ਹੜ੍ਹ ਆਇਆ ਅੱਜਕਲ ਦਿੱਸਦਾ ਹੈ, ਉਸ ਦਾ ਕੁੱਝ ਚਿਰ ਪਹਿਲਾਂ ਸੁਫ਼ਨਾ ਵੀ ਨਹੀ ਸੀ ਲਿਆ ਜਾ ਸਕਦਾ। ਇਨ੍ਹਾਂ ਵਿੱਚੋਂ ਬਹੁਤੇ ਖਿਡੌਣੇ ਛੋਟੇ-ਮੋਟੇ ਖਰਾਦਾਂ ਉੱਤੇ ਚਾੜ੍ਹ ਕੇ ਬਣਾਏ ਜਾਂਦੇ ਹਨ। ਇਸ ਕੰਮ ਲਈ ਮੁਲਾਇਮ ਤੇ ਲਚਕਦਾਰ ਲੱਕੜੀ ਦੀ ਲੋੜ ਹੁੰਦੀ ਹੈ। ਪਿਡੌਣੇ ਦੇ ਅੰਦਰ ਸਪਰਿੰਗ ਜਾਂ ਛੋਟੀ-ਮੋਟੀ ਮਸ਼ੀਨ ਲਾ ਦੇਣ ਦੀ ਨਵੀ ਜੁਗਤ ਨੇ ਇਨ੍ਹਾਂ ਨੂੰ ਜੀਉਂਦੇ-ਜਾਗਦੇ ਤੇ ਅਸਲੀਅਤ ਦੇ ਨੇੜੇ ਢੁੱਕਣ ਵਾਲੇ ਬਣਾ ਦਿੱਤਾ ਹੈ। ਅੱਜਕਲ ਖਿਡੌਣਿਆਂ ਰਾਹੀ ਬੱਚਿਆਂ ਨੂੰ ਗਿਣਤੀ, ਰੰਗ-ਰੂਪ, ਰੇਖਾ-ਚਿਤਰ ਤੇ ਰੇਖਾ-ਗਣਿਤ, ਆਦਿ ਪੜ੍ਹਾਉਣ ਦਾ ਰਿਵਾਜ ਆਮ ਹੋ ਗਿਆ ਹੈ, ਖ਼ਾਸ ਕਰ ਕੇ ਮੁੱਢਲੀਆਂ

ਜਮਾਤਾਂ ਵਿਚ।

ਜਿੱਥੋਂ ਤਕ ਸੁੰਦਰਤਾ ਦਾ ਸਵਾਲ ਹੈ, ਕੱਪੜੇ ਦੀਆਂ ਬਣੀਆਂ ਹੋਈਆਂ ਗੁੱਡੀਆਂ ਦਾ ਮੁਕਾਬਲਾ ਕੋਈ ਹੋਰ ਖਿਡੌਣਾ ਨਹੀਂ ਕਰ ਸਕਦਾ। ਇਨ੍ਹਾਂ ਗੁੱਡੀਆਂ ਰਾਹੀਂ ਤੀਵੀਆਂ-ਮਰਦਾਂ ਦੇ ਸੁਭਾ ਤੇ ਲੱਛਣ ਬੜੇ ਵਧੀਆ ਢੰਗ ਨਾਲ ਪੇਸ਼ ਕੀਤੇ ਜਾਂਦੇ ਹਨ। ਇਨ੍ਹਾਂ ਦਾ ਅੰਦਰਲਾ ਢਾਂਚਾ ਕਾਗ਼ਜ਼ ਜਾਂ ਪੇਪੀਅਰਮੈਸ਼ੀ ਦਾ ਬਣਿਆ ਹੁੰਦਾ ਹੈ। ਇਨ੍ਹਾਂ ਦਾ ਸਭ ਤੋਂ ਅਹਿਮ ਅੰਗ ਹੁੰਦਾ ਹੈ ਚਿਹਰਾ, ਜਿਸ ਨੂੰ ਬੜੇ ਹੁਨਰਮੰਦ ਕਾਰੀਗਰ ਹੀ ਬਣਾਉਂਦੇ ਹਨ। ਚਿਹਰਾ ਬਣਾਉਣ ਵਾਲੇ ਦੀ ਹੁਨਰੀ ਕੁਸ਼ਲਤਾ ਸਿਰੇ ਦੀ ਹੋਣੀ ਜ਼ਰੂਰੀ ਹੈ ਕਿਉਂਕਿ ਸਾਰੇ ਖਿਡੌਣੇ ਦੀ ਜਾਨ ਚਿਹਰੇ ਵਿਚ ਹੀ ਹੁੰਦੀ ਹੈ। ਚਿਹਰੇ ਨੂੰ ਪਹਿਲਾਂ ਸੱਚੇ ਵਿਚ ਢਾਲ ਲਿਆ ਜਾਂਦਾ ਹੈ। ਫੇਰ ਬੁਰਸ਼ ਨਾਲ ਉਸ ਦੀ ਨੋਕ-ਪਲਕ ਸਵਾਰੀ ਜਾਂਦੀ ਹੈ ਤਾਂ ਜੋ ਮੂਰਤੀ ਮੂੰਹੋਂ ਬੋਲਣ ਲੱਗ ਪਵੇ। ਗੁੱਡੀਆਂ ਨੂੰ ਵੱਖ ਵੱਖ ਇਲਾਕਿਆਂ ਦੀਆਂ ਖ਼ਾਸ ਖ਼ਾਸ ਪੁਸ਼ਾਕਾਂ ਪਹਿਨਾਈਆਂ ਜਾਂਦੀਆਂ ਹਨ। ਉਨ੍ਹਾਂ ਦੇ ਵਾਲ ਏਨੀ ਤਰ੍ਹਾਂ ਸਜਾਏ ਜਾਂਦੇ ਹਨ ਕਿ ਜੇ ਗੁੱਡੀਆਂ ਦੀਆਂ ਦੋ-ਤਿੰਨ ਕਤਾਰਾਂ ਸਾਹਮਣੇ ਪਈਆਂ ਹੋਣ ਤਾਂ ਸਾਰੇ ਦੇਸ ਵਿਚ ਪ੍ਰਚਲਿਤ ਕੇਸ ਬਣਾਉਣ ਦੀਆਂ ਵੰਨਗੀਆਂ ਅੱਖਾਂ ਅੱਗੋ ਲੰਘ ਜਾਂਦੀਆਂ ਹਨ। ਅਸਲ ਵਿਚ ਕਿਸੇ ਗੁੱਡੀ ਦੀ ਖਿੱਚ, ਉਸ ਦੇ ਚਿਹਰੇ ਦੇ ਭਾਵ, ਕੇਸ-ਭੂਸ਼ਾ, ਵੇਸ-ਭੂਸ਼ਾ, ਚਾਲ-ਢਾਲ ਤੇ ਉਸ ਦੀ ਜਾਨਦਾਰ ਮੁਦਰਾ ਉੱਤੇ ਨਿਰਭਰ ਕਰਦੀ ਹੈ। ਕਿਸੇ ਵੀ ਦੇਸ ਦੇ ਵਾਸੀਆਂ ਦੇ ਵੱਖ-ਵੱਖ ਰੂਪ ਇਕੱਤਰ ਕਰਨੇ ਹੋਣ ਤਾਂ ਕੱਪੜੇ ਦੀਆਂ ਗੁੱਡੀਆਂ ਤੋਂ ਵੱਧ ਕੇ ਹੋਰ ਕੋਈ ਸਾਧਨ ਨਹੀਂ ਹੈ। ਇਨ੍ਹਾਂ ਨੂੰ ਕੱਚ ਦੇ ਛੋਟੇ-ਛੋਟੇ ਬਕਸਿਆਂ ਵਿਚ ਜੜ ਕੇ ਰੱਖਿਆ ਜਾਏ ਤਾਂ ਇਨ੍ਹਾਂ ਦੀ ਖਿੱਚ ਹੋਰ ਵੀ ਵੱਧ ਜਾਂਦੀ ਹੈ—ਨਾਲੇ ਘੱਟੇ-ਮਿੱਟੀ ਤੋਂ ਵੀ ਬਚਾ ਰਹਿੰਦਾ ਹੈ।

## ਲੱਕੜੀਆਂ ਦਾ ਸ਼ਿਲਪ

ਲੱਕੜੀ ਨੂੰ ਉੱਕਰਨ ਦੀ ਕਲਾ ਤਮਿਲਨਾਡੂ ਦੀ ਇਕ ਹੋਰ ਬੜੀ ਵਿਗਸਿਤ ਦਸਤਕਾਰੀ ਹੈ। ਮੰਦਰਾਂ ਦੇ ਲੰਮੇ-ਚੌੜੇ ਦਰਵਾਜ਼ਿਆਂ ਉੱਤੇ ਬਰੀਕ ਤੇ ਨਮੂਨੇਦਾਰ ਨੱਕਾਸ਼ੀ ਇਸ ਹੁਨਰ ਦੇ ਸਿਆਣੇ ਕਾਰੀਗਰਾਂ ਦੀ ਯੋਗਤਾ ਦਾ ਮੂੰਹੋਂ ਬੋਲਦਾ ਸਬੂਤ ਹੈ। ਪੁਰਾਣੇ ਸਮੇਂ ਵਿਚ ਇਸ ਕਲਾ ਦੇ ਹੁਨਰਮੰਦਾਂ ਨੂੰ ਚੇੱਟੀਨਾਡੂ ਵਿਚ ਬੜੀ ਹੱਲਾਸ਼ੇਰੀ ਮਿਲਦੀ ਸੀ, ਕਿਉਂਕਿ ਓਥੇ ਦੇ ਸਾਰੇ ਧਨਾਢ ਚੇੱਟੀਆਂ ਵਿਚ ਆਪਣੀਆਂ ਰਿਹਾਇਸ਼ਾਂ ਨੂੰ ਇਸ ਕਲਾ ਨਾਲ ਸ਼ਿੰਗਾਰਨ ਦਾ ਰਿਵਾਜ ਜਿਹਾ ਚੱਲ ਪਿਆ ਸੀ।

ਕਲਾਮਈ ਢੰਗ ਨਾਲ ਤਰਾਸ਼ੇ ਹੋਏ ਤੇ ਬੜੀ ਬਰੀਕ ਨੱਕਾਸ਼ੀ ਵਾਲੇ ਲੱਕੜੀ ਦੇ ਦਰਵਾਜ਼ੇ ਤੇ ਛੱਤਾਂ ਦੇ ਸ਼ਤੀਰ ਸਾਰੇ ਤਮਿਲਨਾਡੂ ਵਿਚ ਮੰਦਰਾਂ ਤੋਂ ਛੁੱਟ, ਧਨੀ ਲੋਕਾਂ ਦਿਆਂ ਘਰਾਂ ਵਿਚ ਵੀ ਵੇਖੇ ਜਾ ਸਕਦੇ ਹਨ। ਸਾਦਾ, ਬਹੁਤੀ ਸਜਾਵਟ ਤੋਂ ਬਿਨਾਂ, ਟਾਹਲੀ ਦੀ ਕਾਲੀ ਲੱਕੜ ਦੀਆਂ ਬਣੀਆਂ ਹੋਈਆਂ ਛੋਟੀਆਂ-ਛੋਟੀਆਂ ਤਿਪਾਈਆਂ, ਹਰ ਤਮਿਲ ਘਰ ਵਿਚ ਮਿਲ ਜਾਂਦੀਆਂ ਹਨ। ਇਨ੍ਹਾਂ ਦੀ ਇੱਕੋ ਇਕ ਸਜਾਵਟ ਇਹ ਹੁੰਦੀ ਹੈ ਕਿ ਇਨ੍ਹਾਂ ਦੇ ਪਾਵੇ ਹਾਥੀ ਦੇ ਸਿਰ ਤੋਂ ਸ਼ੁਰੂ ਹੋ ਕੇ ਹੇਠੋਂ ਸੁੰਡ ਦੀ ਸ਼ਕਲ ਦੇ ਬੜੇ ਹੁੰਦੇ ਹਨ ਤੇ ਹਾਥੀਆਂ ਦੇ ਮੂੰਹ ਤੋਂ ਦੋ ਲਿਸ਼ਕਦੇ ਦੰਦ ਨਿਕਲੇ ਹੁੰਦੇ ਹਨ। ਮੰਦਰਾਂ ਦੇ ਰਥ ਤਾਂ ਕ਼ਾਠ ਦੀ ਕਾਰੀਗਰੀ ਦੇ ਸਭ ਤੋਂ ਵਧੀਆ ਨਮੂਨੇ ਹੁੰਦੇ ਹੀ ਹਨ। ਉਹ ਤਾਂ ਆਪਣੀ ਕਲਾ ਦੀ ਮੋਹਕਤਾ ਦੇ ਕਾਰਨ ਸਾਰੇ

ਦੇਸ ਵਿਚ ਪ੍ਰਸਿੱਧ ਰਹੇ ਹਨ।

ਤਮਿਲਨਾਡੂ ਦੀ ਇਕ ਹੋਰ ਜਗਤ-ਪ੍ਰਸਿੱਧ ਦਸਤਕਾਰੀ ਹੈ ਪੱਟਮਡਈ (ਚਟਾਈਆਂ ਬੁਣਨਾ)। ਇਨ੍ਹਾਂ ਦਾ ਤਾਣਾ 80 ਤੋਂ 140 ਤਕ ਦੀ ਸੂਖਮਤਾ ਦੇ ਰੇਸ਼ਮੀ ਜਾਂ ਸੂਤੀ ਧਾਗੇ ਦਾ ਹੁੰਦਾ ਹੈ ਤੇ ਬਾਣਾ ਸੁੱਕੀ ਹੋਈ ਕੋਰਈ ਘਾਹ ਦਾ। ਉੱਚ ਕੋਟੀਆਂ ਦੀਆਂ ਚਟਾਈਆਂ ਦੀ ਬੁਣਾਈ ਤਾਂ ਏਨੀ ਬਰੀਕ ਤੇ ਮੁਲਾਇਮ ਹੁੰਦੀ ਹੈ ਕਿ ਉਨ੍ਹਾਂ ਨੂੰ ਤਹਿ ਕਰ ਕੇ ਰੁਮਾਲ ਦੀ ਤਰ੍ਹਾਂ ਜੇਬ ਵਿਚ ਜਾ ਹੱਥ ਵਿਚ ਰੱਖਿਆ ਜਾ ਸਕਦਾ ਹੈ।

### ਧਾਤ ਦਾ ਕੰਮ

ਇਹ ਇਕ ਹੋਰ ਖੇਤਰ ਹੈ, ਜਿਸ ਵਿਚ ਤਮਿਲਨਾਡੂ ਦੇ ਕੁਸ਼ਲ ਕਾਰੀਗਰਾਂ ਨੂੰ ਕਮਾਲ ਹਾਸਲ ਹੈ। ਕੁਤੁਵਿੱਲਕੂ ਤੋਂ ਲੈ ਕੇ ਨਟਰਾਜ ਤੇ ਗਣੇਸ਼ ਦੀਆਂ ਮੂਰਤੀਆਂ ਤਕ ਇਹ ਕਲਾ ਅਦੁੱਤੀ ਸੁੰਦਰਤਾ ਵਾਲੀ ਹੈ। ਮੰਦਰਾਂ ਦੀ ਰਹਿਤਲ ਦੀ ਬਹੁਤ ਪ੍ਰਾਚੀਨ ਪਰੰਪਰਾ ਦੇ ਨਾਲ ਜੁੜੇ ਹੋਏ ਅਨੇਕ ਵੱਖ ਵੱਖ ਸ਼ਕਲਾਂ ਦੇ ਦੀਵੇ ਅੱਜ ਵੀ ਵੇਖੇ ਜਾ ਸਕਦੇ ਹਨ। ਕੈਂਹ ਦੀਆਂ ਮੂਰਤੀਆਂ ਲਈ ਤਾਂ ਤਮਿਲਨਾਡੂ ਚੋਲ ਜੁਗ ਤੋਂ ਲੈ ਕੇ ਅੱਜ ਤਕ ਸਾਰੇ ਸੰਸਾਰ ਵਿਚ ਮਸ਼ਹੂਰ ਰਿਹਾ ਹੈ।

ਧਾਤ ਦੀ ਕਲਾ ਦੇ ਨਾਲ ਨਾਲ ਪੱਥਰ ਤਰਾਸ਼ ਕੇ ਮੂਰਤੀਆਂ ਤੇ ਥੰਮ੍ਹ ਵੀ ਬਣਾਏ ਜਾਂਦੇ ਹਨ। ਬਹੁਤ ਕਰ ਕੇ ਪੱਥਰ-ਘਾੜਿਆਂ ਦੀ ਕਿਰਪਾ ਕਰ ਕੇ ਹੀ ਤਮਿਲਨਾਡੂ ਦਾ ਦਿੱਸਹੱਦਾ ਮੰਦਰਾਂ ਦੇ ਗਗਨ-ਚੁੰਬੀ ਗੋਪੁਰਮਾਂ ਨਾਲ ਭਰਿਆ ਹੋਇਆ ਹੈ। ਮੰਦਰਾਂ ਵਿਚ ਵਿਗਸਿਤ ਹੋਣ ਵਾਲੀ ਕਲਾ ਤੇ ਸ਼ਿਲਪ ਦੀ ਪਰੰਪਰਾ ਨੇ ਹੀ ਹਜ਼ਾਰਾਂ ਗੁਣਵਾਨ ਪੱਥਰ ਘੜਨ ਵਾਲੇ ਕਲਾਕਾਰਾਂ ਦੀ ਖਮਤਾ ਤੇ ਹੁਨਰ ਨੂੰ ਜੀਵਿਤ ਰੱਖਿਆ ਹੈ ਤੇ ਦੇਸ ਦੀ ਮਿੱਟੀ ਵਿੱਚੋਂ ਉਪਜੀ ਹੋਈ ਇਸ ਸਿਰਜਨਾਤਮਕ ਪ੍ਰਤਿਭਾ ਦੇ ਵਿਰਸੇ ਨੂੰ ਆਉਣ ਵਾਲੀਆਂ ਪੀੜ੍ਹੀਆਂ ਲਈ ਸੁਰੱਖਿਅਤ ਰੱਖਿਆ ਹੈ। ਅੱਜ ਤਮਿਲਨਾਡੂ ਦੇ ਮੰਦਰਾਂ ਵਿਚ ਪੱਥਰ ਘੜਨ੍ਹ ਤੇ ਨੱਕਾਸ਼ੀ ਕਰਨ ਦੇ ਜਿੰਨੇ ਨਮੂਨੇ ਖਿੰਡੇ-ਪੁੰਡੇ ਮਿਲ ਜਾਂਦੇ ਹਨ, ਉਨ੍ਹਾਂ ਦੇ ਸਮੁੱਚੇ ਅਧਿਐਨ ਲਈ ਬਹੁਤ ਧੀਰਜ, ਸ਼ਿਲਪ-ਸ਼ਾਸਤਰ ਦੇ ਡੂੰਘੇ ਗਿਆਨ, ਪੱਥਰ ਦੀਆਂ ਅੱਡ-ਅੱਡ ਕਿਸਮਾਂ ਦੀ ਪੂਰੀ ਜਾਣਕਾਰੀ ਤੇ ਮੂਰਤੀਕਾਰੀ ਦੀਆਂ ਵੱਖ-ਵੱਖ ਸ਼ੈਲੀਆਂ ਦੀ ਸਰਬ-ਪੱਖੀ ਵਾਕਫ਼ੀਅਤ ਹੋਣੀ ਬੜੀ ਜ਼ਰੂਰੀ ਹੈ।

### ਹੋਰ ਲੋਕ-ਕਲਾਵਾਂ

ਇਨ੍ਹਾਂ ਵਿਚ ਸ਼ਾਮਿਲ ਹਨ, ਅਨਾਜ ਦੇ ਦਾਣਿਆਂ ਤੇ ਚੰਦਨ ਦੀ ਲੱਕੜ ਦੇ ਮਣਕਿਆਂ ਦੇ ਬੜੇ ਕਲਾਮਈ ਢੰਗ ਨਾਲ ਬਣੇ ਹਾਰ, ਸਿੱਪੀਆਂ ਤੇ ਸਿੰਗਾਂ ਦਾ ਕੰਮ, ਆਦਿ। ਮੰਦਰਾਂ ਦੇ ਉਤਸਵਾਂ ਦੇ ਮੌਕਿਆਂ ਉੱਤੇ ਬਣਾਏ ਜਾਣ ਵਾਲੇ ਪੰਡਾਲਾਂ ਦੀ ਸਜਾਵਟ ਵਿਚ ਤੰਜਾਉਰ ਦੇ ਕਾਰੀਗਰਾਂ ਦੇ ਕਮਾਲ ਨੇ ਬੜੀ ਪ੍ਰਸੰਸਾ ਖੱਟੀ ਹੈ।

ਇਨ੍ਹਾਂ ਦਸਤਕਾਰੀਆਂ ਰਾਹੀਂ ਜੀਵਨ ਦਾ ਨਿਰਬਾਹ ਕਰਨ ਵਾਲੇ ਲੋਕਾਂ ਦੀ ਗਿਣਤੀ ਬੜੀ ਭਾਰੀ ਹੈ। ਹੁਣ ਉਹ ਆਪਣੀਆਂ ਕਲਾ-ਕਿਰਤਾਂ ਵਿਚ ਆਧੁਨਿਕ ਵਸਤਾਂ ਵਰਤਣ ਲੱਗ ਪਏ ਹਨ ਤੇ ਕਲਾ ਦੇ ਨਾਲ ਨਾਲ ਉਪਯੋਗਤਾ ਵੀ ਜੋੜਨ ਲੱਗ ਪਏ ਹਨ। ਲੋਕ ਜਿਹੜੇ

ਉਤਸਵ ਮਨਾਉਂਦੇ ਹਨ, ਬਹੁਤ ਕਰ ਕੇ ਉਹੀ ਇਨ੍ਹਾਂ ਕਲਾਵਾਂ ਨੂੰ ਜੀਵਿਤ ਰਖ ਰਹੇ ਹਨ। ਹੁਣ ਸਰਕਾਰ ਵੀ ਇਨ੍ਹਾਂ ਦੀ ਸੁਰੱਖਿਆ ਲਈ ਦਿਲਚਸਪੀ ਲੈਣ ਲੱਗ ਪਈ ਹੈ।

ਗੱਲ ਕੀ, ਤਮਿਲਨਾਡੂ ਵਿਚ ਲੋਕ-ਕਲਾਵਾਂ ਦੀ ਪਰੰਪਰਾ ਬਹੁਤ ਪੁਰਾਣੀ ਤੇ ਨਿਰੰਤਰ ਹੈ। ਹੁਣ, ਸਾਡਾ ਸਾਰਿਆਂ ਦਾ ਫ਼ਰਜ਼ ਬਣਦਾ ਹੈ ਕਿ ਅਸੀਂ ਇਨ੍ਹਾਂ ਦੇ ਵਾਧੇ ਵਿਚ ਵੱਧ ਤੋਂ ਵੱਧ ਹਿੱਸਾ ਪਾਈਏ।

# ਜ਼ਮੀਮੇ

## *ਮੌਖਿਕ ਸਾਹਿੱਤ ਦੇ ਕੁੱਝ ਨਮੂਨੇ*

### ਗੀਤ

**(ੳ) ਮੰਡੀ ਦਾ ਗੀਤ**: ਇਹ ਕਿਸੇ ਅਜਿਹੇ ਤੀਵੀਂ ਦਾ ਬੜਾ ਸੁਆਦਲਾ ਗੀਤ ਹੈ ਜੋ ਹਫ਼ਤੇ ਦੇ ਹਫ਼ਤੇ ਲੱਗਣ ਵਾਲੀ ਮੰਡੀ ਵਿਚ ਘਰੋਂ ਇਕ ਪੈਸਾ ਲੈ ਕੇ ਨਿਕਲ ਜਾਂਦੀ ਹੈ। ਉਹ ਕਈ ਭਾਂਡੇ ਖ਼ਰੀਦ ਲੈਂਦੀ ਹੈ ਤੇ ਜਦੋਂ ਘਰ ਮੁੜਦੀ ਹੈ ਤਾਂ ਇਕ ਧੇਲਾ (ਅੱਧਾ ਪੈਸਾ) ਅਜੇ ਵੀ ਉਸ ਦੇ ਕੋਲ ਬਚਿਆ ਹੋਇਆ ਹੁੰਦਾ ਹੈ:

ਓਰੂ ਕਾਸਾਇਕ ਕੋਡੂਕਿੱਟੂ
ਕੱਨਨ ਕਦਾਈਕੁੱਪ ਪੋਨਾਲਮ
ਅੰਦਪ ਪਲਾਈ ਏਡੂਥਾਲਮ
ਅਡੂਕੁੱਪ ਪਾਠੀਰਾਮ ਏਡੂਥਾਲਮ
ਕੁੰਡਾਚਾਟੀ ਏਡੂਥਾਲਮ
ਕਿਨਾ ਥਟੁੱਮ ਏਡੂਥਾਲਮ
ਏਲੱਮ ਕੂਟਿਕ ਕਨੱਕੁਪ ਪੱਕਾ
ਅਰਾਕਸੂ ਮਾਈਮਿਰੂਕਿੱਤੂ

**(ਅ) ਮੱਪੀਲਈ ਕੁਲਵਈ**: ਇਹ ਗੀਤ ਵਿਆਹ ਵੇਲੇ ਲਾੜੇ ਦੇ ਸੁਆਗਤ ਵਿਚ ਗਾਇਆ ਜਾਂਦਾ ਹੈ। ਇਸ ਗੀਤ ਵਿਚ ਕਿਹਾ ਗਿਆ ਹੈ ਕਿ ਕੁੜੀਆਂ ਜਦੋਂ ਰਸਮੀ ਤੌਰ ਉੱਤੇ ਜੀ-ਆਇਆ ਵਾਲਾ ਗੀਤ ਗਾਉਂਦੀਆਂ ਹਨ ਤਾਂ ਪਾਗਲ ਹਾਥੀ ਵੀ ਮਸਤ ਹੋ ਉੱਠਦਾ ਹੈ।

ਅੱਨਾਈ ਐਨਰਾਲ ਅੱਨਾਈ ਅਰੂਪਾਥਡੀ ਅੱਨਾਈ
ਅਲਾਮਰਾਥਿਲ ਕਾਟੀਨਲ ਨਿਰਕਾਥਮ ਅੰਥਾ ਅੱਨਾਈ
ਅਰਾਸਾਮਰਾਥਿਲ ਕਾਟੀਨਲ ਨਿਰਕਾਥਮ ਅੰਥਾ ਅੱਨਾਈ
ਪੁੰਕਾਮਰਾਥਿਲ ਕਾਟੀਨਲ ਨਿਰਕਾਥਮ ਅੰਥਾ ਅੱਨਾਈ
ਪੁਲੀਆਮਰਾਥਿਲ ਕਾਟੀਨਲ ਨਿਰਕਾਥਮ ਅੰਥਾ ਅੱਨਾਈ
ਪਾਲੀ ਵਿਰਾਲਈਕ ਕਾਟੀਨਲ ਨਿਰਕੂਮਮ ਅੰਥਾ ਅੱਨਾਈ
ਏਨ ਥੋਜ਼ੀ ਪੇਡੂਕਾਲਾ ਏਡੂਨਗਦੀ ਕੁਲਵਈ ਕਲਈ

(ੲ) **ਵਿਗਿਆਨਿਕ ਉੱਨਤੀ ਦਾ ਗੀਤ**: ਇਸ ਗੀਤ ਵਿਚ "ਗੋਰੇ ਸਾਹਿਬ" ਵੱਲੋਂ ਲਿਆਂਦੀ ਗਈ ਬਿਜਲੀ ਤੇ ਤਕਨੀਕੀ ਤਰੱਕੀ ਦੇ ਹੋਰ ਸਾਧਨਾਂ, ਜਿਵੇਂ ਨਦੀਆਂ ਦੇ ਪਾਣੀ ਉੱਤੇ ਕਾਬੂ, ਸੀਮਿੰਟ ਤੇ ਬਜਰੀ ਨੂੰ ਮਿਲਾਉਣ ਵਾਲੀ ਮਸ਼ੀਨ, ਵਾਇਰਲੈਸ, ਆਦਿ ਦਾ ਜ਼ਿਕਰ ਹੈ:

ਨੀਲਗਿਰੀ ਓਰਾਥਾਇਲ
ਨੀਤੀ ਵਿੱਟਨ ਕੰਥਕ ਕੰਪੀ
ਥੋੱਟਾਪ ਪੁਡੀਕਿੱਥਡੀ ਥੁਡੀਕਰਨ ਪੋਟਾ ਕੰਪੀ
ਕੋਨੂਸੀ ਪੋਲਾ ਕੋਇੰਬਤੂਰ ਜ਼ਿਲਾ ਕੰਪੀ
ਕੋੱਲਾਪ ਪਨਮ ਸੇਲਾਵਾਲਿਚੂ ਕੋਡੂਵੰਥਮ ਸੇਮਪਤੀਅਕੇ
ਕੋਨੂਸੀ ਪੋਲਾ ਕੋਇੰਬਤੂਰ ਜ਼ਿਲਾ ਕੰਪੀ
ਪਚਾਇਤ ਥਾਨੀ ਕਰੰਡੂਕਾਲਮ
ਪਰੱਕੂਥਿਲੋ ਕੂਟਚਿਐਗਾ
ਮਲਿਆਲਮ ਪਰਾਥੱਨੀ
ਮਦੁਰਈ ਵੰਦੂ ਸੰਰਾਵੀਨਮ
ਕਿਨਡਾਇਲ ਥਨਾਈਨੈਂਦੂ
ਥੀਰੂੱਪੀਵਿੱਟਨ ਕੁੰਪਾਨੀਅਨ
ਅਡੂਥਾਡੀ ਵਰਕੂਸ਼ੌਪੂ
ਅਰਾਈਕੂੱਥਡੀ ਸੁੰਨਮਬਈ
ਏਡੂੱਕੁਥਡੀ ਮਨੀਟੰਕਾ
ਏੱਨਾਥ ਥੋਲਾਯੇਮ
ਸੀਮਈ ਇਰੁਮਪੇਡੂਥੂ
ਸੀਮੀਨ ਪੋਲਾ ਰੋਥਾਈ ਸੇਈਥੂ
ਅਡਥਾ ਕੂਟਸਿਆਥਾਈ
ਅੱਟੀਵਚਨ ਲੋਗਨ ਦੂਰਈ
ਅੱਕਾਰਈਕੂੱਮ ਇੱਕਾਰਈਕੂੱਮ
ਅਲਾਕਨਾ ਥਾਂਥੀ ਪੋਟੂੱ
ਥਾਂਥੀ ਮੇਲਈ ਪੋਰਾਰਮ
ਧਰੂਰਮਾ ਦੂਰਈ ਲੋਗਾਨਿਊਮ
ਕੋਨਸੀਰੱਤੂਕ ਕੱਲੂ ਓਡਾਈਕਾ
ਕੋਰੂਮਨੀਸਮ ਅਕਾਥੁੱਨੂ
ਅਕਾਸਾ ਵੇਟੇਲੁੱਪਾ
ਅਨੁੱਪੀ ਵਚਨ ਲੋਗਨ ਦੂਰਈ

**(ਸ) ਅਭਿਮੱਨਨ ਸੁੰਦਰੀ ਮਲਾਈ: (ਅਭਿਮਨਯੂ ਦਾ ਲਾੜੇ ਵਜੋਂ ਵਰਣਨ)**

ਪੰਡਾਲੀਲ ਵੰਦੂ ਨਿਨਰੂ ਪਰਾਮੁਡੀ ਮੰਨਾਵਨਮ
ਅਰਾਸਨੀ ਮੁਨਪਕਾ ਅਭਿਨਮ ਸੁੰਦਰੀਅਮ
ਮਨਾਈਮੇਲ ਉਟਕਾਰੰਥੂ ਵਨਾਬੀਮਨ ਦੇਵੀਯੂਤਨ
ਐਨਾਥੋਰੂ ਵੇਦੀਯਾਰਕਾਲ ਅੱਲੀਏ ਸੇਸ਼ਾਈਯਿੱਤਾਰ
ਅਭਿਨਮ ਸੁੰਦਰੀਅਮ ਅਰਾਸਨੀ ਸੁਥੀਵੰਥਰ
ਅਰਾਸਨੀ ਸੁਥੀਵੰਥੂ ਅਰਾਨਮਨਿਆਈਸਿਨੁਲ ਪੁਕੁਨਥੂ
ਪਲੀਕਈਪ ਪਾਈ ਮੀਥੂ ਪਰਿੰਬੇ ਉਤਕਰਨਥਾਰਕਲ

**(ਹ) ਫ਼ਸਲ ਦਾ ਗੀਤ:**

ਸੰਬਾ ਵਿਥਈਪ ਪੋਟੂੱ
ਸਾਰੀਯਨਾ ਨੱਥੂ ਵਿੱਟੂ
ਬੰਬਾਈ ਸੀਲਾਇੱਕਰੀ
ਪੰਕੂਵਾਮਾ ਨਾਂਟੂਵਦੀ
ਮਾਨ ਵੇੱਟੀ ਥੇਜਿਲ ਇੱਟੂ
ਮਦਈ ਥਿਰਾਕੱਪ ਪੋਰਾਵਰੇ
ਮਦਾਈਯਈ ਥੀਰੰਥੂ ਵਿਦੂ
ਮੰਗਾਈਯਰਕਲ ਨੱਥੂ ਨਾਦਾ
ਨੱਥਾਰੀਚੂ ਨਨ ਅਰੀਅਨ
ਸੇਥੂੱਕੁਲੇ ਇਰਾਂਕੀਕਿੱਤੂ
ਸੇਲੱਮਮੁਕਮ ਵਡੂਰੇਨੇ !
ਨੱਟਾ ਨੱਡਾਵੂ ਇਰੂੱਕਾ
ਨਾਲੁ ਪੱਕਮ ਥੋਜ਼ੀ ਕਿੱਡੱਕਾ
ਨਾਡੱਕਲਾਮੋ ਰੋਟੂੱ ਵਝੀ
ਉਝੂਥੂ ਥੋਜ਼ੀ ਕਲੱਕੀ
ਓਨਾ ਰੇਡਾ ਨਥਾਰੀਚੂ
ਪਝੂਥੂ ਪਡਾਮਲ ਇੰਕੂ
ਪੱਕੂਵਾਮਾ ਨੱਟੂ ਵੰਗਾ
ਉੱਲਾਨ ਯੂਜ਼ੂਥਵਾਰਾ
ਉਰੂੱਕੁਰੂਵੀ ਨਥਾਰੀੱਕਾ
ਨਰਈ ਪਰੰਥਦੀੱਕਾ
ਨਾਟੂੱ ਵਦੀ ਕੂੱਟਪਿੱਲਈ

**(ਕ) ਲੋਰੀ:**

ਅਰਾਦਿੱਤਰ ਏਨ ਅਲੁਤਈ
ਅਦੀਧਰਾਇਚ ਚੋਲੀ ਅਲੁ
ਕੋਬੂੰਕ ਕਨੀਏ
ਕੋਬੂਪਡਾ ਮਾਂਗਾਨੀਏ
ਵੰਬੁੱਕੂ ਅਲੁਤਾਇਯੋ
ਵਾਯਿਲਮ ਪਲਵਾਦੀਆ
ਮੱਮਨ ..ਤੀਤਾਨੇ
ਮੱਲੀਕਾਇੱਪੁਚ ਚੰਦੇਲ?
ਅੱਤਾਈਅਡੀਤਾਲੇ ਅੱਲੀਮਾਲਰੇ ਚੰਦੇਲ
ਪੱਟੀ ਅਡੀਤਾਲੋ ਪਲ ਉਤਰਮ ਕਾਈਯਲੇ
ਅੱਨਨ ਅਡੀਤਤਾਨੇ ਅਲੁਕਿਰਤਈਪ ਪਾਰਪਾਤੇਰਕੂ
ਅਡੀਤਰਾਇਚ ਚੋਲੀ ਅਲੁ
ਅੱਕੀਨਾਈਕਲ ਪੱਨੀ ਵਈਪਪੋਮ
ਤੋਟਾਰਈਚ ਚੋਲੀ ਅਲੂ
ਤੋਲ ਵਿਲੰਕੂ ਪੋਟੂੱ ਵਈਪਪੋਮ
ਆਰੁਮ ਅਡਿੱਕਵੀਲੱਈ
ਏਵੀਰਾਲਮ ਥੀਨਦਵਲੱਈ
ਤਨਾਈ ਅਲੁਕਿਨਰਨ
ਤਾਆਰ ਮਾਦੀ ਤੇਡੀ

**(ਖ) ਹਵਾਈ-ਜਹਾਜ਼ ਦਾ ਗੀਤ:**

ਵਇੱਕਮ ਪਦੱਪੁਪ ਪੋਲਾ
ਵਰੂਕੁਤਡੀ ਐਰੋਪਲੇਨ
ਪਾਰੱਕੂਮਸਤਾਮ ਕੇਟੱਾਵੁਤਨ
ਪਾਤਾਰੁਤਡੀ ਐਨ ਮਨਾਸੂ
ਪਤਾਤੂ ਮਾਇਲ ਤੂਰਾਤਾਇਲ
ਪਾਰੱਕੁਤਡੀ ਐਰੋਪਲੇਨ
ਸੋੱਤਤਾ ਪਿਝਈਧਾਨੋ-ਇੰਤਾ
ਸੀਮਈ ਵੌਂਲਾਇੱਕਰਨ ਮਾਕਨ

**(ਗ) ਬਾਲ-ਗੀਤ:**

(1) ਅਨਾਈ ਵੰਤਾਤਮ ਤੌਂਪਾਇਲ
ਅਲਾਈਪ ਪਝੂਤਾਤਮ ਤੌਂਪਾਇਲ

ਕੁਲੁੰਗਪ ਪਝੂਤਾਤਮ ਮੰਬਾਝਮ

(2) ਕੁੱਟੀ ਯਨਾਈਕੁੱਕ ਕੋਂਬੂ ਮੂਲਾਚੂਤਮ
ਪੱਟਾਨਮ ਏਲੱਮ ਪਾਰੱਕਾ ਵੰਕੋ

(3) ਸੁੰਦਨ ਸੁੰਦਨ ਵਿਰਾਲ
ਚਿੱਨਾ ਵਿਰਾਲ ਸਿੰਗਾਰਾ ਵਿਰਾਲ
ਓਮਾ ਵਿਰਾਲ ਐਨਪਤੂ ਵਿਰਾਲ
ਪਤੂ ਵਿਰਾਲ ਪਰੂੱਪੁਕਦਈ ਪਰੂੱਪੁਕਦਈ
ਅੱਨਾਨੁੱਕੁਕ ਕੋਜਮ
ਅੱਕਾਵੁੱਕਕ ਕੋਜਮ

**(ਘ) ਕਮਾਨ ਦੇ ਗੀਤ:**

(1) ਵਿੱਲਈ ਵਲਾਈਚੂ
ਅੰਬਈ ਮੱਟੁਨਾ
ਸੋਲੁੱਮ ਸੈਆਲਕੁਮ—ਤੰਬ
ਸੋਲੁੱਮ ਸੈਆਲਕੁਮ—ਅੱਨੇ

(2) ਇੰਡੀਆ ਤੁਨਾਈ ਕੰਡਾਤਾਇਲ
ਤੇਨ ਕੋਡੀਯੁੱਲਾ ਐਮਮ
ਤੇਨ ਕੋਡੀਯੁੱਲਾ
ਸੰਤਾਨਪ ਪੋਤੀਕਾਈ ਮਲਾਈਯਿਲ
ਵਲਾਰੰਤਾ ਤਮਿਲ—ਐਮਮ
ਵਲਾਰੰਤਾ ਤਮਿਲ
ਤਨਤਨਾਤੋਮ ਏਨੱਮ ਓਸਾਯਿਲ
ਵਿੱਲੀਨਿਲ ਪਡਾ—ਅਮਾ
ਵਿੱਲੀਨਿਲ ਪਡਾ
ਵੰਦੀਡੁਗਾ ਵੰਦੀਡਿਗਵੇ
ਵਨੱਕਾਮੁਨਕਾ—ਅਮਾ
ਵਨੱਕੁਮੁਨਕਾ

**(ਙ)** **ਇੰਡੀਅਨ ਕਾਊਂਸਿਲ ਫ਼ੌਰ ਕਲਚਰਲ ਰੀਲੇਸ਼ਨਜ਼ ਵੱਲੋਂ ਸੰਨ 1962 ਵਿਚ ਛਪੀ ਹੇਮ ਬਰੂਏ ਦੀ ਕਿਤਾਬ ਫ਼ੋਕ ਸੌਂਗਜ਼ ਔਵ ਇੰਡੀਆਂ ਵਿੱਚੋਂ:**

ਨੀ ਮਾਏ ! ਮੀਂਹ ਜਰੂਰ ਵੱਸੂ,
ਸਾਰਾ ਦੇਸ ਹਰਾ-ਭਰਾ ਹੋ ਜਾਸੀ, ਮੀਂਹ ਜਰੂਰ ਵੱਸੂ !
ਸੂਈ ਦੀ ਤਰ੍ਹਾਂ ਲਿਸ਼ਕ ਉੱਠੂ,

ਤੇ ਸਾਰਾ ਪਿੰਡ ਹਰਾ-ਭਰਾ ਹੋ ਜਾਊ, ਮੀਂਹ ਜਰੂਰ ਵੱਸੂ !
ਕੌਡੀ ਦੀ ਤਰ੍ਹਾਂ ਲਿਸ਼ ਲਿਸ਼ ਕਰੂ,
ਜੰਗਲ ਹਰਾ-ਭਰਾ ਹੋ ਜਾਊ, ਮੀਂਹ ਜਰੂਰ ਵੱਸੂ !
ਪਿੰਡ ਸਾਰਾ ਜਲ-ਥਲ ਹੋ ਜਾਊ
ਨੀ ਮਾਏ ! ਮੀਂਹ ਜਰੂਰ ਵੱਸੂ !
ਮੀਂਹ ਪਊ ਜੋਰੋ - ਜੋਰ
ਚਾਰੇ ਪਾਸੇ ਪਾਣੀਓ-ਪਾਣੀ ਹੋ ਜਾਊ, ਨੀ ਮਾਏ !
ਧਨ ਦਾ ਮੀਂਹ ਪਊ, ਜਰੂਰ ਵੱਸੂ,
ਮਾਏ ! ਮੀਂਹ ਹਰ ਹਾਲਤ ਵਿਚ ਵੱਸੂ,
ਤੇ ਰੱਜ ਕੇ ਵੱਸੂ, ਨੀ ਮਾਏ !

**ਅੱਕਟੀ ਪੰਛੀ ਦਾ ਗੀਤ:**

ਅੱਕਟੀ ਪੰਛੀ ! ਓ ਅੱਕਟੀ ਪੰਛੀ !
ਤੂੰ ਆਪਣੇ ਆਂਡੇ
ਕਿੱਥੇ ਦੇਨੈਂ?

ਸੰਘਣੇ ਜੰਗਲ 'ਚ, ਪਹਾੜੀ ਦੇ ਉੱਤੇ,
ਇਕ ਪੱਥਰ ਦੇ ਥੱਲੇ ਕਰ ਕੇ,
ਮੈਂ ਆਂਡੇ ਦਿੱਤੇ।

ਉਨ੍ਹਾਂ 'ਚੋਂ ਤਿੰਨ ਬੱਚੇ ਨਿਕਲੇ ਨਿੱਕੇ-ਨਿੱਕੇ,
ਪਹਿਲੇ ਨਿਕਚੂ ਲਈ ਮੈਂ ਦਾਣੇ ਭਾਲਣ ਚੜ੍ਹਿਆ,
ਤਿੰਨ 'ਕਡਮ' ਪੈਂਡਾ ਕੱਛਿਆ।

ਵਿਚਕਾਰਲੇ ਨਿਕਚੂ ਲਈ
ਮੈਂ ਦਾਣੇ ਭਾਲਣ ਚੜ੍ਹਿਆ
ਚਾਰ 'ਕਡਮ' ਪੈਂਡਾ ਕੱਛਿਆ

ਛੋਟੂ ਲਈ
ਮੈਂ ਦਾਣੇ ਭਾਲਣ ਚੜ੍ਹਿਆ,
ਮੈਂ ਢੇਰ ਸਾਰਾ ਪੈਂਡਾ ਕੱਛਿਆ

ਧੋਬੀ ਦਾ ਜ਼ਾਲਮ ਮੁੰਡਾ
ਆਪਣਾ ਜਾਲ ਫੈਲਾਈ
ਸ਼ਿਕਾਰ ਦੀ ਤਾੜ 'ਚ ਬੈਠਾ

ਮੇਰੇ ਪਹੁੰਚੇ ਫਸ ਗਏ ਜਾਲ 'ਚ,
ਖੰਭ ਫੜਫੜਾਉਂਦੀ ਮੈਂ ਰੋਈ-ਪਿੱਟੀ,
ਚਾਰੇ 'ਕਡਮ' ਪੈਂਡੇ ਤਕ
ਮੈਂ ਹੰਝੂਆਂ ਦੀ ਝੜੀ ਲਾ ਦਿੱਤੀ
ਪਰ ਉੱਕਾ ਤਰਸ ਨਾ ਆਇਆ, ਚਿੜੀਮਾਰ ਨੂੰ !

**ਕਹਾਣੀਆਂ**

ਮਦੁਰਈ ਦੀ ਦੇਵੀ ਮੀਨਾਕਸ਼ੀ, ਪਾਂਡ੍ਯ ਰਾਜ ਦੀ ਰਾਜਕੁਮਾਰੀ ਸੀ। ਇਸ ਦੀ ਕਹਾਣੀ ਇਉਂ ਦੱਸੀ ਜਾਦੀ ਹੈ: ਮੀਨਾਕਸ਼ੀ, ਪਾਂਡ੍ਯ ਰਾਜੇ ਮਲਯਧ੍ਵਜਨ ਤੇ ਉਸ ਦੀ ਰਾਣੀ ਕਾਂਚਨ ਮਾਲਈ ਦੀ ਧੀ ਸੀ। ਇਸ ਦੇ ਜੰਮਣ ਤੋਂ ਪਹਿਲਾਂ ਉਸ ਦੇ ਮਾਪੇ ਨੜ੍ਹਿਨਵੇਂ ਜੱਗ ਕਰ ਚੁੱਕੇ ਸਨ। ਜਦੋਂ ਸੌਵਾਂ ਜੱਗ ਕਰਨ ਲੱਗੇ ਤਾਂ ਇੰਦਰ ਨੇ ਆਪਣੇ ਤਖ਼ਤ ਖੁੱਸਣ ਦੇ ਡਰ ਤੋਂ ਰਾਜੇ ਨੂੰ ਬੇਨਤੀ ਕੀਤੀ ਕਿ ਇਸ ਜੱਗ ਦਾ ਖ਼ਿਆਲ ਛੱਡ ਦਿਓ। ਰਾਜੇ ਨੇ ਉਸ ਦੀ ਬੇਨਤੀ ਮੰਨ ਲਈ। ਇੰਦਰ ਨੇ ਉਸ ਦੀ ਸੰਤਾਨ ਦੀ ਮਨਸ਼ਾ ਪੂਰੀ ਕੀਤੀ ਤੇ ਦੇਵੀ ਮੀਨਾਕਸ਼ੀ ਨੇ ਉਸ ਦੇ ਘਰ ਜਨਮ ਲਿਆ। ਹਥਲੀ ਪੁਸਤਕ ਵਿਚ ਇਸ ਕਥਾ ਦੇ ਹੋਰ ਰੂਪਾਂ ਬਾਰੇ ਅੱਗੇ ਹੀ ਦੱਸਿਆ ਜਾ ਚੁੱਕਿਆ ਹੈ।

**ਬੁਝਾਰਤਾਂ**

(1) ਏਲੱਈ ਇੱਲਤ ਵਯਲਿਲੇ
ਏਣੱ ਮੁਡਿਯਤ ਅਡੁਕਲ।
(ਅਸੀਮ ਖੇਤ ਵਿਚ ਅਣਗਿਣਤ ਭੇਡਾਂ = ਆਕਾਸ਼ ਦੇ ਤਾਰੇ)

(2) ਕਨਕਿੱਲਤ ਪਿੱਲਈ ਕਲਈਕ
ਕਾਭੂਤਈਕ ਕੁਰਿਚ ਚੁਮੱਕੁਮ ਤਈ
ਅੰਤਤ ਤਈ ਏਤਤ ਤਈ?
(ਇਕ ਮਾਂ ਦੇ ਗਲ ਨਾਲ ਅਸੰਖ ਬਾਲ ਲਟਕਣ। ਇਹ ਮਾਂ ਕੌਣ ਹੈ? = ਨਾਰੀਅਲ ਦਾ ਰੁੱਖ)

(3) ਚਿੱਨਕ ਕੁਕਈਕੁੱਲੇ ਸ਼ਿਵੱਪੁਤ ਤੁਨਿ-ਅਤੁ
ਏਨੱਕਰਾਮੁਮ ਇਰਮ ਏਲਿਤਿਲ ਉਲਰਾਤੂ।
(ਲਾਲ ਕੱਪੜਾ, ਛੋਟੀ ਜਿਹੀ ਮੋਰੀ 'ਚ, ਹਰ ਵੇਲੇ ਗਿੱਲਾ, ਸੁੱਕਾ ਕਦੀ-ਕਦਾਈ = ਜੀਭ)

(4) ਇੰਕੂ, ਉਡੂ, ਅੰਕੂ ਇੱਲਈ
ਅੰਕੂ ਉਂਡੂ, ਇੰਕੂ ਇੱਲਈ

ਇੰਕੁਮ ਉਡੂ, ਐਕੁਮ ਉਡੂ
ਐਕੁਮ ਇੱਲਈ, ਇੰਕੁਮ ਇੱਲਈ

**ਅਨੁਵਾਦ**: ਇਥੇ ਹੈ, ਪਰ ਓਥੇ ਵੀ ਨਹੀਂ
ਓਥੇ ਹੈ, ਪਰ ਏਥੇ ਨਹੀਂ
ਏਥੇ ਹੈ ਤੇ ਓਥੇ ਹੈ
ਏਥੇ ਨਹੀਂ ਤੇ ਓਥੇ ਵੀ ਨਹੀਂ।

(ਇਸ ਬੁਝਾਰਤ ਦੇ ਅਰਥ ਇਹ ਬਣਦੇ ਹਨ: (ੳ) ਸੁਾਰਥੀ ਤੇ ਬੇਈਮਾਨ ਲੋਕਾਂ ਨੂੰ ਇਸ ਸੰਸਾਰ ਵਿਚ ਤਾਂ ਭਾਵੇਂ ਸ਼ਾਂਤੀ ਮਿਲ ਜਾਏ ਪਰ ਅਗਲੀ ਦੁਨੀਆ ਵਿਚ ਸ਼ਾਂਤੀ ਨਹੀਂ ਮਿਲ ਸਕਦੀ। (ਅ) ਦਿਆਲੂ ਲੋਕ ਏਥੇ ਤਾਂ ਭਾਵੇਂ ਕਲੇਸ਼ ਵਿਚ ਰਹਿਣ ਪਰ ਉਹ ਅਗਲੀ ਦੁਨੀਆ ਵਿਚ ਦੁਖੀ ਨਹੀਂ ਹੁੰਦੇ। (ੲ) ਉਦਾਰ, ਹਿਤਪਾਲ ਤੇ ਸੰਪੱਤੀਵਾਨ ਲੋਕ ਦੋਹਾਂ ਜਹਾਨਾਂ ਵਿਚ ਨਿਸਚਿੰਤ ਰਹਿੰਦੇ ਹਨ। (ਸ) ਪਾਪੀ ਦੁਸ਼ਟਾਂ ਨੂੰ ਨਾ ਏਥੇ ਸੁਖ ਮਿਲਦਾ ਹੈ, ਨਾ ਓਥੇ)

(5) ਐਨ ਤਾਯੋ ਕਡਲ, ਤੰਤਈਯੋ ਸੁਰਿਯਨ
ਐਨੱਈ ਵਿਰੂੰਬੀ ਏਰਕਤ ਵੀਡੂ ਇੱਲਈ
ਨਾਨ ਯਾਰ?
(ਸੂਰਜ ਤੇ ਸਮੁੰਦਰ ਮੇਰੇ ਮਾਪੇ ਨੇ; ਦੱਸੋ ਮੈਂ ਕੌਣ ਹਾਂ? = ਲੂਣ)

(6) ਉਲੱਕੂ ਫ਼ਿਲਮ ਔਰੇਤ ਉੱਪਟੀ?
(ਇੱਕੋ ਕੰਬਲ ਨੇ ਸਾਰਾ ਜੱਗ ਢੱਕ ਛੱਡਿਐ = ਅਸਮਾਨ)

(7) ਡਾਕਟਰ ਵੰਤਾਰ ਉਸਿ ਪੋੱਟਰ ਪਾਨਮ
ਵੰਕਮਲ ਪੋਨਾਰ, ਅਤੂ ਏਨੱ?
(ਡਾਕਟਰ ਆਇਆ, ਟੀਕਾ ਵੀ ਲਾਇਆ, ਪਰ ਫ਼ੀਸ ਕੋਈ ਨਾ = ਠੂਹਾਂ, ਭੂੰਡ, ਆਦਿ)

(8) ਵੇਲੱਈਕ ਕਰਨੁੱਕੁਕ ਕਰੱਪੂ ਤੋੱਪੀ
(ਗੋਰੇ ਸਾਹਿਬ ਉੱਤੇ ਕਾਲਾ ਟੋਪ = ਮਾਚਸ ਦੀ ਤੀਲੀ।)

(9) ਅਰੂਵਮ ਇੱਲਤ ਮਨਿਤਨ ਉਲਕਮ
ਏੱਲਮ ਸੁਤ੍ਰੀਕਿਰਨ ਆਵਨ ਯਾਰ?
(ਮੂੰਹ ਹੈ ਨਹੀਂ, ਪਰ ਭਾਵੇ ਸਭ ਨੂੰ; ਉਹ ਕੌਣ ਹੈ? = ਹਵਾ)

(10) ਕਾਸ਼ੀ ਇਲੀਰੰਤੂ ਕਲਕੱਤਾ ਵਰਈ ਅਸਈਯਮਲ ਪੋਵਾਤੂ ਏਤੂ?
(ਕਾਸ਼ੀ ਤੋਂ ਕਲਕੱਤੇ ਤਕ ਹਿੱਲੇ ਬਿਨਾਂ ਕੋਣ ਜਾਂਦੈ? = ਜੀ.ਟੀ. ਰੋਡ)

(11) ਕਈ ਇੰਰਡਈਯੌਮ ਅਡਵਈਕੁੰਮ
ਕੰਤਲ ਏੱਲਮ ਕੁੱਟੀ ਵਈਕੁੰਮ।
(ਹੱਥ ਕੰਬਾਉਂਦੀ, ਪਰ ਜੋੜਦੀ ਟੋਟੇ = ਕੱਪੜੇ ਸੀਉਣ ਵਾਲੀ ਮਸ਼ੀਨ ਦੀ ਸੂਈ)

(12) ਨਾਡੱਕ ਮੁਡੀਯਾਤੂ ਅਨਲ

ਨਾਕਰਮਲ ਇਰੱਕਤੂ, ਅਤੂ ਏਨੱ?
(ਤੁਰਦੀ ਨਹੀ, ਪਰ ਖੜੀ ਵੀ ਨਹੀ = ਘੜੀ)

(13) ਪਰਤਲ ਪਰੱਕੁਮ, ਚਿਰਿਤਲ ਚਿਰਿੱਕੁਮ;
ਕੁਤਿਨਲ ਚਿੱਲਕੁਮ, ਅਤੂ ਏਨੱ?
(ਵੇਖੋ ਤਾਂ ਵੇਖਦੈ; ਹੱਸੋ ਤਾਂ ਹੱਸਦੈ; ਮਾਰੋ ਤਾਂ ਟੋਟੇ-ਟੋਟੇ = ਸ਼ੀਸ਼ਾ)

**ਬਾਲ-ਅੜੌਣੀ**

(1) ਦੋ ਬੋਰੀਆਂ ਧਾਈਆਂ ਦੀਆਂ ਹੋਣ ਤਾਂ ਚੌਲ ਕਿੰਨੇ ਨਿਕਲਣਗੇ? = ਇਕ ਬੋਰੀ ਚੌਲ ਨਿਕਲਣਗੇ।
ਵੀਹ ਪਨਸੇਰੀਆਂ ਧਾਈਆਂ ਵਿੱਚੋਂ ਕਿੰਨੇ ਚੌਲ ਨਿਕਲਣਗੇ?—ਦਸ ਪਨਸੇਰੀ।
ਪੰਜ ਸੌ ਧਾਈਆਂ ਵਿੱਚੋਂ ਕਿੰਨੇ ਚਾਵਲ ਨਿਕਲਣਗੇ? = 250 ਚੌਲ

ਏਥੇ ਅਖ਼ੀਰਲਾ ਜਵਾਬ ਠੀਕ ਨਹੀਂ। ਪੰਜ ਸੌ ਧਾਈਆਂ ਵਿੱਚੋਂ ਪੰਜ ਸੌ ਚੌਲ ਨਿਕਣਗੇ ਕਿਉਂਕਿ ਹਰ ਧਾਈ ਵਿਚ ਇਕ ਚੌਲ ਹੁੰਦਾ ਹੈ।

(2) ਇਕ ਕੁੜਤੇ ਨੂੰ ਧੁੱਪ ਵਿਚ ਸੁੱਕਦਿਆਂ ਦੋ ਮਿੰਟ ਲੱਗਦੇ ਨੇ। ਤਿੰਨ ਕੁੜਤਿਆਂ ਨੂੰ ਸੁੱਕਦਿਆਂ ਕਿੰਨੇ ਮਿੰਟ ਲੱਗਣਗੇ?-(ਦੋ ਮਿੰਟ)

(3) ਕੰਨਿਆ ਕੁਮਾਰੀ ਜ਼ਿਲੇ ਦੇ ਬੱਚਿਆਂ ਦੀ ਇਕ ਬੁਝਾਰਤ:
ਮਨੀਟਰ: ਕੌਪਰਈ, ਕੌਪਰਈ? (ਸਿੰਗਾਂ ਵਾਲੇ ਜਾਨਵਰ ਕਿਹੜੇ-ਕਿਹੜੇ ਨੇ?)
ਬੱਚੇ: ਕੌਪਰਈ, ਕੌਪਰਈ।
ਮਨੀਟਰ: ਗਾਂ ਸਿੰਗਾਂ ਵਾਲਾ ਜਾਨਵਰ ਐ।
ਬੱਚੇ: ਗਾਂ ਸਿੰਗਾਂ ਵਾਲਾ ਜਾਨਵਰ ਐ।
ਮਨੀਟਰ: ਬਲਦ ਸਿੰਗਾਂ ਵਾਲਾ ਜਾਨਵਰ ਐ।
ਬੱਚੇ: ਬਲਦ ਸਿੰਗਾਂ ਵਾਲਾ ਜਾਨਵਰ ਐ।
ਮਨੀਟਰ: ਬੱਕਰੀ ਸਿੰਗਾਂ ਵਾਲਾ ਜਾਨਵਰ ਐ।
ਬੱਚੇ: ਬੱਕਰੀ ਸਿੰਗਾਂ ਵਾਲਾ ਜਾਨਵਰ ਐ।
ਮਨੀਟਰ: ਹਾਥੀ ਸਿੰਗਾਂ ਵਾਲਾ ਜਾਨਵਰ ਐ।

ਕੁੱਝ ਬੱਚੇ ਇਹੋ ਬੋਲ ਜਾਣਗੇ। ਹਾਥੀ ਦੇ ਸਿੰਗ ਨਹੀ ਹੁੰਦੇ, ਇਸ ਲਈ ਜਿਹੜੇ ਬੱਚੇ ਗਲਤ ਬੋਲ ਜਾਣਗੇ, ਉਹ ਮੁਕਾਬਲੇ ਤੋਂ ਬਾਹਰ ਹੋ ਜਾਣਗੇ।

ਮਨੀਟਰ: ਘੋੜਾ ਸਿੰਗਾਂ ਵਾਲਾ ਜਾਨਵਰ ਐ।

ਜਿਹੜੇ ਬੱਚੇ ਮਨੀਟਰ ਦੇ ਮਗਰ ਲੱਗ ਕੇ ਇਹੋ ਕੁੱਝ ਬੋਲ ਜਾਣ, ਉਹ ਮੁਕਾਬਲੇ ਵਿੱਚੋਂ ਨਿਕਲ ਜਾਂਦੇ ਹਨ ਤੇ ਇਸ ਤਰ੍ਹਾਂ ਹੌਲੀ-ਹੌਲੀ ਮੁਕਾਬਲੇ ਵਿੱਚੋਂ ਬੱਚੇ ਝੜਦੇ ਰਹਿੰਦੇ ਹਨ।

ਇਸ ਤਰ੍ਹਾਂ ਦੇ ਬੁਝਾਰਤੀ ਮੁਕਾਬਲੇ, ਪੰਛੀਆਂ ਤੇ ਹੋਰ ਚੀਜ਼ਾਂ ਬਾਰੇ ਬੱਚਿਆਂ ਦੇ ਗਿਆਨ ਤੇ ਉਨ੍ਹਾਂ ਦੀ ਸੂਝ-ਬੂਝ ਦੀ ਪਰਖ ਲਈ ਚੱਲਦੇ ਹੀ ਰਹਿੰਦੇ ਹਨ।

**ਅਖਾਣ**

(1) **ਲੋਕ-ਕਲਾਵਾਂ ਬਾਰੇ**

(ੳ) ਅਡਤ-ਤੇਰਿਯਾਤ ਤੇਵਾਡਿਯਲ ਤੇਰੁਕੌਨਲ ਏਨਰਲਮ।
(ਨੱਚਣਾ ਆਉਂਦਾ ਨਹੀਂ ਤੇ ਥੜਾ ਟੇਢੈ।)

(ਅ) ਔਰੁ ਨਾਲ ਕੂਤੁੱਕੁ ਮੀਸਈਯਈਚ ਚਿਰਈਕੌਲਮ?
(ਕੀ ਸਿਰਫ਼ ਇਕ ਵਾਰੀ ਤੀਵੀਂ ਦਾ ਰੋਲ ਕਰਨ ਲਈ ਮੁੱਛਾਂ ਮੁਨਾਉਣੀਆਂ ਵਾਜਬ ਨੇ?)

(ੲ) ਕਝਈਕ ਕੂਤੁ ਅਡਿਨਾਲਮ ਕਸੁੱਕੂ ਕੀਲੇ ਤਨ ਵਰਵੇਂਡੂਮ।
(ਰੱਸੀ ਦਾ ਤਮਾਸ਼ਾ ਅਕਾਸ਼ ਵਿਚ ਪਿਆ ਹੋਵੇ, ਪੈਸੇ ਬਟੋਰਨ ਲਈ ਤਾਂ ਧਰਤੀ ਉੱਤੇ ਆਉਣਾ ਈ ਪੈਂਦੈ)

(2) **ਦਵਾਈਆਂ ਬਾਰੇ**

(ੳ) ਮਰੁੰਤੁਮ ਵੀਰੰਦੁਮ ਮੂਨ ਨਾਲ।
(ਲਗਾਤਾਰ ਦਵਾਈ ਖਾਣ ਤੇ ਦਾਅਵਤਾਂ ਉਡਾਉਣ ਲਈ ਤਿੰਨ ਦਿਨ ਬਥੇਰੇ ਹੁੰਦੇ ਨੇ)

(ਅ) ਸੁੱਕੁੱਕੁ ਮੇਲੇ ਮਰੁੰਤੁਮ ਇੱਲਈ;
ਸੁਬ੍ਰਹਮਣਯਰੁੱਕੁ ਮੇਲੇ ਦਈਵਮਮ ਇੱਲਈ।
(ਸੁੰਢ ਨਾਲੋਂ ਵਧੀਆ ਦਾਰੂ ਕੋਈ ਨਹੀਂ ਤੇ ਸੁਬ੍ਰਹਮਣਯਮ ਨਾਲੋਂ ਵੱਡਾ ਦੇਵਤਾ ਕੋਈ ਨਹੀਂ।)

(3) **ਭੂਤ-ਪ੍ਰੇਤਾਂ ਬਾਰੇ**

(ੳ) ਮਰੁੰਦਵਨ ਕੱਨੁੱਕੁ ਇਰੁੰਦਤੇਲੱਮ ਪੇਈ।
(ਡਰੂ ਨੂੰ ਹਰ ਥਾਂ ਭੂਤ ਦਿੱਸਦੇ ਨੇ।)

(4) **ਮੀਂਹ ਬਾਰੇ**

(ੳ) ਮਲਈਚ ਚੇਵੱਨਮ ਮਝਈਕੂੱ ਅਰਿਕੁਰੀ,
ਕਾਲਈਚ ਚੇਵੱਨਮ ਕਝੁਤਈ ਪੁਰਲਮ।
(ਸਤਰੰਗੀ ਪੀਂਘ ਸ਼ਾਮੀਂ ਪਵੇ ਤਾਂ ਮੀਂਹ ਪਵੇਗਾ; ਸਵੇਰੇ ਪਵੇ ਤਾਂ ਮੀਂਹ ਨਹੀਂ ਪੈਂਦਾ)

(ਅ) ਕਾਰਤੀਗਈ ਪੀਰਈ ਕਾਂਡ ਕਰਾਲ ਕਈਮੁਡੀ ਕੋੜੂ ਕਾਰਈ ਏਰੁ।
(ਕਾਰਤੀਗਈ ਮਹੀਨੇ ਵਿਚ ਪੂਰਨਮਾਸ਼ੀ ਦਾ ਚੰਨ ਬਿਲਕੁਲ ਸਾਫ਼ ਦਿੱਸਣ ਲੱਗ ਪਵੇ ਤਾਂ ਖੇਤੀ ਦਾ ਸਾਰਾ ਪ੍ਰਬੰਧ ਅਜਾਈਂ ਜਾਵੇਗਾ)

(5) **ਫੁਟਕਲ**

(ੳ) ਮਯਿਰੁੱਲ ਚੀਮੱਟੀ ਅੱਲੀਯੁਮ ਮੁਦਿਯਾਲਮ,
ਅਵੁਤੁਮ ਵਿਡਾਲਮ
(ਲੰਮੇ ਕੇਸਾਂ ਵਾਲੀ ਤੀਵੀਂ ਆਪਣਾ ਜੂੜਾ ਕਿਸੇ ਤਰ੍ਹਾਂ ਵੀ ਕਰ ਸਕਦੀ ਐ

ਅਰਥਾਤ, ਰੱਜੇ-ਪੁੱਜੇ ਲੋਕਾਂ ਲਈ ਕਈ ਰਾਹ ਖੁੱਲ੍ਹੇ ਹੁੰਦੇ ਨੇ)

(ਅ) ਚੀਲਈ ਇੱਲਈ ਏਨੂੰ ਚਿੱਨਤਲ ਵੀਤੁੱਕੁਮ ਪੋਨਾਮ,
ਅਵਲ ਇਚੰਪਯਈਕ ਕੱਟੀ ਕੋੜੂ ਏਤਿਰੇ ਵੰਤਾਲਮ
(ਇਕ ਗਰੀਬਣੀ ਭੈਣ ਕੋਲੋਂ ਕੱਪੜੇ ਮੰਗਣ ਗਈ, ਅੱਗੋਂ ਉਹ ਮਿਲੀ ਲੀਰਾਂ 'ਚ। ਅਰਥਾਤ, ਨੇਤਰਹੀਨ, ਨੇਤਰਹੀਨ ਨੂੰ ਰਾਹ ਨਹੀਂ ਵਿਖਾ ਸਕਦਾ)

(ੲ) ਕੱਪਲ ਕਵੀ ਲੈਂਡਲੁਮ ਕੱਨਤਿਲੇ ਕਈਵਈ ਕੁੱਤੇ।
(ਭਾਵੇਂ ਤੁਹਾਡਾ ਜਹਾਜ਼ ਕਿਉਂ ਨਾ ਡੁੱਬ ਰਿਹਾ ਹੋਵੇ, ਬੰਦੇ ਨੂੰ ਅਡੋਲ ਤੇ ਪ੍ਰਸੰਨ ਰਹਿਣਾ ਚਾਹੀਦੈ)

(ਸ) ਪੋੜੂ ਅਯਿਰਮ, ਪੁਲੀ ਅਯਿਰਮ
(ਜੇ ਛਾਣਨੀ ਵਿਚ ਹਜ਼ਾਰਾਂ ਛੇਕ ਹੁੰਦੇ ਨੇ, ਤਾਂ ਇਮਲੀ ਦੇ ਰੁੱਖ ਨੂੰ ਹਜ਼ਾਰਾਂ ਫਲ ਵੀ ਤਾਂ ਲੱਗਦੇ ਨੇ। ਅਰਥਾਤ, ਘਾਟੇਵੰਦੇ ਰਾਹ ਹੁੰਦੇ ਹਨ ਤਾਂ ਲਾਹਵੰਦੇ ਰਾਹ ਵੀ ਬਥੇਰੇ ਹੁੰਦੇ ਨੇ)

(ਹ) ਵੱਲਮਈਕੁੱਮ ਵੇਲੱਟੁੱਕੁਮ ਜਨਮੱਪਗਈ।
(ਖੇਤੀ ਤੇ ਬੱਕਰੀ ਇੱਕ ਦੂਜੇ ਦੇ ਸਦੀਵੀ ਵੈਰੀ ਹੁੰਦੇ ਨੇ)

## ਪੋੜੂ ਨਾਟਕ ਵਿੱਚੋਂ ਟੋਟਕੇ

### ਨਵੀਂ ਵਿਆਹੀ ਜੋੜੀ ਵਿਚ ਵਿਦਾਈ ਵੇਲੇ ਦੀ ਗੱਲ-ਬਾਤ

ਪਤੀ ਕੋਇੰਬਤੂਰ ਵੱਲ ਗੱਡੇ ਉੱਤੇ ਬੈਠ ਕੇ ਸਫ਼ਰ ਸ਼ੁਰੂ ਕਰਦਾ ਹੈ। ਉਸ ਦੀ ਪਤਨੀ ਉਸ ਨੂੰ ਵਿਦਾ ਕਰਦੀ ਹੈ ਤੇ ਆਪਣੀ ਲੋੜ ਦੀਆਂ ਕੁੱਝ ਚੀਜ਼ਾਂ ਗਿਣਾਉਂਦੀ ਹੈ। ਉਹ ਖ਼ਰੀਦ ਕੇ ਲਿਆਉਣ ਦਾ ਬਚਨ ਦੇਂਦਾ ਹੈ ਤੇ ਨਾਲ ਹੀ ਫੁੱਲਾਂ ਦੇ ਗੁਲਦਸਤੇ ਤੇ ਕੁੱਝ ਚੀਜ਼ਾਂ ਜੋ ਉਸ ਦੀਆਂ ਮਨ ਭਾਉਂਦੀਆਂ ਹਨ, ਗਿਣਾ ਦੇਂਦਾ ਹੈ।

ਪਤੀ: ਕਾਰੀ ਮਯੀਲਈਕੱਲਈ ਪੋਨੁੱ ਪੂੰਕੁਯਿਲੇ
ਕੱਟੀਨੈੱਡੀ ਵੰਡੀਯਿਲੇ ਪੋਨੁੱ ਪੂੰਕੁਯਿਲੇ
ਪਤਈ ਕਿੜੁਕਿੜੁੰਗ ਪੋਨੁੱ ਪੂੰਕੁਯਿਲੇ
ਪੋਯੀਵਰਮ ਕੋਇੰਬਤੂਰ ਪੋਨੁੱ ਪੂੰਕੁਯਿਲੇ।

ਪਤਨੀ: ਸੋਕਮਾਕ ਪੋਯੀਵਾਂਗੋ ਪੋਨੁੱ ਮਚਨੇ
ਸ਼ਿਵੱਪੂ ਸ਼ੀਲਈ ਵੰਕੀਵਾਂਗੋ ਪੋਨੁੱ ਮਚਨੇ
ਵਝੀਕੁੱ ਤੁਨਈ ਕੂਟੀ ਪੋਗ ਪੋਨੁੱ ਮਚਨੇ
ਮਰੁੱਕੋਲੁੰਤੁ ਵੰਕੀਵਾਂਗੋ ਪੋਨੁੱ ਮਚਨੇ।

ਪਤੀ: ਪਟੁੱਪ ਪੁਡਵਈ ਵੰਕੀ ਵਰੇਨ ਪੋਨੁੱ ਪੂੰਕੁਯਿਲੇ
ਕੱਟੀ ਪਾਚਤਲ ਨੱਲ ਇਰੁੱਕੁਮ ਪੋਨੁੱ ਪੂੰਕੁਯਿਲੇ
ਰੋਜ਼ਪ ਪੁਵਮ ਵੰਕੀ ਵਰੇਨ ਪੋਨੁੱ ਪੂੰਕੁਯਿਲੇ
ਰੋਂਬ ਉਨੱਕੁ ਨੱਲ ਇਰੁੱਕੁਮ ਪੋਨੁੱ ਪੂੰਕੁਯਿਲੇ।

# ਪੁਸਤਕ ਸੂਚੀ


ਅੱਨਾ ਕਾਮੂ : ਏਟੱਲ ਏਝੁਤਕ ਕਵੀਤਈਕਲ।
(ਤਿਰੂਨੇਲਵੇਲੀ ਸਾਊਥ ਇੰਡੀਆ ਸ਼ੈਵ ਸਿੱਧਾਂਤ ਵਰਕ੍ਸ ਪਬਲਿਸ਼ਿੰਗ ਸੋਸਾਇਟੀ, ਲਿਮਿਟਿਡ, ਮਦਰਾਸ)

ਅੱਨਾ ਕਾਮੂ : ਮੇਨ ਮਲਈ ਮੱਕਲ

ਅੱਯਾਸਾਮੀ, ਆਰ. : ਕੁਲੰਡਈ ਨੋਡੋਦਿਪ ਪਡਲਕਲ।

ਅਰੁਣਾਚਲਮ ਗੌਂਡਰ, ਕੇ. : ਪਲਯਕੋੱਟਈਪ ਪੱਟਾਯੱਕਰਰ ਨਟੂੱਪ ਪਟਲਮ ਪੂਰਵ ਪੱਟਾਯਮਮ।
(ਐੱਸ. ਆਰ. ਸੁਬ੍ਰਹਮਣਯਮ ਪਿੱਲਈ, ਤਿਰੂਨੇਲਵੇਲੀ।)

ਅਰੁਣਾਚਲਮ, ਐਮ. : ਕੱਟ੍ਰੀਲੇ ਮਿਤਾਂਤ ਕਵਿਤਈ।

ਅਰੁਣਾਚਲਮ, ਐਮ. : ਕੁੱਮਿਪ ਪੱਟੂ।

ਅਰੁਣਾਚਲਮ, ਐਮ. : ਪੱਲੁਪ ਪੱਟੂ।

ਅਲਰੱਪਾ, ਆਰੂ. : ਟਲਟੁੱਪ ਪਡਲਕਲ।
(ਪਾਰੀ ਨਿਲਯਮ, ਮਦਰਾਸ)

ਇੰਟਰਨੈਸ਼ਨਲ ਅਸੋਸੀਏਸ਼ਨ ਔਵ ਤਮਿਲ ਰੀਸਰਚ, ਮਦਰਾਸ : ਕੁਆਲਾਲੰਪੁਰ ਤਮਿਲ ਪਰਿਸ਼ਦ ਦਾ ਵਿਵਰਣ, ਖੰਡ 2,
(1) ਫੋਕ ਮੋਟਿਫ਼ ਇਨ ਚਿਲੱਪਦਿਕਾਰਮ।
ਲੇਖਕ: ਪ੍ਰੋਫ਼ੈਸਰ ਵਨਮਮਲਈ।
(2) ਏ ਸਟੱਡੀ ਔਵ ਹਿਸਟੌਰੀਕਲ ਬੈਲੈਡਜ਼ ਔਵ ਤਮਿਲਨਾਡੂ।
ਲੇਖਕ: ਪ੍ਰੋਫ਼ੈਸਰ ਵਨਮਮਲਈ।

ਸੰਤਾਨਮ, ਕੇ. (ਸੰਪਾਦਕ) : ਐਨ ਐਂਥੋਲੋਜੀ ਔਵ ਇੰਡੀਅਨ ਲਿਟਰੇਚਰ।
(ਗਾਂਧੀ ਪੀਸ ਫ਼ਾਉਂਡੇਸ਼ਨ, ਨਵੀ ਦਿੱਲੀ।
ਪ੍ਰਕਾਸ਼ਕ: ਭਾਰਤੀਯ ਵਿਦਿਆ ਭਵਨ, ਬੰਬਈ; 1969)

ਸੁਬ੍ਰਹਮਣਯ ਪਿੱਲਈ, ਜੀ. : ਟ੍ਰੀ ਵਰਸ਼ਿਪ ਐਂਡ ਆਫ਼ਿਯੋਲੇਟਰੀ।
(ਅੱਨਾਮਲਈ ਯੂਨੀਵਰਸਿਟੀ; 1948)

ਸੁਬ੍ਰਹਮਣਯਮ, ਡਾ. ਵੀ. ਆਈ. ਅਤੇ ਹੋਰ : ਫ਼ੋਰ ਪੇਪਰਜ਼ ਔਨ ਲਿਟਰੇਚਰ ਐਂਡ ਲਿੰਗੁਇਸਟਿਕਸ।
(ਮੀਨਾਕਸ਼ੀ ਪੁਸਤਕ ਨਿਲਈਯਮ, ਮਦੁਰਈ; 1968)

ਸੇਤੂ ਪਿੱਲਈ, ਆਰ. ਪੀ. ਤੇ ਹੋਰ (ਸੰਗ੍ਰਹਿ-ਕਰਤੇ) : ਤੇਨ ਮੋਝੀਕਲਿਲ ਪਝਮੋਝੀਕਲ।
(ਚਾਮਰਾਜ ਪਿਰਾਕੁਰਮ, ਮਦਰਾਸ 3 ਦੁਆਰਾ ਸਦਰਨ

ਲੈਂਗੁਏਜਿਜ਼ ਬੁਕ ਟਰੱਸਟ ਲਈ ਪ੍ਰਕਾਸ਼ਿਤ)

**ਸੋਮਸੁੰਦਰਮ**, ਮੀ. ਪਾ. : ਫ਼ੋਕ ਸੌਂਗਜ਼ ਇਨ ਤਮਿਲ (ਰੇਡਿਓ ਵਾਰਤਾ)।

**ਸੋਮਾਲਯ੍** : ਚੇੱਟੀਨਾਡਮ ਤਮਿਲਮ। (ਪਾਰੀ ਨਿਲਯਮ, ਮਦਰਾਸ।)

**ਹਮੀਦ, ਕੇ.** ਪੀ. ਐੱਸ. : ਬੋ ਸੌਂਗ: ਏ ਫ਼ੋਕ ਆਰਟ ਔਫ਼ ਸਾਊਥ ਤ੍ਰਾਵਨਕੋਰ। ('ਤਮਿਲ ਕਲਚਰ', ਮਦਰਾਸ, ਖੰਡ 5, ਸੰਖਿਆ 3 ਵਿਚ ਲੇਖ; ਜੁਲਾਈ, 1956)

**ਕਲਾਕਸ਼ੇਤ੍ਰ ਆਰਟ ਫੈਸਟੀਵਲ ਸੂਵੀਨਰਸ** : ਕਲਾਸੀਕਲ ਐਂਡ ਫ਼ੋਕ ਡਾਨਸਿਜ਼ ਔਵ ਇੰਡੀਆ। (ਮਾਰਗ ਪਬਲੀਕੇਸ਼ਨਜ਼, ਬੰਬਈ; 1963)

**ਗਣੇਸ਼, ਸੌ** : ਕਈਯੇਡੂ

ਗਰੋਵਰ, **ਚਾਰਲਸ ਈ.** : ਦ ਫ਼ੋਕ ਸੌਂਗਜ਼ ਔਵ ਸਦਰਨ ਇੰਡੀਆ। (ਹਿਗਿਨ ਬੱਥਮਜ਼, ਮਦਰਾਸ; 1871)

ਜਗੱਨਾਥਨ, ਕਿ. ਵਾ. (ਸੰਪਾਦਕ) : ਮਾਲਈ ਅਰੂਵੀ: ਮਿਸਟਰ ਪਰਸੀ ਮਕਵੀਨ ਆਈ. ਸੀ. ਐੱਸ. ਦੁਆਰਾ ਇੱਕਠੇ ਕੀਤੇ ਗਏ ਲੋਕ-ਗੀਤ। (ਸਰਸਵਤੀ ਮਹਲ, ਤੰਜਾਉਰ)

**ਤਮਿਲਨੱਲ** : ਤਲਟੁੱਪ ਪਡਲਕਲ। (ਸੇਲਵੀ ਪਤਿੱਪਾਕਮ ਕਾਰਈਕੁਡੀ।)

ਤਮਿਲ ਈਸਾਈ ਸੰਘਮ : 'ਤੇਵਰ ਪੱਣ' ਅਨੁਸੰਧਾਨ ਦੀਆਂ ਪ੍ਰਕਾਸ਼ਿਤ ਰਚਨਾਵਾਂ।

ਧਨਵੰਤਰੀ ਭਗਵਾਨ : ਤਿਰੂਵਈ ਮਾਲਰੰਤੂ ਅਰੂਲਿਯ ਵੈਦਯ ਗੁਰੂ ਨੂਲ 200। (ਈ. ਆਰ. ਐੱਮ. ਗੁਰੁਸਾਮੀ ਕੋਨਾਰ, ਮਦੁਰਈ ਦੇ ਲਈ ਟੀ. ਕੁੱਪੂਸਵਾਮੀ ਨਾਯਡੂ ਦੁਆਰਾ ਸੰਪਾਦਿਤ)

**ਨਰਸਿਮਹਨ ਵੀ. ਕੇ., ਵੈਂਕਟਾਚਾਰੀ ਏ. ਜੀ. ਤੇ ਚਾਰੀ ਵੀ. ਕੇ ਐਨ.** (ਸੰਪਾਦਕ ਮੰਡਲ) : ਦ ਲੈਂਗੁਏਜਿਜ਼ ਔਵ ਇੰਡੀਆ: ਏ ਕੈਲੀਡੋਸਕੋਪਿਕ ਸਰਵੇ। (ਅਵਰ ਇੰਡੀਆ ਡਾਇਰਕਟਰੀਜ਼ ਐਂਡ ਪਬਲੀਕੇਸ਼ਨਜ਼, ਪ੍ਰਾਈਵੇਟ ਲਿਮਟਿਡ, ਮਦਰਾਸ-18)

ਪੂਰਨਿਮਾ ਸਰੋਤ੍ਰਾਈਗਲ (ਸੰਗ੍ਰੈਹ-ਕਰਤਾ) : ਤਮਿਲ ਨੱਟੂ ਵਿਡੁਕਥਈਕਲ। (ਰਾਜਮ ਪਬਲੀਕੇਸ਼ਨਜ਼, ਮਦਰਾਸ 1; 1963)

ਬਲਰਾਮਈਯਾ, ਵੀ. : ਉੱਕਲ ਵੀਟਿੱਲ ਸਿੱਧਾਰ ਮਰੁੰਦੂ।

**ਮੀਨਾਕਸ਼ੀ ਸੁੰਦਰਮ**. ਟੀ. ਪੀ. : ਤਮਿਲ ਐਂਡ ਅਦਰ ਕਲਚਰਜ਼: ਐਕਸਟੀਰੀਅਰ ਰੀਲੇਸ਼ਨਜ਼ ਔਵ ਤਮਿਲ (ਮਦੁਰਈ ਯੂਨੀਵਰਸਿਟੀ; 1970)

**ਰਾਜਗੋਪਾਲਾਚਾਰੀ**, ਸੀ. : ਔਵਈਆਰ (ਸੰਗ੍ਰੈਹ-ਕਰਤਾ: ਏ.ਕੇ. ਚੇੱਟੀਆਰ, ਮਦਰਾਸ; 1968)

**ਰਾਜਾਰਾਮ, ਟੀ.** : ਤਮਿਲਿਲ ਅੱਮਾਨਈਪ ਪਡਲਕਲ। (ਜਯਕੁਮਾਰੀ ਸਟੋਰਜ਼, ਨਾਗਰਕਾਇਲ; 1970)

ਰਾਮਨਾਥਨ, ਐਸ. : ਏ ਸਰਵੇ ਔਵ ਟ੍ਰੈਡੀਸ਼ਨਜ਼ ਔਵ ਮਿਊਜ਼ਿਕ, ਡਾਂਸ ਐਂਡ ਡਰਾਮਾ ਇਨ ਦ ਮਦਰਾਸ ਸਟੇਟ। ਖੰਡ:2 ।
(ਬੁਲੇਟਿਨ ਔਵ ਦ ਇੰਨਸਟੀਚਿਊਟ ਔਵ ਟ੍ਰੈਡੀਸ਼ਨਲ ਕਲਚਰਜ਼, ਯੂਨੀਵਰਸਿਟੀ ਔਵ ਮਦਰਾਸ, ਮਦਰਾਸ 5;1960)

ਰਾਮਸੁਬ੍ਰਹਮਣਯਮ, ਵੀ. : ਮੇਟੇਮਸਾਯਕਾਸਿਸ।
(ਬੁਲੇਟਿਨ ਔਵ ਦ ਇੰਨਸਟੀਚਿਊਟ ਔਵ ਟ੍ਰੈਡੀਸ਼ਨਲ ਕਲਚਰਜ਼, ਯੂਨੀਵਰਸਿਟੀ ਔਵ ਮਦਰਾਸ)

ਵਨਮਮਲਈ, ਐਨ. : ਕੱਟਪ ਪੋੱਨ ਕਥਈਪ ਪਡਲਕਲ।

ਵਨਮਮਲਈ, ਐਨ. : ਤਮਿਲਾਰ ਨੱਟੁਪ ਪਡਲਕਲ।

ਵਨਮਮਲਈ, ਐਨ. : ਤਮਿਲਾਰ ਨੱਟੁਪ ਪਮਰਾਰ ਪਡਲਕਲ।

ਵਨਮਮਲਈ, ਐਨ. : ਵੀਨਾਤਿਵੀਨਮ ਕਥਈ।

ਵਨਮਮਲਈ, ਐਨ. : ਸਟਡੀਜ਼ ਇਨ ਤਮਿਲ ਫ਼ੋਕ ਲਿਟਰੇਚਰ।
(ਉੱਪਰਲੀਆਂ ਪੰਜੇ ਕਿਤਾਬਾਂ ਨਿਊ ਸੈਂਚਰੀ ਬੁਕ ਹਾਊਸ, ਮਦਰਾਸ-2 ਦੁਆਰਾ ਪ੍ਰਕਾਸ਼ਿਤ)

ਵਰਦਰਾਜਨ, ਐਮ. : ਦ ਇਨਫ਼ਲੂਐਨਸ ਔਵ ਫ਼ੋਕਲੋਰ ਔਨ ਤਮਿਲ ਲਿਟਰੇਚਰ।
(ਐਨਲਜ਼ ਔਵ ਓਰੀਐਂਟਲ ਰੀਸਰਚ, XIII ਪਹਿਲਾ ਖੰਡ, ਯੂਨੀਵਰਸਿਟੀ ਔਵ ਮਦਰਾਸ; 1970)

ਵੱਲੀਅੱਪਾ, ਏ. ਐਲ. : ਪਾਮਰ ਮੱਕਲਿਨ ਪਰੰਪਰਈਪ ਪਡਲਕਲ।
(ਨੈਸ਼ਨਲ ਬੁਕ ਟਰੱਸਟ, ਇੰਡੀਆ, 1970)

ਵੀਰਸਾਮੀ, ਵੀ. : ਸਨ ਇਨ ਸ਼ੋਖਮ।
ਜਰਨਲ ਔਵ ਦ ਡੀਪਾਰਟਮੈਂਟ ਔਵ ਤਮਿਲ, ਪਹਿਲਾ ਖੰਡ, ਯੂਨੀਵਰਸਿਟੀ ਔਵ ਕੇਰਲ, ਤ੍ਰਿਵੇਂਦਰਮ, ਮਾਰਚ, 1970)

ਸ਼ਿਆਮਲਾ, ਐਨ : ਫ਼ੋਕ ਮਿਊਜ਼ਿਕ ਐਂਡ ਡਾਂਨਸ ਔਵ ਤਮਿਲਨਾਡੂ।
(ਯੂਨੀਵਰਸਿਟੀ ਔਵ ਮਦਰਾਸ, 1960)

ਸ਼ਿਆਮਲਾ, ਐਨ. : ਸਰਵੇ ਐਂਡ ਰੀਸਰਚ ਔਨ ਫ਼ੋਕ ਮਿਊਜ਼ਿਕ, ਡਾਨਸ ਐਂਡ ਡਰਾਮਾ ਔਵ ਤਮਿਲਨਾਡੂ।
(ਮਦਰਾਸ ਰਾਜ ਸੰਗੀਤ ਨਾਟਕ ਸੰਘ ਦੀ ਸੰਘਿਟਤ ਰਪੋਟ, ਜਨਵਰੀ, 1962)

# ਸ਼ਬਦਾਰਥ

ਉੜਿਆਲ : ਮੰਦਰਾਂ ਵਿਚ ਰੱਖਿਆ ਹੋਇਆ ਦਾਨ-ਪਾਤਰ (ਹੁੰਡੀ-ਪਾਤਰ)

ਊਰ ਕੱਟੂ : ਸਮਾਜਿਕ ਅਪਰਾਧੀਆਂ ਦੀ ਪੰਚਾਂ ਵੱਲੋਂ ਦਿੱਤੀ ਗਈ ਸਜ਼ਾ ਤੇ ਸਮਾਜ-ਨਿਸ਼ੇਧ

ਅਗਨੀ-ਨਛੱਤਰ : ਗਰਮੀਆਂ ਦੇ ਇਕ ਪਖਵਾੜੇ ਦਾ ਇਕ ਭਾਗ। ਜੰਤਰੀਆਂ ਵਿਚ ਇਸ ਨੂੰ ਸਭ ਤੋਂ ਗਰਮ ਸਮੇਂ ਦੇ ਰੂਪ ਵਿਚ ਪੇਸ਼ ਕੀਤਾ ਹੁੰਦਾ ਹੈ। ਇਨ੍ਹਾਂ ਦਿਨਾਂ ਵਿਚ ਗਰਮੀ ਦਾ ਜ਼ੋਰ ਘੱਟ ਕਰਨ ਲਈ ਭਗਵਾਨ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਹੈ।

ਅਗ੍ਰਹਾਰਮ : ਮੰਦਰ ਦੇ ਸਭ ਤੋਂ ਅੰਦਰਲੇ ਵਿਹੜੇ ਵਿਚ ਬ੍ਰਾਹਮਣਾਂ ਦੇ ਨਿਵਾਸ ਲਈ ਟਿੱਕਿਆ ਹੋਇਆ ਅਸਥਾਨ।

ਅਭਿਸ਼ੇਕਮ : ਲੇਪ

ਅਰਈਮੁਡੀ : ਅੰਜੀਰ ਦੇ ਪੱਤੇ ਦੀ ਸ਼ਕਲ ਦੀ ਚਾਂਦੀ ਦੀ ਪੱਤੀ, ਜੋ ਕੁੜੀਆਂ ਦਾ ਨੰਗੇਜ ਢੱਕਣ ਲਈ ਲੱਕ ਦੁਆਲੇ ਬੰਨ੍ਹੀ ਤੜਾਗੀ ਤੋਂ ਲਮਕਾਈ ਹੁੰਦੀ ਹੈ

ਅਰਸਨੀ : ਵਿਆਹ ਦੇ ਮੰਡਪ ਦੁਆਲੇ ਸਜਾਵਟ ਲਈ ਰੱਖੇ ਹੋਏ ਘੜੇ

ਅਰਚਨਾ : ਕਿਸੇ ਉਪਾਸਕ ਦੇ ਨਾਂ ਉੱਤੇ ਕੀਤੀ ਜਾਣ ਵਾਲੀ ਦੇਵਤੇ ਦੀ ਖ਼ਾਸ ਪੂਜਾ। ਇਸ ਵਿਚ ਭਗਤ ਦੇ ਜਨਮ ਦੇ ਨਛੱਤਰ ਦਾ ਉੱਲੇਖ ਕੀਤਾ ਜਾਂਦਾ ਹੈ ਤੇ ਸੰਸਕ੍ਰਿਤ ਜਾਂ ਤਮਿਲ ਵਿਚ ਮੰਤਰਾਂ ਦਾ ਉੱਚਾਰਣ ਹੁੰਦਾ ਹੈ।

ਅਰੀਸੀ-ਪੋਰੀ : ਛੌਂਕੇ ਹੋਏ ਚਾਵਲ।

ਅਰੁਦ੍ਰ : ਚੰਨ ਦਾ ਛੇਵਾਂ ਨਛੱਤਰ-ਸਮੂਹ (ਤਿਰੂਵਧੀਰਹੀ ਮਹੂਰਤ)

ਅਰੁੰਧਤੀ : ਸਪਤ-ਰਿਸ਼ਮੀ ਮੰਡਲ ਦੇ ਨੇੜੇ ਦਾ ਇਕ ਛੋਟਾ ਜਿਹਾ ਤਾਰਾ। ਰਿਸ਼ੀ ਵਸਿਸ਼ਠ ਦੀ ਘਰ ਵਾਲੀ ਜੋ ਪਤੀਬ੍ਰਤਾ ਹੋਣ ਦੇ ਕਾਰਨ ਪੌਰਾਣਿਕ ਸਾਹਿੱਤ ਵਿਚ ਬੜੀ ਪ੍ਰਸਿੱਧ ਹੈ।

ਅਲਰੀ : ਲਾਲ ਕਨੇਰ

ਆਰਤੀ : ਮਾੜੇ ਪ੍ਰਭਾਵ ਹਟਾਉਣ ਲਈ ਥਾਲੀ ਵਿਚ ਧੁਖਦਾ ਮੁਸ਼ਕਕਪੂਰ ਰੱਖ ਕੇ ਥਾਲੀ ਨੂੰ ਘੁਮਾਉਣਾ।

| | | |
|---|---|---|
| ਆਲਵਾਰ | : | ਬਾਰਾਂ ਪ੍ਰਸਿੱਧ ਵੈਸ਼ਨਵ ਸੰਤ। |
| ਇਰਝੀ ਮੁੰਡੂ | : | ਖੱਦਰ ਦਾ ਇਕ ਪਰਨਾ, ਜਿਸ ਦੇ ਤਾਣੇ ਤੇ ਬਾਣੇ ਵਿਚ ਦੋ ਦੋ ਸੂਤਰ ਹੁੰਦੇ ਹਨ। |
| ਸੰਤਾਨ ਕੁੰਡਮ | : | ਚੰਦਨ ਦੀ ਲੇਟੀ ਨਾਲ ਭਰਿਆ ਹੋਇਆ ਭਾਂਡਾ, ਜਿਸ ਨੂੰ ਨਾਗੌਰ ਦੇ ਮੇਲੇ ਵਿਚ ਮੁਸਲਮਾਨ ਮੁਰੀਦ ਜਲੂਸ ਦੇ ਰੂਪ ਵਿਚ ਸੂਫ਼ੀ ਹਮੀਦ ਕਾਦਿਰ ਵਲੀ ਦੇ ਮਜ਼ਾਰ ਉੱਤੇ ਲਿਜਾਂਦੇ ਨੇ। |
| ਸਥਲਪੁਰਾਣਮ | : | ਕਿਸੇ ਪਵਿੱਤਰ ਜਗ੍ਹਾ, ਯਾਦਗਾਰ ਜਾਂ ਮੰਦਰ ਦੀ ਮਹੱਤਾ ਦੱਸਣ ਵਾਲੀ ਪੌਰਾਣਿਕ ਸਾਖੀ ਜਾਂ ਇਤਿਹਾਸ। |
| ਸਥਲਵ੍ਰਿਕਸ਼ਮ | : | ਕਿਸੇ ਮੰਦਰ ਦੇ ਨਾਲ ਜੁੜਿਆ ਹੋਇਆ ਬਿਰਛ, ਜਿਸ ਦੀ ਮਹਿਮਾ ਲੋਕ-ਗੀਤਾਂ ਤੇ ਲੋਕ-ਕਥਾਵਾਂ ਵਿਚ ਗਾਈ ਗਈ ਹੋਵੇ। |
| ਸਦਾ | : | ਪ੍ਰਾਚੀਨ ਕਾਲ ਦੀਆਂ ਸਭਿਆਚਾਰਕ ਸਭਾਵਾਂ, ਜਿਨ੍ਹਾਂ ਵਿਚ ਵਿਦਵਾਨਾਂ, ਕਲਾਕਾਰਾਂ ਤੇ ਕਵੀਆਂ, ਆਦਿ ਨੂੰ ਸਤਿਕਾਰਿਆ ਜਾਂਦਾ ਸੀ। |
| ਸਪਤ ਸਥਾਨੋਤਸਵ | : | ਤਿਰੂਵਈਯਰੂ ਦੇ ਨੇੜੇ ਮਨਾਇਆ ਜਾਣ ਵਾਲਾ ਕਾਵੇਰੀ ਨਦੀ ਦਾ ਵੱਡਾ ਮੇਲਾ, ਜਿਸ ਵਿਚ ਭਾਰਤ ਦੀਆਂ ਸੱਤ ਪਵਿੱਤਰ ਨਦੀਆਂ ਇੱਕੋ ਥਾਂ ਇਕੱਤਰ ਹੋਈਆਂ ਮੰਨੀਆਂ ਜਾਂਦੀਆਂ ਹਨ। |
| ਸਿੱਧਾਰ | : | ਪੁਰਾਣੇ ਸਮੇਂ ਦੇ ਸਿੱਧ ਲੋਕ ਜੋ ਦਵਾ-ਦਾਰੂ ਤੇ ਰਸਾਇਣ-ਸ਼ਾਸਤਰ ਦੇ ਬੜੇ ਵੱਡੇ ਗਿਆਨੀ ਤੇ ਭਵਿੱਸ਼ ਦੇ ਜਾਣੀਜਾਣ ਮੰਨੇ ਜਾਂਦੇ ਸਨ। |
| ਸੀਮੰਤਮ | : | ਗਰਭ ਦੇ ਸੱਤਵੇਂ ਜਾ ਅੱਠਵੇਂ ਮਹੀਨੇ ਵਿਚ ਮਨਾਇਆ ਜਾਣ ਵਾਲਾ ਉਤਸਵ। ਇਹ ਮੰਨਿਆ ਜਾਂਦਾ ਹੈ ਕਿ ਇਸ ਨਾਲ ਗਰਭਵਤੀ ਦਾ ਪ੍ਰਸੂਤ ਦਾ ਸਮਾਂ ਸੁਖ-ਸ਼ਾਂਤੀ ਨਾਲ ਲੰਘ ਜਾਏਗਾ। |
| ਸੁੰਦਲ | : | ਉਬਾਲੇ ਹੋਏ ਮਸਾਲੇਦਾਰ ਛੋਲੇ ਜਾਂ ਮਟਰ। |
| ਹੋਮਮ | : | ਪਵਿੱਤਰ ਅਗਨੀ ਵਿਚ ਜੌਂ, ਤਿਲ, ਘਿਉ, ਆਦਿ ਦਾ ਮਿਲਗੋਭਾ ਪਾ ਕੇ ਕੀਤਾ ਜਾਣ ਵਾਲਾ ਯੱਗ। |
| ਕਮੰਡਲਮ | : | ਸੰਨਿਆਸੀਆਂ ਦਾ ਪਾਣੀ ਦਾ ਭਾਂਡਾ। ਪੌਰਾਣਿਕ ਸਾਹਿੱਤ ਵਿਚ ਮਹਾਰਿਸ਼ੀ ਅਗਸਤ ਦਾ ਕਰਮੰਡਲ, ਜਿਸ ਵਿੱਚੋਂ ਕਾਵੇਰੀ ਤੇ ਹੋਰ ਨਦੀਆਂ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ। |
| ਕਰੂਮਤੀ | : | ਮੁਰਦੇ ਦੇ ਦਾਹ-ਸੰਸਕਾਰ ਜਾਂ ਦਫ਼ਨਾਉਣ ਤੋਂ ਪਿੱਛੋ ਹੋਣ ਵਾਲਾ ਕਿਰਿਆ-ਕਰਮ। |

ਕਰੁਮਨੀ (ਕਰੁਗੁਮਨੀ) : ਕਾਲੇ ਮਣਕਿਆਂ ਦਾ ਮੰਗਲ-ਸੂਤਰ।
ਕਲੀਕੁਡਮ ਉਡਈਤਲ : ਮੌਤ ਪਿੱਛੋਂ ਕੀਤੀ ਜਾਣ ਵਾਲੀ ਇਕ ਰੀਤ, ਜਿਸ ਵਿਚ ਪਾਣੀ ਨਾਲ ਭਰਿਆ ਹੋਇਆ ਇਕ ਕੋਰਾ ਘੜਾ ਮੁਰਦੇ ਦੇ ਸਾਹਮਣੇ ਤੋੜਿਆ ਜਾਂਦਾ ਹੈ।
ਕੁੱਤੂ ਵਿਲੱਕੂ : ਪਿੱਤਲ ਦਾ ਬਣਿਆ ਹੋਇਆ ਸਜਾਵਟੀ ਦੀਵਾ, ਜਿਸ ਨੂੰ ਖ਼ੁਸ਼ੀ ਦੇ ਮੌਕਿਆਂ ਜਾਂ ਮੇਲਿਆਂ ਉੱਤੇ ਬਾਲਿਆ ਜਾਂਦਾ ਹੈ।
ਕੁਰਵਈ : ਕੁੱਝ ਖ਼ਾਸ ਜਾਤੀਆਂ ਦੀਆਂ ਤੀਵੀਆਂ ਵੱਲੋਂ ਸਮਾਰੋਹਾਂ ਦੇ ਮੌਕੇ ਉੱਤੇ ਕੀਤਾ ਜਾਣ ਵਾਲਾ ਹੁਲਾਸ-ਭਰਿਆ ਸੁਆਗਤ।
ਕੁਲਦੇਵਿਅਮ : ਕੁਲ ਦਾ ਦੇਵਤਾ।
ਕੈਪੀਡਿਤਲ : ਵਿਆਹ ਦੇ ਮੰਡਪ ਵਿਚ ਵਰ ਵੱਲੋਂ ਲਾੜੀ ਦਾ ਹੱਥ ਰਸਮੀ ਤੌਰ ਉੱਤੇ ਫੜਿਆ ਜਾਣਾ।
ਚਈਤ੍ਰ ਪੂਰਣਿਮਾਂ : ਤਮਿਲ ਵਰ੍ਹੇ ਦੇ ਪਹਿਲੇ ਮਹੀਨੇ ਚੇਤਰ (ਅਪ੍ਰੈਲ-ਮਈ) ਦੀ ਪੂਰਨਮਾਸ਼ੀ।
ਚਤੁਰਵੇਦੀਮੰਗਲਮ : ਚੋਲ ਰਾਜਿਆਂ ਵੱਲੋਂ ਚਾਰੇ ਵੇਦ ਜਾਣਨ ਵਾਲੇ ਬ੍ਰਾਹਮਣਾਂ ਨੂੰ ਜਾਗੀਰ ਵਿਚ ਦਿੱਤੇ ਹੋਏ ਪਿੰਡ।
ਜਯੋਤਿਰਲਿੰਗ : ਭਗਵਾਨ ਸ਼ਿਵ ਜੀ ਦਾ ਜੋਤ ਦੇ ਰੂਪ ਵਿਚ ਪ੍ਰਗਟ ਹੋਣਾ। ਭਾਰਤ ਵਿਚ ਰਾਮੇਸ਼੍ਵਰ, ਸੋਮੇਸ਼੍ਵਰ, ਆਦਿ ਬਾਰਾਂ ਜਯੋਤਿਰਲਿੰਗ ਹਨ।
ਤਨਾਯਤੂ : ਧਾਤ ਦਾ ਬਣਿਆ ਹੋਇਆ ਖੋਖਲਾ ਤਵੀਤ, ਜਿਸ ਦੇ ਅੰਦਰ ਸੁਰੱਖਿਆ ਲਈ ਕੋਈ ਤੰਤਰ ਬੰਦ ਕੀਤਾ ਹੁੰਦਾ ਹੈ।
ਤੀਰਥਮ : ਤੀਰਥਾਂ ਦਾ ਪਵਿੱਤਰ ਜਲ; ਪਵਿੱਤਰ ਸਰੋਵਰ; ਦੇਵਤੇ ਦਾ ਚਰਨਾਮ੍ਰਿਤ।
ਤੇਰ : ਦੇਵਤੇ ਦੀ ਸਵਾਰੀ ਲਈ ਜਾਂ ਹੋਰ ਧਾਰਮਿਕ ਕਾਰਜਾਂ ਵਿਚ ਵਰਤਿਆ ਜਾਣ ਵਾਲਾ ਰਥ।
ਤੇਵਰਮ : ਸ਼ੈਵ ਲੋਕਾਂ ਦੇ ਭਗਤੀਪਰਕ ਸਤੋਤਰ। ਪ੍ਰਸਿੱਧ ਭਗਤ ਅੱਪਾਰ, ਸੁੰਦਰਾਰ ਤੇ ਸੰਬੰਦਾਰ, ਤੇਵਰਮ ਦੇ ਬੜੇ ਵੱਡੇ ਗਾਇਕ ਹੋਏ ਹਨ।
ਦੇਵਦਾਸੀ : ਮੰਦਰਾਂ ਵਿਚ ਦੇਵਤੇ ਦੀ ਸੇਵਾ ਲਈ ਅਰਪਿਤ ਕੀਤੀ ਨਰਤਕੀ।
ਨੱਟੂਵਨਾਰ : ਨਾਚ ਸਿਖਾਉਣ ਵਾਲਾ।
ਨਯਨਮਾਰ : ਸ਼ੈਵ ਲੋਕਾਂ ਦੇ ਪੂਜਨੀਕ 63 ਸੰਤ।

ਨਲੁੱਗੁ : ਨਵੀਂ ਵਿਆਹੀ ਜੋੜੀ ਨੂੰ ਬੁਰੀ ਨਜ਼ਰ ਤੋਂ ਬਚਾਉਣ ਵਾਲੇ ਟੂਣੇ।

ਨਵਗ੍ਰਹਾਂਗਲ : ਹਿੰਦੂ ਜੋਤਿਸ਼ ਦੇ ਨੌ ਗ੍ਰਹਿ।

ਪੰਚਲੋਹਮ : ਪੰਜ ਧਾਤੂਆਂ—ਸੋਨਾ, ਚਾਂਦੀ, ਤਾਂਬਾ, ਲੋਹਾ ਤੇ ਸਿੱਕਾ।

ਪੱਣ : ਸੰਗੀਤ ਦੀਆਂ ਸੁਰਲਿਪੀਆਂ।

ਪਰਿਸਮ : ਮੁੰਡੇ ਵਾਲਿਆਂ ਵੱਲੋਂ ਚੁਕਾਇਆ ਗਿਆ ਕੁੜੀ ਦਾ ਮੁੱਲ।

ਪਿਡਰੀ : ਵਿਕਰਾਲ ਦੇਵੀ।

ਪੂੱਕਟੁੱਤਲ : ਇਕ ਅੰਧ-ਵਿਸ਼ਵਾਸੀ ਰਸਮ, ਜੋ ਇਹ ਪਤਾ ਲਾਉਣ ਲਈ ਕੀਤੀ ਜਾਂਦੀ ਹੈ ਕਿ ਹੋਣ ਵਾਲਾ ਵਿਆਹ ਜਾਂ ਕੋਈ ਹੋਰ ਮਹਤਵਪੂਰਨ ਕਾਰਜ ਦੇਵਤਿਆਂ ਨੂੰ ਮਨਜ਼ੂਰ ਹੈ ਜਾਂ ਨਹੀਂ।

ਪੂਰਣਕੁੰਭਮ : ਪਵਿੱਤਰ ਜਲ ਨਾਲ ਭਰੇ ਚਾਂਦੀ ਦੇ ਘੜਿਆਂ ਨਾਲ ਧਰਮ-ਗੁਰੂਆਂ ਦਾ ਰਸਮੀ ਤੌਰ ਉੱਤੇ ਸਨਮਾਨ।

ਪੋੱਟੂ : ਦੇਵਦਾਸੀਆਂ ਦਾ ਮੰਗਲਸੂਤਰ।

ਪੋਰੁਤੱਮ ਪਰੱਤਲ : ਵਿਆਹ ਤੋਂ ਪਹਿਲਾਂ ਲਾੜੇ ਤੇ ਲਾੜੀ ਦੀਆਂ ਜਨਮ-ਪੱਤਰੀਆਂ ਮਿਲਾਉਣ ਦੀ ਕਿਰਿਆ।

ਪ੍ਰਬੰਧਮ : ਆਲਵਾਰਾਂ ਦੇ ਭਗਤੀ-ਗੀਤਾਂ ਦਾ ਸੰਗ੍ਰਹਿ।

ਪ੍ਰਸਾਦਮ : ਪੱਕੇ ਹੋਏ ਚਾਵਲਾਂ ਜਾਂ ਹੋਰ ਵਸਤਾਂ ਦਾ ਦੇਵਤੇ ਨੂੰ ਲਵਾਇਆ ਹੋਇਆ ਭੋਗ, ਜੋ ਬਾਅਦ ਵਿਚ ਸ਼ਰਧਾਲੂਆਂ ਵਿਚ ਵੰਡ ਦਿੱਤਾ ਜਾਂਦਾ ਹੈ।

ਪ੍ਰਹਾਰਮ : ਮੰਦਰ ਦਾ ਚਾਰਦੀਵਾਰੀ ਦੇ ਅੰਦਰ ਘਿਰਿਆ ਵਿਹੜਾ।

ਬਲੀ ਪੀਠਮ : ਧਾਰਮਿਕ ਬਲੀ ਚੜ੍ਹਾਉਣ ਦੀ ਵੇਦੀ।

ਬ੍ਰਹਮੋਤਸਵ : ਮੰਦਰ ਦਾ ਸਾਲਾਨਾ ਮੇਲਾ।

ਮਾਰੁ ਵੀਡੁ ਪੁਗੁਤਲ : ਘਰ ਵਿਚ ਪ੍ਰਵੇਸ਼। ਆਮ ਤੌਰ ਉੱਤੇ, ਇਨ੍ਹਾਂ ਸ਼ਬਦਾਂ ਦਾ ਪ੍ਰਯੋਗ ਵਿਆਹ ਤੋਂ ਪਿੱਛੋਂ ਤੀਜੇ ਜਾਂ ਸੱਤਵੇਂ ਦਿਨ ਲਾੜੀ ਦੇ ਪੇਕੇ ਘਰ ਮੁੜ ਕੇ ਆਉਣ ਵੇਲੇ ਕੀਤਾ ਜਾਂਦਾ ਹੈ।

ਮੁਝੱਕੁ ਵੀਡੁ : ਮਾਹਵਾਰੀ ਦੇ ਦਿਨਾਂ ਵਿਚ ਕੁੜੀਆਂ ਦੇ ਰਹਿਣ ਲਈ ਬਣਿਆ ਵੱਖਰਾ ਟਿਕਾਣਾ।

ਮੂਲ ਵਿਗ੍ਰਹਮ : ਮੰਦਰ ਵਿਚ ਦੇਵਤੇ ਦੀ ਪੱਕੀ ਮੂਰਤੀ, ਜਿਸ ਨੂੰ ਰੱਥ-ਯਾਤਰਾ ਵੇਲੇ ਜਲੂਸ ਵਿਚ ਨਹੀਂ ਲਿਜਾਇਆ ਜਾਂਦਾ।

ਮੂਲਈਪੱਰੀ : ਵਿਆਹ ਦੇ ਮੰਡਪ ਦੇ ਆਲੇ-ਦੁਆਲੇ ਮਿੱਟੀ ਦੇ ਕਸੋਰਿਆਂ ਵਿਚ ਉਗਾਏ ਨਾਜ਼ੁਕ ਅੰਕੁਰ।

ਯੰਤਰ : ਤਾਮਰ-ਪੱਤਰਾਂ ਉੱਤੇ ਅੰਕਿਤ ਰਹੱਸਮਈ ਤੰਤਰ।

